



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

**ਏਸੇ ਕਲਮ ਤੋਂ :**

1. ਸਿਮਰਨ (ਕਵਿਤਾ)
2. ਸ਼੍ਰੀ ਜੀਵਨ ਨਗਰ
3. ਸ਼੍ਰੀ ਭੈਣੀ ਸਾਹਿਬ (ਹਿੰਦੀ ਵੀ)
4. ਸਤਿਗੁਰੂ ਜਗਜੀਤ ਸਿੰਘ : ਇਕ ਪਰਿਵਰਤਨ
5. ਇਸਤਰੀਆਂ ਦਾ ਪਹਿਲਾ ਮੁਕਤੀਦਾਤਾ
6. ਸੂਬਾ ਸਾਹਿਬ ਸਿੰਘ (ਹਿੰਦੀ ਵੀ)
7. ਸੂਬਾ ਰਤਨ ਸਿੰਘ
8. ਬੀਤੇ ਦੀਆਂ ਪੈੜਾਂ-ਖੰਡ 1, 2, 3, 4, 5, 6,

# ਬੀਤੇ ਦੀਆਂ ਪੈੜਾਂ-7

**ਅੱਖੀਂ ਡਿੱਠੀ, ਕੰਨੀਂ ਸੁਣੀ ਰੋਚਿਕ ਗੁਰੂ ਗਾਥਾ**
ਨਾਮਧਾਰੀ ਸਮਾਜ ਦੇ ਅਨੇਕਾਂ ਸਿੱਖਾਂ, ਸ਼ਰਧਾਲੂਆਂ ਅਤੇ ਹੋਰ ਨੇੜਿਓਂ
ਤਕੇ ਅਲੌਕਿਕ ਚਰਿਤਰਾਂ ਦਾ ਮਨ ਮੱਲਵਾਂ ਵਰਣਨ

ਪ੍ਰੀਤਮ ਸਿੰਘ ਕਵੀ

ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ
ਨਵੀਂ ਦਿੱਲੀ

BEETE DIAN PAIRAN-7
by
Pritam Singh Kavi

ਕਵਰ ਡੀਜ਼ਾਈਨ
ਸ. ਸੁਖਵੰਤ ਸਿੰਘ, ਜਲੰਧਰ

1996

ਪਹਿਲੀ ਵਾਰ, 1100 ਕਾਪੀਆਂ
ਸਾਧਾਰਨ : 85 ਰੁਪਏ
ਲਾਇਬਰੇਰੀ : 185 ਰੁਪਏ

ਪ੍ਰਕਾਸ਼ਕ :
ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ
ਜੇ-3/199 ਏ, ਰਾਜੌਰੀ ਗਾਰਡਨ,
ਨਵੀਂ ਦਿੱਲੀ-110027
ਫੋਨ : 5438202

ਛਾਪਕ :
ਜਨਤਕ ਪ੍ਰੈੱਸ
ਪਲਈਅਰ ਗਾਰਡਨ ਮਾਰਕਿਟ,
ਚਾਂਦਨੀ ਚੌਕ, ਦਿੱਲੀ-110006
ਫੋਨ : 3281350, 3283518

ਬੜੀ ਅਕੀਦਤ ਅਤੇ ਨਮਰਤਾ ਨਾਲ ਪਰਮ ਸਨਮਾਨਯੋਗ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ

76ਵੇਂ ਜਨਮ ਦਿਨ ਨੂੰ ਨਮਸਕਾਰ ਹਿਤ

ਸ. ਸਵਰਨ ਸਿੰਘ ਲੈਸਟਰ ਯੂ. ਕੇ. ਵਲੋਂ

## 'ਬੀਤੇ ਦੀਆਂ ਪੈੜਾਂ' ਦੇ ਨਾਇਕ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

# ਪਹਿਲੇ ਸ਼ਬਦ

ਬੀਤੇ ਦੀਆਂ ਪੈੜਾਂ–7 ਪੇਸ਼ ਕਰਦਿਆਂ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ ਕੰਵਲਾਂ ਵਿਚ ਨਤ ਮਸਤਕ ਹਾਂ। ਇਸ ਕਰਕੇ ਵੰਦਨਾ ਕਰਦਾ ਹਾਂ ਕਿ ਦੀਨ ਦਿਆਲ ਜੀ ਨੇ ਆਪਣੇ ਗਰੀਬ ਕਵੀ ਤੋਂ ਕਿੰਨਾ ਕੁਝ ਲਿਖਵਾ ਅਤੇ ਪ੍ਰਕਾਸ਼ਤ ਕਰਵਾ ਲਿਆ ਹੈ। ਸ਼ਾਇਦ ਹੀ ਕਿਸੇ ਲੇਖਕ ਦੀਆਂ ਇਕੋ ਵਿਸ਼ੇ ਉਤੇ ਏਨੀਆਂ ਪੁਸਤਕਾਂ ਹੋਣ। ਹੈਰਾਨ ਹੋਣ ਦੀ ਲੋੜ ਨਹੀਂ 30 ਪੁਸਤਕਾਂ ਅਜੇ ਛਪਣ ਯੋਗ ਹਨ।

ਕ੍ਰਿਤਗਯ ਹਾਂ ਪਿਆਰੇ ਡਾ: ਕਰਨਜੀਤ ਸਿੰਘ ਜੀ ਦਾ ਜਿਨ੍ਹਾਂ ਨੇ ਇਸ ਪੁਸਤਕ ਨੂੰ ਭੂਮਿਕਾ ਲਿਖ ਕੇ ਸ਼ਿੰਗਾਰਿਆ।

ਮੇਰਾ ਧੰਨਵਾਦ ਹੈ, ਸ. ਚਰਨਜੀਤ ਸਿੰਘ ਚੰਨ, ਅਤੇ ਸ. ਸੁਖਬੀਰ ਸਿੰਘ ਭਾਟੀਆ ਜਿਨ੍ਹਾਂ ਦੇ ਸਿਆਣੇ ਸਹਿਯੋਗ ਨਾਲ ਇਹ ਪੁਸਤਕ ਪ੍ਰਕਾਸ਼ਤ ਹੋ ਸਕੀ।

ਸ. ਦੀਪ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ ਦਾ ਰਿਣੀ ਹਾਂ ਜਿਨ੍ਹਾਂ ਇਸ ਪੁਸਤਕ ਦੇ ਕਾਗਜ਼ਾਂ ਨੂੰ, ਮੇਰੇ ਵਲੋਂ ਖ਼ਰੀਦ ਕੇ, ਪ੍ਰੈਸ ਨੂੰ ਅਪੜਾਇਆ।

ਧੰਨਵਾਦ ਹੈ ਸ. ਸਵਰਨ ਸਿੰਘ ਲੈਸਟਰ ਯੂ. ਕੇ. ਵਾਲਿਆਂ ਦਾ ਜਿਨ੍ਹਾਂ ਮੇਰੀ ਲਿਖਤ ਨੂੰ ਸਿਆਣੇ ਪਾਠਕਾਂ ਸੌਂਹੇਂ ਲਿਆਂਦਾ।

ਖਿਮਾ ਯਾਚਨਾ, ਉਹਨਾਂ ਤਮਾਮ ਭੁੱਲਾਂ ਵਜੋਂ ਜੋ ਸਿਆਣੇ ਪਾਠਕਾਂ ਨੂੰ ਰੜਕੀਆਂ।

**—ਪ੍ਰੀਤਮ ਸਿੰਘ ਕਵੀ**

# ਸੱਜਰਾ ਸੁਖਾਵਾਂ ਅਨੁਭਵ

ਬੀਤੇ ਦੀਆਂ ਪੈੜਾਂ (7) ਦੇ ਪਾਠ ਵਿਚੋਂ ਗੁਜ਼ਰਨਾ ਪੰਜਾਬੀ ਪਾਠਕ ਲਈ ਇਕ ਸੱਜਰਾ ਤੇ ਸੁਖਾਵਾਂ ਅਨੁਭਵ ਹੈ। ਕਾਰਣ ਇਹ ਕਿ ਅਸੀਂ ਨਿਤ ਪ੍ਰਕਾਸ਼ਤ ਹੁੰਦੇ ਨਾਵਲ ਤੇ ਕਹਾਣੀਆਂ ਪੜ੍ਹ ਪੜ੍ਹ ਕੇ ਇਕ ਪ੍ਰਕਾਰ ਦਾ ਅਕੇਵਾਂ ਮਹਿਸੂਸ ਕਰਨ ਲਗ ਪਏ ਹਾਂ। ਪੰਜਾਬੀ ਵਾਰਤਕ ਵਿਚ ਦੂਜੇ ਰੂਪਾਕਾਰ ਕੇਵਲ ਵੰਨਗੀ ਮਾਤਰ ਹੀ ਮਿਲਦੇ ਹਨ ਜਿਹੜੇ ਕਦੇ ਕਦੇ ਗਲਪ ਦੀ ਨੀਰਸਤਾ ਨੂੰ ਤੋੜਦੇ ਹਨ। "ਬੀਤੇ ਦੀਆਂ ਪੈੜਾਂ" ਅਸਲੋਂ ਨਿਵੇਕਲਾ ਰੂਪਾਕਾਰ ਹੈ ਜਿਸ ਦੀ ਕੋਈ ਹੋਰ ਮਿਸਾਲ ਸਾਡੀ ਭਾਸ਼ਾ ਵਿਚ ਨਹੀਂ ਹੈ।

ਇਸ ਪੁਸਤਕ ਵਿਚ ਪ੍ਰੀਤਮ ਸਿੰਘ ਕਵੀ ਨੇ ਆਪਣੇ ਜੀਵਨ ਦੇ ਉਹਨਾਂ ਵਡਮੁੱਲੇ ਪਲਾਂ ਦਾ ਕਾਲ-ਕ੍ਰਮਕ ਵਰਣਨ ਕੀਤਾ ਹੈ ਜਿਹੜੇ ਉਹਨਾਂ ਨੇ ਨਾਮਧਾਰੀ ਗੁਰੂ ਮਹਾਰਾਜ ਜਗਜੀਤ ਸਿੰਘ ਜੀ ਦੇ ਸੰਗ-ਸਾਥ ਵਿਚ ਗੁਜ਼ਾਰੇ ਹਨ। ਇਸ ਬਾਰੇ ਕਵੀ ਜੀ ਨੇ ਆਪ ਕਿਸੇ ਥਾਂ ਲਿਖਿਆ ਹੈ ਕਿ ਇਕ ਸੰਸਾਰਕ ਜੀਵ ਹੋਣ ਕਾਰਨ ਉਹਨਾਂ ਮਹਾਰਾਜ ਜੀ ਦੇ ਸੰਸਾਰੀ ਵਿਹਾਰ ਵਿਚ ਗੁਜ਼ਾਰੀਆਂ ਉਹਨਾਂ ਘੜੀਆਂ ਨੂੰ ਹੀ ਕਲਮਬੰਦ ਕੀਤਾ ਹੈ ਜਿਨ੍ਹਾਂ ਦੇ ਉਹ ਆਪ ਸਾਖੀ ਹਨ। ਇਸ ਲਈ ਇਹ ਪੁਸਤਕ ਮਹਾਰਾਜ ਜੀ ਦੇ ਅਧਿਆਤਮਕ ਜੀਵਨ ਵਿਚ ਝਾਤ ਪੁਆਉਣ ਦਾ ਕੋਈ ਭਿੱਤ ਨਹੀਂ ਖੋਹਲਦੀ। ਪਰੰਤੂ ਆਪਣੇ ਜੁਗ ਦੇ ਇਸ ਮਹਾਪੁਰਖ ਦੇ ਜੀਵਨ ਦੀ ਜਿੰਨੀ ਕੁ ਵੀ ਝਲਕ ਅਸੀਂ ਦੇਖ ਪਾਉਂਦੇ ਹਾਂ ਉਸ ਤੋਂ ਉਹਨਾਂ ਦੀ ਅਧਿਆਤਮਕ ਉਚਤਾ ਅਤੇ ਸੰਸਾਰਕ ਮਹਾਨਤਾ ਸਹਿਜੇ ਹੀ ਉਜਾਗਰ ਹੋ ਜਾਂਦੀ ਹੈ।

ਮਹਾਰਾਜ ਜਗਜੀਤ ਸਿੰਘ ਇਸ ਪੁਸਤਕ ਵਿਚ ਇਕ ਸਰਵ-ਪ੍ਰਵਾਣਤ ਨਾਇਕ ਦੇ ਰੂਪ ਵਿਚ ਦਰਸ਼ਨ ਦੇਂਦੇ ਹਨ। ਹਰ ਧਾਰਮਕ ਸੰਪਰਦਾਇ, ਹਰ ਰਾਜਨੀਤਕ ਪਾਰਟੀ ਦੇ ਸਿਰਕੱਢ ਆਗੂ, ਉੱਚ ਕੋਟੀ ਦੇ ਕਲਾਕਾਰ, ਸੰਗੀਤਕਾਰ, ਨ੍ਰਿਤਕਾਰ, ਲੇਖਕ, ਪੱਤਰਕਾਰ ਉਹਨਾਂ ਦੇ ਸ਼ਰਧਾਲੂ ਅਤੇ ਪ੍ਰਸ਼ੰਸਕ ਹਨ। ਦੂਜੇ ਪਾਸੇ, ਮਹਾਰਾਜ ਜਗਜੀਤ ਸਿੰਘ ਜੀ ਇਤਨੇ ਸੁਹਿਰਦ, ਦਇਆ-ਭਾਵਨਾ ਵਾਲੇ ਅਤੇ ਕਿਰਪਾਲੂ ਅਤੇ ਆਪਣੇ ਪ੍ਰੇਮੀਆਂ ਦੀ ਚਿੰਤਾ ਕਰਨ ਵਾਲੇ ਮਹਾਪੁਰਖ ਹਨ ਕਿ ਉਹ ਹਰ ਇਕ ਦੀਆਂ ਨਿੱਕੀਆਂ ਨਿੱਕੀਆਂ ਪਦਾਰਥਕ ਲੋੜਾਂ ਵੱਲ ਧਿਆਨ ਦੇਂਦੇ ਹਨ ਅਤੇ ਯਥਾਸ਼ਕਤ ਸਹਾਇਤਾ ਵੀ ਕਰਦੇ ਹਨ।

ਬੇਸ਼ਕ ਮਹਾਰਾਜ ਜਗਜੀਤ ਸਿੰਘ ਜੀ ਇਸ ਪੁਸਤਕ ਦਾ ਕੇਂਦਰ-ਬਿੰਦੂ ਹਨ ਪਰ

ਇਹ ਉਹਨਾਂ ਦੀ ਜੀਵਨੀ ਨਹੀਂ । ਪਹਿਲੀ ਜੁਲਾਈ 1980 ਤੋਂ ਲੈ ਕੇ 22 ਦਸੰਬਰ 1980 ਤੱਕ ਤਾਰੀਖ਼ਵਾਰ ਲਿਖੀਆਂ ਟਿਪਣੀਆਂ ਦਾ ਇਹ ਸੰਗ੍ਰਹਿ ਕਵੀ ਜੀ ਲਿਖਤ ਰੋਜ਼ਨਾਮਚਾ ਵੀ ਨਹੀਂ ਕਿਉਂਕਿ ਕੇਵਲ ਉਹ ਗੱਲਾਂ ਹੀ ਲਿਖੀਆਂ ਗਈਆਂ ਹਨ ਜਿਨ੍ਹਾਂ ਦਾ ਸੰਬੰਧ ਮਹਾਰਾਜ ਜਗਜੀਤ ਸਿੰਘ ਜੀ ਨਾਲ ਹੈ। ਇਸ ਵਿਚ ਕੁਝ ਇਤਿਹਾਸਕ ਘਟਨਾਵਾਂ ਦਾ ਵੀ ਜ਼ਿਕਰ ਆਇਆ ਹੈ ਜੋ ਅਕਾਲੀ ਤੇ ਕਾਂਗਰਸੀ ਰਾਜਨੀਤੀ ਨਾਲ ਸੰਬੰਧ ਰਖਦੀਆਂ ਹਨ। ਐਸੀਆਂ ਘਟਨਾਵਾਂ ਵੀ ਅੰਕਿਤ ਹਨ ਜੋ ਨਾਮਧਾਰੀ ਇਤਿਹਾਸ ਵਿਚ ਵਿਸ਼ੇਸ਼ ਸਥਾਨ ਰੱਖਦੀਆਂ ਹਨ। ਇਸ ਦੇ ਬਾਵਜੂਦ ਇਹ ਰਚਨਾ ਕੋਈ ਇਤਿਹਾਸਕ-ਗ੍ਰੰਥ ਨਹੀਂ । ਇਸ ਵਿਚ ਆਤਮ-ਕਥਾ ਵਾਲੇ ਅੰਸ਼ ਵੀ ਮੌਜੂਦ ਹਨ ਅਤੇ ਆਪਣੀਆਂ ਯਾਦਾਂ ਦਾ ਰੰਗ ਵੀ । ਤਾਂ ਵੀ ਨਾ ਇਸ ਨੂੰ ਨਿਰੋਲ ਪ੍ਰੀਤਮ ਸਿੰਘ ਕਵੀ ਦੀਆਂ ਯਾਦਾਂ ਆਖਿਆ ਜਾ ਸਕਦਾ ਹੈ ਤੇ ਨਾ ਆਤਮ-ਕਥਾ । ਸੱਚਾਈ ਇਹ ਹੈ ਕਿ "ਬੀਤੇ ਦੀਆਂ ਪੈੜਾਂ" ਵਿਚ ਜੀਵਨੀ, ਸਵੈ-ਜੀਵਨੀ, ਇਤਿਹਾਸ ਅਤੇ ਕਹਾਣੀ-ਕਥਾ ਦੇ ਸਾਰੇ ਤੱਤ ਵਿਦਮਾਨ ਹਨ । ਇਹ ਪੁਸਤਕ ਇਕ ਐਸੀ ਇਤਿਹਾਸਕ ਦਸਤਾਵੇਜ਼ ਹੈ ਜੋ ਸੰਭਾਵੀ ਜੀਵਨੀਕਾਰਾਂ ਅਤੇ ਇਤਿਹਾਸਕਾਰਾਂ ਲਈ ਖਾਸ ਕਰਕੇ ਆਧਾਰ-ਭੂਤ ਸਮਗਰੀ ਦਾ ਕੰਮ ਦੇ ਸਕਦੀ ਹੈ ।

ਇਸ ਲਿਖਤ ਵਿਚ ਕਲਪਨਾ ਦਾ ਕੋਈ ਅੰਸ਼ ਸ਼ਾਮਲ ਨਹੀਂ । ਇਹ ਕੇਵਲ ਤੱਥ ਹੀ ਪੇਸ਼ ਕਰਦੀ ਹੈ ਜਿਨ੍ਹਾਂ ਵਿਚ ਨੰਗਾ ਸੱਚ ਰੂਪਮਾਨ ਹੈ। ਲੇਖਕ ਨੇ ਕਿਸੇ ਵੀ ਛੋਟੇ ਵੱਡੇ ਬਾਰੇ ਟਿਪਣੀ ਕਰਨ ਲਗਿਆਂ ਨਾ ਲਿਹਾਜ਼ ਤੋਂ ਕੰਮ ਲਿਆ ਅਤੇ ਨਾ ਕਿਸੇ ਡਰ ਭੌ ਨੂੰ ਨੇੜੇ ਆਉਣ ਦਿੱਤਾ ਹੈ। ਆਮ ਬੋਲ-ਚਾਲ ਦੀ ਸਿੱਧੀ ਸਾਦੀ ਭਾਸ਼ਾ ਵਿਚ ਅੱਖੀਂ ਡਿੱਠਾ, ਕੰਨੀਂ ਸੁਣਿਆ ਅਤੇ ਹੱਡੀਂ-ਹੰਢਾਇਆ ਸੱਚ ਨਿਝੱਕ, ਨਿਸ਼ੰਗ ਤੇ ਬੇਝਿਜਕ ਹੋ ਕੇ ਲਿਖ ਦਿੱਤਾ ਹੈ।

ਜੋ ਕੁਝ ਬੀਤ ਗਿਆ ਉਹ ਇਤਿਹਾਸ ਦਾ ਅੰਗ ਹੋ ਗਿਆ ਹੈ। ਅਤੀਤ ਦਾ ਇਤਿਹਾਸ ਜਿਹੜੀਆਂ ਪੈੜਾਂ ਛੱਡ ਗਿਆ ਹੈ ਉਹ ਵਰਤਮਾਨ ਦਾ ਚਾਨਣ ਅਤੇ ਭਵਿੱਖ ਦੀ ਪ੍ਰੇਰਨਾ ਹਨ। "ਬੀਤੇ ਦੀਆਂ ਪੈੜਾਂ" ਦਾ ਹੱਥਲਾ ਸੰਗ੍ਰਹਿ ਆਪਣੀ ਲੜੀ ਦੀ 7ਵੀਂ ਕੜੀ ਹੈ ਅਤੇ ਮਾਲੂਮ ਨਹੀਂ ਕਿੰਨੀਆਂ ਕੜੀਆਂ ਅਜੇ ਇਸ ਵਿਚ ਹੋਰ ਜੁੜਨੀਆਂ ਹਨ। ਪ੍ਰੀਤਮ ਸਿੰਘ ਕਵੀ ਜੀ ਦਾ ਇਹ ਬਹੁ-ਸੈਂਚੀ ਮਹਾ-ਗ੍ਰੰਥ ਪੰਜਾਬੀ ਵਾਰਤਕ ਦੇ ਖੇਤਰ ਵਿਚ ਇਕ ਵੱਡਮੁਲਾ ਵਾਧਾ ਹੈ ਜਿਸ ਦਾ ਭਰਪੂਰ ਸਵਾਗਤ ਹੋਣਾ ਚਾਹੀਦਾ ਹੈ।

7181, ਡੀ-7,
ਵਸੰਤ ਕੁੰਜ, ਨਵੀਂ ਦਿੱਲੀ-110037

—ਕਰਨਜੀਤ ਸਿੰਘ (ਡਾ.)
2. 2. 1996

# ਬੀਤੇ ਦੀਆਂ ਪੈੜਾਂ–7

**ਪਹਿਲੀ ਜੁਲਾਈ 1980, ਬੁੱਧਵਾਰ**
**ਨਵੀਂ ਦਿੱਲੀ**

**ਇਕ ਮਹੱਤਵਪੂਰਣ ਰੁੱਕਾ**

ਸਵੇਰੇ ਸਵੇਰੇ ਇਕ ਰੁੱਕਾ ਮੈਨੂੰ ਸੰਤ ਸਵਰਨ ਸਿੰਘ ਨੌਕਰੀਆਂ (ਲੰਮੀ ਦਾੜ੍ਹੀ) ਵਾਲਾ ਫੜਾ ਗਿਆ । ਇਹ ਰੁੱਕਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਹਸਤ ਲਿਖਤ ਸੀ । ਚੰਗਾ ਰਹੇ ਗਾ ਜੇ ਉਸ ਦੇ ਅੱਖਰ ਜਿਉਂ ਦੇ ਤਿਉਂ ਲਿਖ ਦਿਆਂ :

੧ ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਸ੍ਰੀ ਮਾਨ ਕਵੀ ਜੀ ਉਮੈਦ ਹੈ ਰਾਮ ਸਰੂਪ ਜੀ ਵਾਲਾ ਕਾਰਜ ਰਾਤ ਤਕ ਪੂਰਾ ਹੋ ਗਿਆ ਹੋਇਗਾ ।
ਪੰ: ਸੁੰਦਰ ਲਾਲ ਜੀ ਤੇ ਭੂਪਿੰਦਰ ਸਿੰਘ ਜੀ ਸਿੰਘ ਸਾਹਿਬ **Rtd.** ਨੂੰ ਜ਼ਰੂਰ ਮਿਲਨਾ, ਸਿੰਘ ਸਾਹਿਬ ਪਾਸ ਹੰਸਪਾਲ ਜੀ ਨੂੰ ਨਾਲ ਲੈ ਜਾਣਾ ।

**ਛੇਤੀ ਛੇਤੀ ਸਵੇਰੇ 3.43**

ਇਸ ਰੁੱਕੇ ਤੋਂ ਆਸ ਪਰਗਟ ਕੀਤੀ ਗਈ ਹੈ ਕਿ ਸ੍ਰੀ ਰਾਮ ਸਰੂਪ ਸਰਪੰਚ ਰਾਣੀਆਂ ਨੂੰ ਮੱਦਦ ਵਲੋਂ ਦੇਣ ਵਾਲੀ ਬਕਾਇਆ ਰਕਮ ਮਿਲ ਗਈ ਹੋਵੇਗੀ । ਅਤੇ ਮੈਨੂੰ ਆਗਿਆ ਕੀਤੀ ਗਈ ਸੀ ਕਿ ਮੈਂ ਪ੍ਰਸਿਧ ਗਾਂਧੀਵਾਦੀ, ਦੇਸ਼ ਭਗਤ ਅਤੇ ਮਹਾਨ ਲੇਖਕ ਪੰ: ਸੁੰਦਰ ਲਾਲ ਨੂੰ ਮਿਲ ਕੇ, ਜੁ ਉਦੋਂ ਉਮਰ ਦੇ ਦਸਵੇਂ ਦਹਾਕੇ ਵਿਚ ਚਲ ਰਹੇ ਸਨ, ਉਨ੍ਹਾਂ ਦੀਆਂ ਪਦਾਰਥਕ ਲੋੜਾਂ ਦਾ ਪਤਾ ਕਰਾਂ ਅਤੇ ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਹੁਰਾਂ ਨੂੰ, ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੂੰ ਨਾਲ ਲੈ ਕੇ ਮਿਲਾਂ । ਮਨੋਰਥ ਸੀ ਉਨ੍ਹਾਂ ਨੂੰ ਕਿਸੇ ਕਿਸਮ ਦੀ ਲੋੜ ਹੋਵੇ ਤਾਂ ਪਤਾ ਕਰਕੇ ਪੂਰਤੀ ਕੀਤੀ ਜਾਵੇ ।

ਇਸ ਪੱਤਰ ਤੋਂ ਸ੍ਰੀ ਸਤਿਗੁਰੂ ਜੀ ਦੇ ਧਿਆਨ ਦਾ ਪਤਾ ਲਗਦਾ ਹੈ ਜੋ ਆਪ ਦੂਜਿਆਂ ਲਈ ਰਖਦੇ ਹਨ ।

## 3 ਜੁਲਾਈ 1980, ਵੀਰਵਾਰ
## ਨਵੀਂ ਦਿੱਲੀ

### ਰਾਜ ਸਭਾ ਲਈ ਚੋਣ

ਪੰਜਾਬ ਕਾਂਗਰਸ (ਇੰਦਰਾ) ਵਲੋਂ ਨਾਮੀਨੇਟ ਹੋਣ ਕਾਰਨ ਸ. ਹਰਵਿੰਦਰ ਸਿੰਘ ਹੰਸਪਾਲ ਵਾਸਤੇ ਰਾਜ ਸਭਾ ਦੇ ਮੈਂਬਰ ਬਣਨ ਲਈ ਚੁਣੇ ਹੋਏ ਪੰਜਾਬ ਵਿਧਾਨ ਸਭਾਈਆਂ ਦੀ ਵੋਟ ਪ੍ਰਾਪਤੀ ਦਾ ਸਾਹਮਣਾ ਕਰਨਾ ਪੈਣਾ ਸੀ। ਭਾਵੇਂ ਪੰਜਾਬ ਕਾਂਗਰਸ (ਇੰਦਰਾ) ਦੇ ਲੀਡਰ ਨੇ ਸਾਰੇ ਕਾਂਗਰਸੀ ਐਮ. ਐਲ. ਏਜ਼. ਨੂੰ ਵ੍ਹਿਪ ਜਾਰੀ ਕਰ ਦਿਤਾ ਸੀ ਤਾਂ ਵੀ ਸ. ਹਰਵਿੰਦਰ ਸਿੰਘ ਦੋ ਦਿਨ ਪਹਿਲਾਂ ਚੰਡੀਗੜ੍ਹ ਸਾਰੇ ਮੈਂਬਰਾਂ ਨਾਲ ਨਿਜੀ ਤਾਲਮੇਲ ਕਰਨ ਲਈ ਪਹੁੰਚ ਗਿਆ ਹੋਇਆ ਸੀ। ਉਸ ਦੇ ਕੁਝ ਨਿਜੀ ਮਿੱਤਰ ਅੱਜ ਹੀ ਚੰਡੀਗੜ੍ਹ ਪਹੁੰਚੇ, ਜੁਲਾਈ ਦੀ 4 ਤਾਰੀਖ ਨੂੰ ਪੈਣ ਵਾਲੀਆਂ ਵੋਟਾਂ ਦੇ ਸਮੇਂ ਹਾਜ਼ਰ ਰਹਿਣ ਅਤੇ ਉਪ੍ਰੰਤ ਹੰਸਪਾਲ ਦਾ ਸੁਆਗਤ ਕਰਨ ਵਾਸਤੇ।

ਕਰਦੇ ਕਰਾਂਦਿਆਂ ਸ਼੍ਰੀ ਜੰਗ ਬਹਾਦਰ ਸਿੰਘ ਸਾਹਿਬ ਪੁਰਾ ਦੀ ਕਾਰ ਤੇ, ਸ. ਸੁਲੱਖਣ ਸਿੰਘ ਸੂਰ, ਵਾਈਸ ਪ੍ਰੈਜ਼ੀਡੈਂਟ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਬਲਦੇਵ ਸਿੰਘ ਚਾਨਾ, ਸ. ਕਿਰਪਾਲ ਸਿੰਘ ਹੀਰਾ, ਸੰਤ ਗੁਰਦੀਪ ਸਿੰਘ ਸਕੱਤਰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਅਤੇ ਮੈਂ ਖ਼ੁਦ ਰਾਤੀਂ 9 ਵਜੇ ਤਕ ਚੰਡੀਗੜ੍ਹ ਸੰਤ ਮੰਗਲ ਸਿੰਘ ਨਾਮਧਾਰੀ ਦੇ ਮਕਾਨ ਤੇ ਸੈਕਟਰ 19-ਬੀ ਵਿਖੇ ਪਹੁੰਚ ਗਏ। ਸਾਡੇ ਜਾਂਦਿਆਂ ਨੂੰ ਸ੍ਰੀ ਭੈਣੀ ਸਾਹਿਬ ਦਾ ਪ੍ਰਬੰਧਕ ਜਥੇਦਾਰ ਸਵਰਨ ਸਿੰਘ ਝੱਲ, ਜਥੇਦਾਰ ਮੇਲਾ ਸਿੰਘ ਰਛੀਨ, ਹੁਰੀਂ ਆਏ ਬੈਠੇ ਸਨ। ਅੱਧੇ ਘੰਟੇ ਤਕ "ਖੰਨਾ ਵਾਚਜ਼", ਇਓਂ ਹੀ ਸ. ਹੰਸਪਾਲ ਅਤੇ ਇਸ ਦਾ ਦਾਮਾਦ ਚਾਵਲਾ ਭੁਪਿੰਦਰ ਸਿੰਘ ਸੇਠ ਵੀ ਕਾਰ ਤੇ ਆ ਗਏ।

ਹੰਸਪਾਲ ਨੇ ਹਰ ਕਾਂਗਰਸੀ ਐਮ. ਐਲ. ਏ. ਨੂੰ ਨਿਜੀ ਤੌਰ ਤੇ ਮਿਲ ਲਿਆ ਸੀ। ਰਾਤ ਮੈਂ ਅਤੇ ਸ. ਸੁਲੱਖਣ ਸਿੰਘ, ਸ. ਤੀਰਥ ਸਿੰਘ ਹੰਸਪਾਲ ਦੇ ਘਰ ਜਾ ਟਿਕੇ।

## 4 ਜੁਲਾਈ 1980, ਸ਼ੁਕਰਵਾਰ
## ਚੰਡੀਗੜ੍ਹ

### ਚੁਣੇ ਗਏ ਹੰਸਪਾਲ

ਅਜ ਪੰਜਾਬ ਵਲੋਂ ਰਾਜ ਸਭਾ ਦਿੱਲੀ ਦੀਆਂ ਦੋ ਸੀਟਾਂ ਦੀ ਚੋਣ ਹੈ। ਰਾਜ ਸਭਾ ਵਿਚ ਪਹੁੰਚਣ ਲਈ ਤਿੰਨ ਵਿਅਕਤੀ ਖਲੋਤੇ ਹਨ। ਅਕਾਲੀ ਪਾਰਟੀ ਵਲੋਂ ਜਥੇਦਾਰ ਜਗਦੇਵ ਸਿੰਘ ਤਲਵੰਡੀ, ਕਾਂਗਰਸ (ਇੰਦਰਾ) ਪਾਰਟੀ ਵਲੋਂ ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਇਕ ਤੀਜਾ, ਲੁਧਿਆਣੇ ਦਾ ਸ਼੍ਰੀ ਓਸਵਾਲ।

ਦਿਨ ਚੜ੍ਹਦੇ ਨੂੰ ਸ੍ਰੀ ਭੈਣੀ ਸਾਹਿਬ ਤੋਂ ਠਾਕੁਰ ਉਦੇ ਸਿੰਘ ਜੀ, ਸ. ਗੁਰਦੇਵ ਸਿੰਘ ਮਦਾਰੀਆ, ਸੰਤ ਕਪੂਰ ਸਿੰਘ 'ਪਾਠੀ', ਠਾਕੁਰ ਜੀ ਦਾ ਸੇਵਕ ਹਰਭਜਨ ਸਿੰਘ ਅਤੇ ਸ. ਸ਼ੇਰ ਸਿੰਘ ਸੰਧੂ। ਲੁਧਿਆਣੇ ਤੋਂ ਸ. ਸੁਰਿੰਦਰ ਸਿੰਘ, ਸੰਤ ਦਲੀਪ ਸਿੰਘ ਪ੍ਰਧਾਨ ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ, ਸੰਤ ਹਰਚੰਦ ਸਿੰਘ, ਸੰਤ ਜਸਬੀਰ ਸਿੰਘ ਆਦਿ ਵੀ ਪਹੁੰਚ ਗਏ। ਚੰਡੀਗੜ੍ਹ ਦੇ ਸੰਤ ਮੰਗਲ ਸਿੰਘ ਸਲੂਜਾ, ਸ. ਤੀਰਥ ਸਿੰਘ ਹੰਸਪਾਲ, ਸੰਤ ਚੰਨਣ ਸਿੰਘ ਐਸ. ਆਈ., ਸੰਤ ਟਹਿਲ ਸਿੰਘ ਗੁੰਬੀ।

ਅਸੰਬਲੀ ਭਵਨ ਵਿਚ 10 ਵਜੇ ਸਵੇਰ ਤੋਂ ਕਾਫ਼ੀ ਸਰਗਰਮੀਆਂ ਸਨ। ਪੰਜਾਬ ਵਿਧਾਨ ਸਭਾ ਦਾ ਸੈਸ਼ਨ ਚਾਲੂ ਸੀ। ਅਸੀਂ ਅੱਜ ਅਸੰਬਲੀ ਹਾਲ ਵਿਚ ਮਾਲਕਾਂ ਵਾਂਗ ਫਿਰ ਰਹੇ ਸਾਂ। ਅੱਜ ਦੂਜੇ ਲੋਕ ਵੀ ਨਾਮਧਾਰੀਆਂ ਨੂੰ ਵਿਸ਼ੇਸ਼ ਕਰ ਵੇਖ ਰਹੇ ਸਨ, ਅੱਗੇ ਕਦੇ ਅਜਿਹੇ 'ਦਰਸ਼ਨ' ਹੋਏ ਵੀ ਨਹੀਂ ਸਨ। ਚਾਲੂ ਸੈਸ਼ਨ ਵੀ ਅਸਾਂ ਅੱਧੇ ਘੰਟੇ ਲਈ ਸੁਣਿਆ। ਕਾਂਗਰਸੀਆਂ, ਅਕਾਲੀਆਂ ਅਤੇ ਕਮਿਊਨਿਸਟਾਂ ਦੀਆਂ ਝੜਪੀਆਂ ਵੀ ਸੁਣੀਆਂ। ਸਾਡੇ ਠਹਿਰਣ ਦੇ ਸਮੇਂ ਵਿਚ ਸੀ. ਪੀ. ਆਈ. ਆਗੂ ਰਾਜਕੁਮਾਰ ਅਤੇ ਕਾਂਗਰਸ ਆਈ ਦੀ ਪ੍ਰਤੀਨਿਧ ਬੀਬੀ ਰਾਜਿੰਦਰ ਕੌਲ ਭੱਠਲ ਬੋਲੇ, ਇਕ ਅਕਾਲੀ ਸੱਜਣ ਵੀ ਬੋਲਿਆ ਪਰ ਉਸ ਦਾ ਨਾਮ ਨਹੀਂ ਸਮਝ ਪਿਆ।

ਸਾਨੂੰ ਸਾਡੇ ਡੈਲੀਗੇਟ ਦੀ ਜਿੱਤ ਤਾਂ ਯਕੀਨੀ ਦਿੱਸਦੀ ਸੀ। ਬਸ ਅਸੀਂ ਤਾਂ ਸੁਆਗਤ ਸਮਾਂ ਹੀ ਉਡੀਕ ਰਹੇ ਸਾਂ। ਚਲਦੇ ਸੈਸ਼ਨ ਵਿਚ ਹੀ 12 ਵਜੇ ਤਕ ਵੋਟਾਂ ਪੈ ਗਈਆਂ। ਬੜੀ ਬੇਸਬਰੀ ਨਾਲ ਨਤੀਜੇ ਦਾ ਐਲਾਨ ਉਡੀਕਿਆ ਜਾਣ ਲਗਾ। ਚੋਣ ਅਧਿਕਾਰੀ ਵਿਧੀਵਤ ਇਕ ਕਮਰੇ ਵਿਚ ਵੱਖ ਵੱਖ ਉਮੀਦਵਾਰਾਂ ਦੀਆਂ ਵੋਟਾਂ ਗਿਣਨ ਲਗੇ। ਨਾਲ ਦੇ ਕਮਰੇ ਵਿਚ ਫੁੱਲਾਂ ਦੇ ਹਾਰ ਲਈ ਅਸੀਂ ਉਡੀਕ ਰਹੇ ਸਾਂ।

ਪੌਣੇ ਤਿੰਨ ਵਜੇ ਐਲਾਨ ਹੋ ਗਿਆ ਕਿ ਸ. ਹਰਵਿੰਦਰ ਸਿੰਘ ਹੰਸਪਾਲ 64 ਵੋਟਾਂ ਨਾਲ ਕਾਮਯਾਬ ਹੋਏ ਹਨ। 63 ਕਾਂਗਰਸ ਤੇ ਇਕ ਆਜ਼ਾਦ ਉਮੀਦਵਾਰ ਦੀ। ਸਫਲਤਾ ਲਈ ਤਾਂ 40 ਵੋਟਾਂ ਵੀ ਕਾਫ਼ੀ ਸਨ।

ਇੰਜ ਹੀ ਅਕਾਲੀ ਪਾਰਟੀ ਦੇ ਜਥੇਦਾਰ ਜਗਦੇਵ ਸਿੰਘ ਵੀ ਜਿੱਤ ਗਏ ਪਰ ਉਨ੍ਹਾਂ ਨੂੰ ਕੁਲ ਵੋਟਾਂ 50 ਮਿਲੀਆਂ। ਇਹਨਾਂ ਵਿਚੋਂ ਪੰਜ ਰੀਜੈਕਟ (ਅਪ੍ਰਵਾਨ) ਹੋਈਆਂ ਅਤੇ ਉਹ 45 ਵੋਟਾਂ ਨਾਲ ਹੀ ਕਾਮਯਾਬ ਹੋਏ। ਕੁਲ ਵੋਟਾਂ 117 ਸਨ।

ਆਪਣੀ ਕਾਮਯਾਬੀ ਸੁਣਦਿਆਂ ਹੀ ਜੈਕਾਰੇ ਗੂੰਜਣ ਲਗੇ। ਸ. ਹੰਸਪਾਲ ਨੂੰ ਨਾਮਧਾਰੀਆਂ ਘੇਰ ਲਿਆ। ਹਾਰ ਪੈਣ ਲਗੇ। ਦੂਜੇ ਵਾਕਫ਼ਕਾਰਾਂ ਵੀ ਹਾਰਦਿਕ ਸੁਆਗਤ ਕੀਤਾ। ਫੋਟੋਗ੍ਰਾਫ਼ਰਾਂ ਵੀ ਖ਼ੂਬ ਕਲਿੱਕ-ਕਲਿੱਕ ਕੀਤੀ। ਫੇਰ ਪੰਜਾਬ ਦੇ ਮੁਖ ਮੰਤਰੀ ਸ. ਦਰਬਾਰਾ ਸਿੰਘ ਦੇ ਕਮਰੇ ਵਿਚ ਜੁੜੇ ਬਣੇ ਗਏ। ਸ. ਹੰਸਪਾਲ ਨੇ ਮੁਖ ਮੰਤਰੀ ਦਾ ਧਨਵਾਦ ਕੀਤਾ। ਫੋਟੋ ਅਤੇ ਸੁਆਗਤ ਸਤਿਕਾਰ ਨਾਲ ਏਥੋਂ ਵਿਦਾ ਹੋਏ।

ਜਥੇਦਾਰ ਤਲਵੰਡੀ ਅਤੇ ਸ. ਹੰਸਪਾਲ ਦੀ ਗਲਵਕੜੀ ਵੀ ਹੋਈ।

ਹੰਸਪਾਲ ਦੇ ਰਾਜ ਸਭਾ ਵਿਚ ਜਾਣ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਚਿਰੋਕਣੀ ਮਨਸ਼ਾ ਪੂਰਣ ਹੋਈ।

**ਮੰਗਲ ਦੇ ਘਰ ਮੰਗਲ**

ਚੰਡੀਗੜ੍ਹ ਨਾਮਧਾਰੀ ਸੰਗਤ ਦੇ ਮੁਖੀ ਸੰਤ ਮੰਗਲ ਸਿੰਘ ਦੇ ਘਰ ਬਹੁਤ ਰੌਣਕਾਂ ਹੋ ਗਈਆਂ। ਸੰਤਾਂ ਦੀ ਪਤਨੀ ਬੀਬੀ ਹਰਬੰਸ ਕੌਰ ਅਤੇ ਨੂੰਹ ਬੀਬੀ ਕੌਰ ਸਾਧ ਸੰਗਤ ਲਈ ਜਲ ਪਾਣੀ ਅਤੇ ਲੰਗਰ ਦੀ ਸੇਵਾ ਭੱਜ ਭੱਜ ਕੇ ਕਰਦੀਆਂ। ਹੰਸਪਾਲ ਜੀ ਦੀ ਚੋਣ ਦੀਆਂ ਮੁਬਾਰਕਾਂ ਦਾ ਲੈਣ-ਦੇਣ ਜ਼ੋਰਾਂ ਤੇ ਸੀ। 4 ਤੋਂ 6 ਏਥੇ ਵੀ ਹੰਗਾਮੇ ਭਰੀ ਹਾਲਤ ਰਹੀ।

**ਕ੍ਰਿਤਗਤਾ ਵਜੋਂ ਭੈਣੀ ਸਾਹਿਬ ਨੂੰ**

ਸੋਚਿਆ ਗਿਆ ਕਿ ਇਸ ਖੁਸ਼ੀ ਭਰੇ ਅਵਸਰ ਤੇ ਸਤਿਗੁਰੂ ਰਾਮ ਸਿੰਘ ਜੀ ਪ੍ਰਤੀ ਕ੍ਰਿਤੱਗਤਾ ਪ੍ਰਗਟ ਕਰਨ ਲਈ ਸ੍ਰੀ ਭੈਣੀ ਸਾਹਿਬ ਪਹੁੰਚਿਆ ਜਾਏ। ਚਾਰ ਕਾਰਾਂ ਭੈਣੀ ਸਾਹਿਬ ਨੂੰ ਚਲ ਪਈਆਂ। 7 ਵਜੇ ਸ਼ਾਮੀਂ ਪਵਿਤਰ ਤੀਰਥ ਤੇ ਪਹੁੰਚ ਕੇ ਸਾਰੇ ਇਤਿਹਾਸਕ ਸਥਾਨਾਂ ਦੀ ਯਾਤਰਾ ਕੀਤੀ ਗਈ, ਨਮਸਕਾਰਾਂ ਕੀਤੀਆਂ ਗਈਆਂ ਅਤੇ 8 ਵਜੇ ਰਾਤੀਂ 3 ਕਾਰਾਂ ਦਿੱਲੀ ਵੱਲ ਨੂੰ ਹੋ ਪਈਆਂ।

ਸੰਪਾਦਕ "ਵਰਿਆਮ" ਜਗਦੀਸ਼ ਸਿੰਘ, ਸਾਬਕਾ ਨਿਜੀ ਸੇਵਕ ਸੰਤ ਬਲਕਾਰ ਸਿੰਘ ਆਦਿ ਹੋਰ ਵੀ ਅਨੇਕਾਂ ਸਰੀਰ ਇਸ ਤੀਰਥ ਯਾਤਰਾ ਭਰਮਣ ਵਿਚ ਸ਼ਾਮਲ ਸਨ।

**6 ਜੁਲਾਈ 1980, ਐਤਵਾਰ**
**ਨਵੀਂ ਦਿੱਲੀ**

**ਹੰਸਪਾਲ ਸੁਆਗਤ**

ਸ੍ਰੀ ਹਰਭਜਨ ਸਿੰਘ ਸਿਤਾਰ ਮੈਨੂੰ ਮਿਲਣ ਆਇਆ ਤਾਂ ਉਸ ਜ਼ਿਕਰ ਕੀਤਾ ਕਿ ਅੱਜ ਸਵੇਰੇ ਜਦੋਂ ਦਿੱਲੀ ਨਗਰ ਵਿਚ ਬਰਸਾਤ ਹੋ ਰਹੀ ਸੀ ਤਾਂ ਰਮੇਸ਼ ਨਗਰ ਨਾਮਧਾਰੀ ਕਾਲੋਨੀ ਅਤੇ ਦਿੱਲੀ ਦੇ ਹੋਰ ਇਲਾਕਿਆਂ ਦੇ ਨਾਮਧਾਰੀ ਸ. ਹੰਸਪਾਲ ਦੇ ਘਰ, K-17 ਰਾਜੌਰੀ ਗਾਰਡਨ ਵਿਖੇ, ਉਸ ਦਾ ਸੁਆਗਤ ਕਰਨ ਹਿਤ ਆਏ। 8.30 ਤੋਂ 9 ਵਜੇ ਤਕ ਸਵੇਰੇ ਫੁਲਹਾਰ ਪਹਿਨਾਏ ਗਏ, ਤਕਰੀਰਾਂ ਹੋਈਆਂ ਅਤੇ ਖੁਸ਼ੀਆਂ ਸਾਂਝੀਆਂ ਕੀਤੀਆਂ ਗਈਆਂ। ਇਸ ਸਭ ਕਾਸੇ ਵਿਚ ਸ੍ਰੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਹੀ ਵਧੇਰੇ ਕੰਮ ਕਰਦੀਆਂ ਹਨ।

**7 ਜੁਲਾਈ 1980, ਸੋਮਵਾਰ**
**ਨਵੀਂ ਦਿੱਲੀ**

**ਸ਼੍ਰੀਮਤੀ ਇੰਦਰਾ ਜੀ ਦੀ ਕੋਠੀ ਤੇ**

ਸ. ਹਰਵਿੰਦਰ ਸਿੰਘ ਹੰਸਪਾਲ ਨੇ ਮੇਰੇ ਨਾਲ ਕੱਲ੍ਹ ਦਾ ਹੀ ਤੇ ਕੀਤਾ ਹੋਇਆ

ਸੀ ਕਿ ਅੱਜ ਸਵੇਰੇ 9 ਵਜੇ ਭਾਰਤ ਦੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਪਾਸ ਕ੍ਰਿਤੱਗਤਾ ਪਰਗਟ ਕਰਨ ਜਾਣਾ ਹੈ, ਨਾਲ ਚੱਲਾਂ ।

ਦਿਨ ਚੜ੍ਹਦਿਆਂ ਹੀ ਬਰਸਾਤ ਸ਼ੁਰੂ ਹੋ ਗਈ । ਕਿਣਮਿਣ ਹਟੀ ਤਾਂ 8.30 ਵਜੇ ਮੇਰੇ ਪਾਸ ਆਏ ਨਾਲ ਲਿਜਾਣ ਲਈ । ਰਾਜ਼ੋਰੀ ਗਾਰਡਨ ਤੋਂ ਅਸੀਂ ਰਮੇਸ਼ ਨਗਰ ਗਏ । ਅਤੇ ਏਥੋਂ ਬਹੁਤ ਸਾਰੇ ਸਰੀਰ ਨਾਲ ਹੋ ਲਏ । ਕੋਠੀ ਪੂਸਾ ਰੋਡ ਪਹੁੰਚ ਸੇਠ ਧਰਮ ਸਿੰਘ ਚਾਵਲਾ ਨੂੰ ਲਿਆ । ਚਾਰ ਕਾਰਾਂ ਤੇ 20 ਜਣੇ, 1, ਸਫ਼ਦਰ ਜੰਗ ਰੋਡ ਤੇ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਦੇ ਨਿਵਾਸ ਤੇ ਦਫਤਰ ਪੁਜੇ 9 ਵਜੇ ਸਵੇਰੇ । ਪੰਜ ਮਿੰਟ ਬਾਅਦ ਦਫਤਰੋਂ ਉਠ ਪ੍ਰਧਾਨ ਮੰਤਰੀ ਇੰਦਰਾ ਜੀ ਸਾਡਾ ਸਤਿਕਾਰ ਕਬੂਲਣ ਆਏ । ਮੁਖ ਵਕਤਾ ਸ. ਹੰਸਪਾਲ ਅਤੇ ਧਰਮ ਸਿੰਘ ਚਾਵਲਾ ਸਨ ।

ਸੰਜੈ ਗਾਂਧੀ ਦਾ ਅਫਸੋਸ ਤੇ ਉਨ੍ਹਾਂ ਵਲੋਂ ਰਾਜ ਸਭਾ ਦੀ ਮੈਂਬਰੀ ਲਈ ਹੰਸਪਾਲ ਬਾਰੇ ਪਰਵਾਨਗੀ ਅਤੇ ਜਿੱਤ ਵਜੋਂ, ਚੰਗੀ ਵੋਟ ਗਿਣਤੀ ਨਾਲ ਜਿੱਤ ਪ੍ਰਤੀ ਸ਼ੁਕਰਾਨਾ ਆਦਰ ਕੀਤਾ ਗਿਆ । ਤਿੰਨ ਕੁ ਮਿੰਟ ਪਿਛੋਂ ਇੰਦਰਾ ਜੀ ਉਠ ਖਲੋਤੇ । ਚਿੱਟੀ ਕਾਲੇ ਬਾਰਡਰ ਵਾਲੀ ਸਾੜ੍ਹੀ, ਸੋਗੀ ਮੁਖ, ਕਮਜ਼ੋਰ ਸਰੀਰ ਅਤੇ ਚੇਹਰਾ । ਗ਼ਮਗੀਨੀ ਤੇ ਸੂਝ ਦਾ ਸਜੋੜ । ਪ੍ਰਧਾਨ ਮੰਤਰੀ ਜੀ ਨੇ 'ਹੂੰ' 'ਹਾਂ' ਹੀ ਕੀਤੀ । ਥੋੜੇ ਜਿਹੜੇ ਸ਼ਬਦ । ਮੁਸਕਾਨ ਨਦਾਰਦ ।

ਸ਼੍ਰੀ ਧਵਨ ਕਰਕੇ ਸਾਡੇ ਬੇਵਕਤ ਪਹੁੰਚਣ ਨੂੰ ਵੀ ਪਰਵਾਨ ਕੀਤਾ ਗਿਆ ਕਿਉਂਕਿ ਪ੍ਰਧਾਨ ਮੰਤਰੀ 9 ਵੱਜਣ ਉਪ੍ਰੰਤ ਕਿਸੇ ਨੂੰ ਵੀ ਨਹੀਂ ਮਿਲਦੇ ।

ਅੱਜ ਵੀ ਸੰਜੈ ਗਾਂਧੀ ਬਾਬਤ ਕੁਆਣ ਬਹੁਤ ਸਾਰੇ ਲੋਕ ਆਏ । ਪੇਂਡੂ ਖੇਤਰਾਂ ਵਿਚੋਂ ਵਧੇਰੇ ਗਿਣਤੀ ਸੀ । ਸਾਡਾ ਏਥੋਂ ਤਕ ਪਹੁੰਚਣਾ ਵੀ ਸਤਿਗੁਰਾਂ ਦੀ ਕਿਰਪਾ ਦੇ ਸਹਾਰੇ ਸੀ, ਨਹੀਂ ਤਾਂ ਅਨੇਕਾਂ ਲੋਕ ਸਾਡੇ ਵਰਗੇ ਪਏ ਫਿਰਦੇ ਨੇ ।

**8 ਜੁਲਾਈ 1980, ਮੰਗਲਵਾਰ**

**ਨਵੀਂ ਦਿੱਲੀ**

## ਰਾਜ ਸਭਾ ਲਈ ਸਹੁੰ

ਮੈਂ ਸ. ਹੰਸਪਾਲ ਦੀ ਕੋਠੀ ਉਸ ਨੂੰ ਮਿਲਣ ਗਿਆ । ਤਾਂ ਉਸ ਦੱਸਿਆ ਕਿ ਬੀਤੇ ਦਿਨ 11 ਵਜੇ, ਪਾਰਲੀਮੈਂਟ ਹਾਊਸ ਵਿਚ ਉਸ ਨੂੰ ਬਾਕਾਇਦਾ ਰਾਜ ਸਭਾ ਦੇ ਮੈਂਬਰ ਬਣਨ ਦੀ ਸਹੁੰ ਚੁਕਾਈ ਗਈ ਅਤੇ ਹੁਣ ਉਹ ਦੇਸ਼ ਦੀ ਪਾਰਲੀਮੈਂਟ ਦੇ ਰਾਜ ਸਭਾ ਮੈਂਬਰ ਦੇ ਤੌਰ ਤੇ ਅਧਿਕਾਰ ਪ੍ਰਾਪਤ ਹਨ ।

## ਮੁਖ ਮੰਤਰੀ ਦੇ ਪ੍ਰੋਗਰਾਮ ਦੀ ਪੁੱਛ

ਜਾਂ ਮੈਂ 1-6 ਬੀ, ਪੂਸਾ ਰੋਡ ਪਹੁੰਚਾ ਤਾਂ ਚਾਵਲਾ ਧਰਮ ਸਿੰਘ ਨੇ ਦੱਸਿਆ ਕਿ ਅੱਜ ਰਾਤੀਂ 8 ਵਜੇ ਮਹਾਰਾਜ ਬੀਰ ਸਿੰਘ ਜੀ ਬੈਂਕੋਕ ਤੋਂ ਦੇਸ ਪਹੁੰਚ ਰਹੇ ਹਨ ।

ਇਹ ਦੱਸ ਧਰਮ ਸਿੰਘ ਨੇ ਮੁਖ ਮੰਤਰੀ ਸ. ਦਰਬਾਰਾ ਸਿੰਘ ਦੇ ਪੀ. ਏ. ਨੂੰ ਚੰਡੀਗੜ੍ਹ ਫੋਨ ਕੀਤਾ ਕਿ ਮੁਖ ਮੰਤਰੀ ਜੀ 9, 10 ਤੇ 11 ਜੁਲਾਈ ਨੂੰ ਕਿਥੇ ਹੋਣਗੇ। ਪ੍ਰਤੀਤ ਹੁੰਦਾ ਸੀ ਮਹਾਰਾਜ ਜੀ ਨੂੰ ਹੀ ਕੋਈ ਕੰਮ ਮੁਖ ਮੰਤਰੀ ਨਾਲ ਹੋਵੇਗਾ ਜੋ ਦੇਸ਼ ਵਿਚ ਪੈਰ ਧਰਦਿਆਂ ਹੀ ਮੁਖ ਮੰਤਰੀ ਦੀ ਭਾਲ ਹੋਣ ਲਗ ਪਈ ਹੈ।

## 'ਵਰਿਆਮ' ਦੀ ਚਿੱਠੀ

ਅੱਜ ਮਿਲੀ ਸ਼੍ਰੀ ਜਗਦੀਸ਼ ਸਿੰਘ 'ਵਰਿਆਮ' ਦੀ ਚਿੱਠੀ ਦੇ ਕੁਝ ਅੰਸ਼ : "ਅੰਗਰੇਜ਼ੀ ਅਖ਼ਬਾਰਾਂ 'ਚੋਂ ਸਭ ਤੋਂ ਵੱਡੀ (ਸ. ਹਰਵਿੰਦਰ ਸਿੰਘ ਹੰਸਪਾਲ ਦੀ) ਤਸਵੀਰ 'ਇੰਡੀਅਨ ਐਕਸਪ੍ਰੈਸ' ਚੰਡੀਗੜ੍ਹ ਨੇ ਲਾਈ, ਸ. ਹੰਸਪਾਲ ਅਤੇ ਤਲਵੰਡੀ ਦੀ ਇਕੱਠਿਆਂ ਵੀ। 'ਟ੍ਰਿਬਿਊਨ' ਨੇ ਵੀ ਉਹ ਤਸਵੀਰ ਚੰਗੀ ਲਾਈ ਹੈ। 'ਅਜੀਤ' ਨੇ ਉੱਤੇ ਤਲਵੰਡੀ ਅਤੇ ਹੰਸਪਾਲ ਜੀ ਦੀਆਂ ਵੱਖ ਵੱਖ ਤਸਵੀਰਾਂ ਖ਼ਬਰ ਨਾਲ ਲਾਈਆਂ ਹਨ। ਥੱਲੇ ਜਾ ਕੇ ਦੋਹਾਂ ਦੇ ਸਮਰਥਕਾਂ ਨਾਲ ਛੋਟੀਆਂ ਤਸਵੀਰਾਂ ਹਨ। ਜੀਵਨੀ ਵੀ ਛਾਪੀ ਹੈ ਸੰਖੇਪ ਕਰਕੇ, ਵਿਚ 'ਵਰਿਆਮ' ਦਾ ਜ਼ਿਕਰ ਵੀ ਹੈ...ਖ਼ਬਰ ਨਾਲ ਤਸਵੀਰ ਪ੍ਰੀਤਮ ਸਿੰਘ ਕਵੀ ਦੀ ਖਿੱਚੀ ਲਾਈ ਹੈ ਜੁ ਵਰਿਆਮ ਦੇ ਦਫ਼ਤਰੋਂ ਮੰਗਵਾ ਕੇ ਲਾਈ ਗਈ ਹੈ।

"ਅਕਾਲੀ ਪਤ੍ਰਕਾ ਨੇ ਤਸਵੀਰ, ਖ਼ਬਰ ਅਤੇ ਅਗਲੇ ਦਿਨ ਐਡੀਟੋਰੀਅਲ ਵਿਚ ਹੰਸਪਾਲ ਤਲਵੰਡੀ ਨੂੰ ਵਧਾਈ ਦਿਤੀ ਹੈ। ਅਤੇ ਲੋਕ ਸੰਪਰਕ ਵਿਭਾਗ ਦੇ ਪ੍ਰੈਸ ਨੋਟ 'ਚੋਂ ਜੀਵਨੀ ਸੰਬੰਧੀ ਗੱਲਾਂ ਲਿਖੀਆਂ ਹਨ ' ਖੁਲ੍ਹਿਆਂ ਦਾੜ੍ਹਿਆਂ ਦੀ ਤਾਰੀਫ਼ ਹੈ। ਵਧੀਆ ਲੇਖਕ ਤੇ ਬੁਲਾਰੇ ਵਰਣਨ ਕਰਕੇ।

"ਹਿੰਦ ਸਮਾਚਾਰ ਨੇ ਜੋੜੀ ਦੀ ਤਸਵੀਰ ਛਾਪੀ ਹੈ। ਨਾਮਧਾਰੀ ਤੇ ਅਕਾਲੀ ਇਕੱਠੇ ਖੜ੍ਹੇ ਵੱਖਰਾ ਵੱਖਰਾ ਪ੍ਰਭਾਵ ਪਾਉਂਦੇ ਹਨ। ਹੰਸਪਾਲ ਜੀ ਦੀ ਸ਼ਖਸੀਅਤ ਜ਼ਿਆਦਾ ਆਕਰਸ਼ਕ ਹੈ। ਲੋਕਾਂ ਦੀਆਂ ਟਿੱਪਣੀਆਂ : ਬਿਲਕੁਲ ਬਾਬਾ ਨਾਨਕ... ਸੰਤ ਫ਼ਤਹ ਸਿੰਘ। ਜਗ ਬਾਣੀ ਪੰਜਾਬ ਕੇਸਰੀ ਵਿਚ ਤੁਹਾਡੀ (ਪ੍ਰੀਤਮ ਸਿੰਘ ਕਵੀ ਦੀ) ਤਸਵੀਰ ਵੀ ਨਾਲ ਹੈ।...ਪ੍ਰਤਾਪ ਉਰਦੂ 'ਚ ਤਸਵੀਰ ਹੈ।...ਨਵਾਂ ਜ਼ਮਾਨਾ ਤੁਸਾਂ ਵੇਖਿਆ ਈ ਹੋਏਗਾ।

## ਹੰਸਪਾਲ ਜੀ ਦੀ ਜੀਵਨੀ (ਸੰਖੇਪ)

ਲੋਕ ਸੰਪਰਕ ਵਿਭਾਗ, ਪੰਜਾਬ, ਚੰਡੀਗੜ੍ਹ ਨੇ 4.7.1980 ਨੂੰ "ਕਾਂਗਰਸ (ਆਈ) ਦੇ ਟਿਕਟ ਤੇ ਚੁਣੇ ਜਾਣ ਵਾਲੀ ਉੱਘੀ ਸ਼ਖਸੀਅਤ ਸ. ਹਰਵਿੰਦਰ ਸਿੰਘ ਹੰਸਪਾਲ ਦੀ ਜੀਵਨੀ" ਤੇ ਪ੍ਰੈਸ ਨੋਟ ਛਾਪਿਆ :

"ਸ. ਹਰਵਿੰਦਰ ਸਿੰਘ ਹੰਸਪਾਲ ਜੀ ਦਾ ਜਨਮ 4 ਮਈ 1933 ਨੂੰ ਹੋਇਆ। ਆਪ ਨੇ ਆਗਰਾ ਯੂਨੀਵਰਸਿਟੀ ਤੋਂ ਸਾਇੰਸ ਵਿਚ ਗ੍ਰੈਜੂਏਸ਼ਨ ਕੀਤੀ।

"ਸ੍ਰੀ ਹੰਸਪਾਲ ਜੀ 1957 ਤੋਂ ਵਿਓਪਾਰ ਵਿਚ ਲਗੇ ਹੋਏ ਹਨ ਅਤੇ ਸਤਿਗੁਰੂ ਵਾਚਸ ਪ੍ਰਾਈਵੇਟ ਲਿਮਟਿਡ 1-6 B ਪੂਜਾ ਰੋਡ, ਨਵੀਂ ਦਿੱਲੀ ਦੇ ਚੇਅਰਮੈਨ ਹਨ...

ਸਟੈਂਡਰਡ ਫੇਸਟਨਰਜ਼ ਪ੍ਰਾਈਵੇਟ ਲਿਮਟਿਡ ਨਵੀਂ ਦਿੱਲੀ ਤੇ ਕੁਇਕ ਟ੍ਰੈਵਲਰਜ਼ ਪ੍ਰਾਈਵੇਟ ਲਿਮਟਿਡ ਨਵੀਂ ਦਿੱਲੀ ਦੇ ਮੈਨੇਜਿੰਗ ਡਾਇਰੈਕਟਰ ਹਨ...ਨਾਈਸ ਇਸਟੇਟਸ, ਸਤਿਗੁਰੂ ਇਨਵੈਸਟਮੈਂਟ ਪ੍ਰਾ: ਲਿਮ: ਨਵੀਂ ਦਿੱਲੀ ਦੇ ਪ੍ਰੋਮੋਟਡ ਡਾਇਰੈਕਟਰ ਹਨ ।...

"ਜਿਥੋਂ ਤਕ ਸਿਆਸਤ ਦਾ ਸੰਬੰਧ ਹੈ ਆਪ ਪਿਛਲੇ ਦਸਾਂ ਸਾਲਾਂ ਤੋਂ ਨਾਮਧਾਰੀ ਦਰਬਾਰ, ਦੇ ਜਨਰਲ ਸਕੱਤਰ ਹਨ । ਇਹ ਸੰਸਥਾ ਨਾਮਧਾਰੀ ਸਿੱਖਾਂ ਦੀ ਇੰਟਰਨੈਸ਼ਨਲ ਸੰਸਥਾ ਹੈ ਜੁ ਸਮੁਚੇ ਵਿਸ਼ਵ ਵਿਚ ਨਾਮਧਾਰੀਆਂ ਦੇ ਹਿਤਾਂ ਦੀ ਰਾਖੀ ਕਰਦੀ ਹੈ ।

"ਨਾਮਧਾਰੀ ਸਦਾ ਹੀ ਪੱਕੇ ਰਾਸ਼ਟਰਵਾਦੀ ਅਤੇ ਅੰਗਰੇਜ਼ੀ ਸਾਮਰਾਜ ਵਿਰੋਧੀ ਰਹੇ ਹਨ ਜੁ ਅੰਗਰੇਜ਼ੀ ਰਾਜ ਲਈ ਸਾਰੇ ਪਾਸਿਆਂ ਤੋਂ ਮਾਰੂ ਸਾਬਤ ਹੋਏ ਸਨ । ਇਹ ਨਾਮਧਾਰੀ ਸਿੱਖ ਭਾਰਤ ਦੇ ਮਹਾਨ ਨੇਤਾਵਾਂ, ਜਿਵੇਂ ਪੰ: ਜਵਾਹਰ ਲਾਲ ਦੇ ਨਜ਼ਦੀਕੀ ਸਾਥੀ ਰਹੇ ਹਨ ਅਤੇ ਇਹ ਸੁਖਾਵਾਂ ਸਾਥ ਕਾਂਗਰਸ ਦੀ ਹਰ ਮੁਸ਼ਕਲ ਵਿਚ ਬਣਿਆ ਰਿਹਾ । ਇਹਨਾਂ, ਨਾਮਧਾਰੀ ਸਿੱਖਾਂ, ਦੀ ਸ਼੍ਰੀਮਤੀ ਗਾਂਧੀ ਅਤੇ ਉਹਨਾਂ ਦੀਆਂ ਨੀਤੀਆਂ ਨਾਲ, ਉਹਨਾਂ ਦੇ ਪ੍ਰਧਾਨ ਮੰਤਰੀ ਹੋਣ ਅਤਿ ਐਮਰਜੈਂਸੀ ਸਮੇਂ ਅਤੇ ਬਾਅਦ ਵਿਚ ਵਫ਼ਾਦਾਰੀ ਬਣੀ ਰਹੀ ਹੈ ਜੋ ਵਿਰੋਧੀ ਸਿਆਸੀ ਪਾਰਟੀ ਦੀਆਂ ਅੱਖਾਂ ਵਿਚ ਰੜਕਦੀ ਰਹੀ ਹੈ ।"

## 14 ਜੁਲਾਈ 1980, ਸੋਮਵਾਰ
## ਨਵੀਂ ਦਿੱਲੀ

### 'ਹਰਿ ਪ੍ਰੀਤਮ ਕੀ ਬਾਤ'

ਸ. ਹੰਸਪਾਲ ਨੂੰ ਮਿਲਣ ਤੋਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 17 ਜੁਲਾਈ ਨੂੰ ਦਿੱਲੀ ਪਧਾਰ ਰਹੇ ਹਨ ਬੰਬਈ ਜਾਣ ਲਈ । ਏਥੋਂ ਉਹ ਜਾਮ ਨਗਰ ਜਾਣਗੇ ਜਿਥੇ ਹਰਭਜਨ ਸਿੰਘ ਸਿਤਾਰ, ਬਲਜੀਤ ਸਿੰਘ ਤਾਰ ਸ਼ਹਿਨਾਈ ਰੇਲ ਮਾਰਗ ਰਾਹੀਂ ਪਹੁੰਚੇ ਹੋਏ ਹਨ । ਜਾਮ ਨਗਰ ਤੋਂ ਬੈਂਗਲੌਰ ਹੁੰਦੇ ਹੋਏ 24 ਨੂੰ ਹੈਦਰਾਬਾਦ ਪਹੁੰਚਣਗੇ ' ਫੇਰ ਏਥੋਂ ਹਵਾਈ ਸਫ਼ਰ ਦੁਆਰਾ ਦਿੱਲੀ ਦਰਸ਼ਨ ਦੇਣਗੇ । ਏਸੇ ਦਿਨ ਸਤਿਗੁਰੂ ਜੀ ਦੀ ਸੇਵਾ ਵਾਲਾ ਜਥਾ ਵੀ ਦਿੱਲੀ ਪਹੁੰਚ ਜਾਵੇਗਾ ।

## 16 ਜੁਲਾਈ 1980, ਬੁਧਵਾਰ
## ਨਵੀਂ ਦਿੱਲੀ

### ਬੀਬੀ ਪਿਆਰ ਕੌਰ ਸੁਰਗਵਾਸ

ਅੱਜ ਦੁਪਹਿਰੇ 2.30 ਵਜੇ ਗੁਰਦੇਵ ਸਿੰਘ ਸਰੋਦ ਦੇ ਘਰ, ਨਾਮਧਾਰੀ ਕਾਲੋਨੀ ਗਿਆਂ ਸ. ਬਲਦੇਵ ਸਿੰਘ ਚਾਨਾ ਨੇ ਦੱਸਿਆ ਕਿ ਬੀਤੀ ਰਾਤ 11 ਵਜੇ, ਨਾਮਧਾਰੀ ਧਰਮਸਾਲਾ ਦੇ ਸਕੱਤਰ ਸੰਤ ਗੁਰਦੀਪ ਸਿੰਘ ਦੀ ਮਾਤਾ, ਸੰਤ ਕਰਮ ਸਿੰਘ ਦੀ

ਸੁਪਤਨੀ ਬੀਬੀ ਪਿਆਰ ਕੌਰ 60 ਸਾਲ ਦੀ ਉਮਰੇ ਸਵਰਗ ਸਿਧਾਰ ਗਈ ਹੈ। ਉਹ ਪਿਛਲੇ ਛੇ ਮਹੀਨੇ ਤੋਂ ਬਿਮਾਰ ਚਲੀ ਆ ਰਹੀ ਸੀ। ਫਿਰ ਇਹ ਸਾਰੇ ਸਸਕਾਰ ਲਈ ਚਲੇ ਗਏ। ਪਰ ਮੈਂ ਅੱਜ ਸਰੀਰਕ ਕਮਜ਼ੋਰੀ ਕਾਰਨ ਨਾਲ ਨਹੀਂ ਜਾ ਸਕਿਆ। ਢੋਲਕੀ ਛੈਣੇ ਖੜਕਦੇ ਜਾ ਰਹੇ ਸੁਣੇ।

ਸੰਤ ਕਰਮ ਸਿੰਘ ਨੂੰ ਮੈਂ 3 ਵਜੇ, ਢਲੇ ਦਿਨ, ਕੁਆਣ ਗਿਆ ਤਾਂ ਬਹੁਤ ਸਾਰੇ ਸਰੀਰ ਸਰਸਿਓਂ ਵੀ ਆਏ ਹੋਏ ਸਨ। ਇਹਨਾਂ 'ਚੋਂ ਸੰਤ ਮਖਣ ਸਿੰਘ ਸਰਸਾ ਨਾਲ ਮੇਰੀ ਪਛਾਣ ਵੀ ਹੋਈ।

ਬੀਬੀ ਪਿਆਰ ਕੌਰ ਕਦੇ ਬੜੇ ਪ੍ਰਸਿਧੀ ਪ੍ਰਾਪਤ ਠੇਕੇਦਾਰ ਈਸ਼ਰ ਸਿੰਘ ਹੁਰਾਂ ਦੀ ਪੁੱਤਰੀ ਸਨ। ਨਾਮਧਾਰੀ ਕਾਲੋਨੀ ਵਸਦੇ ਸ. ਪਿਆਰਾ ਸਿੰਘ, ਸ. ਸੁਰਿੰਦਰ ਸਿੰਘ, ਸੰਤ ਗੁਰਚਰਨ ਸਿੰਘ ਮੱਲੂਵਾਲ ਵਾਲਿਆਂ ਦੀ ਭੈਣ। ਸੰਤ ਗੁਰਚਰਨ ਸਿੰਘ ਨੇ ਦੱਸਿਆ ਕਿ ਉਹਨਾਂ ਦੀ ਭੈਣ 9 ਸਾਲ ਦੀ ਉਮਰੇ ਚੇਚਕ ਨਿਕਲਣ ਕਾਰਨ ਅੱਖਾਂ ਦੀ ਜੋਤਨਾ ਗਵਾ ਬੈਠੀ ਸੀ। ਬੜੇ ਇਲਾਜ ਕੀਤੇ ਪਰ ਕੋਈ ਵੀ ਨੈਣ ਜੋਤ ਵਾਪਸ ਨਹੀਂ ਦੇ ਸਕਿਆ। ਵਿਆਹ ਬਾਅਦ ਵਿਚ ਹੀ ਹੋਇਆ। ਪਰ ਬੀਬੀ ਪਿਆਰ ਕੌਰ ਘਰ ਦੀਆਂ ਤਮਾਮ ਜ਼ਿੰਮੇਵਾਰੀਆਂ ਸੁਜਾਖਿਆਂ ਵਾਂਗ ਹੀ ਨਿਬਾਹ ਲੈਂਦੀ ਸੀ। ਭਜਨ ਬਾਣੀ ਹੀ ਉਹਦੀ ਮੁਖ ਖ਼ੁਰਾਕ ਸੀ।

ਸੰਤ ਗੁਰਚਰਨ ਸਿੰਘ ਨੇ ਆਪਣੀ ਭੈਣ ਦੀ ਨੂੰਹ, ਗੁਰਦੀਪ ਸਿੰਘ ਦੀ ਪਤਨੀ ਬੀਬੀ ਗੋਬਿੰਦ ਕੌਰ ਦੀ ਰੱਜਵੀਂ ਪ੍ਰਸੰਸਾ ਕੀਤੀ ਕਿ ਉਸ ਨੇ ਆਪਣੀ ਸੱਸ ਦੀ ਸੇਵਾ ਤਨ ਮਨ ਧਨ ਨਾਲ ਕੀਤੀ।

## 18 ਜੁਲਾਈ 1980, ਸ਼ੁਕਰਵਾਰ
## ਨਵੀਂ ਦਿੱਲੀ

ਭਾਰਤ ਲਈ ਇਹ ਖ਼ਬਰ ਬੜੀ ਮਹਾਨਤਾ ਭਰੀ ਹੈ ਕਿ ਉਸ ਦੇ ਵਿਗਿਆਨੀਆਂ ਨੇ ਰੂਸੀ ਅੰਤਰਿਕਸ਼ ਮਾਹਰਾਂ ਨਾਲ ਮਿਲ ਕੇ 'ਰੋਹਿਣੀ' ਨਾਮ ਦਾ ਇਕ ਉਪਗ੍ਰਹਿ ਸ੍ਰੀ ਹਰੀਕੋਟਾ ਵਿਚੋਂ ਦਾਗਿਆ ਹੈ ਜੁ ਹਰ ਤਰ੍ਹਾਂ ਠੀਕ ਕੰਮ ਕਰ ਰਿਹਾ ਹੈ। ਵੇਰਵੇ ਰੋਜ਼ਾਨਾ ਅਖ਼ਬਾਰਾਂ ਵਿਚ ਛਪੇ ਹੋਏ ਹਨ।

ਗੁਰਦੇਵ ਸਿੰਘ ਸਰੋਦ ਦੇ ਘਰ ਗਿਆਂ, ਉਹਦੀ ਪਤਨੀ ਗੁਰਮੀਤ ਕੌਰ ਨੇ ਦੱਸਿਆ ਕਿ ਸਤਿਗੁਰੂ ਜੀ ਦੇ ਜਥੇ ਵਿਚ ਬੈਂਕੋਕ ਗਏ ਹੋਏ ਨਰ ਨਾਰ ਸਿੱਧੇ ਹੀ ਬੈਂਕੋਕ ਤੋਂ ਦਿੱਲੀ ਆਣ ਉਤਰੇ ਹਨ। ਕਿਸੇ ਨਾਲ ਗਏ ਨੇ ਦੱਸਿਆ ਕਿ ਇਸ ਵਾਰ ਸਤਿਗੁਰੂ ਜੀ ਵਲੋਂ ਬੈਂਕੋਕ ਵਿਚੋਂ ਕਿਸੇ ਪਰਕਾਰ ਦਾ ਮਾਲ ਮਤਾ ਨਾਲ ਲਿਆਉਣ ਤੋਂ ਮਨਾਹੀ ਸੀ। ਸਤਿਗੁਰੂ ਜੀ ਨਹੀਂ ਚਾਂਹਦੇ ਕਿ ਉਨ੍ਹਾਂ ਨਾਲ ਗਏ ਯਾਤਰੀਆਂ ਪਾਸੋਂ ਕੁਛ ਵੀ ਗ਼ੈਰ ਕਾਨੂੰਨੀ, ਵਾਧੂ ਜਾਂ ਟੈਕਸ ਲਗਣ ਯੋਗ ਮਾਲ ਫੜਿਆ ਜਾਵੇ। ਕੁਛ ਯਾਤਰੀਆਂ ਨੂੰ ਇਸ ਗੱਲ ਦੀ ਤਕਲੀਫ਼ ਜ਼ਰੂਰ ਅਨੁਭਵ ਹੋਈ।

## 19 ਜੁਲਾਈ 1980, ਸ਼ਨੀਵਾਰ
## ਨਵੀਂ ਦਿੱਲੀ

### ਉਗ੍ਰਾਹੀ ਸਿਮ੍ਰਤੀ ਮੰਦਰ ਲਈ

ਮੈਨੂੰ ਸੰਤ ਪ੍ਰੀਤਮ ਸਿੰਘ ਬਾਲੀ ਨਗਰ ਵਾਲਿਆਂ ਨਾਲ ਕੰਮ ਸੀ । ਰਾਤੀਂ 9.30 ਵਜੇ ਗਿਆ ਤਾਂ ਉਹਨਾਂ ਦੀ ਪਤਨੀ ਨੇ ਦੱਸਿਆ ਕਿ ਉਹ (ਪ੍ਰੀਤਮ ਸਿੰਘ) ਸਵੇਰ ਦੇ ਹੀ ਮਾਤਾ ਚੰਦ ਕੌਰ ਜੀ ਦੀ ਸੇਵਾ ਵਿਚ ਕਾਰ ਸਮੇਤ ਗਏ ਹੋਏ ਹਨ । ਸ੍ਰੀ ਮਾਤਾ ਜੀ ਭੈਣੀ ਸਾਹਿਬ ਦੇ ਸਿਮ੍ਰਤੀ ਮੰਦਰ ਵਾਸਤੇ ਬੂਹਿਆਂ ਦੀ ਤਿਆਰੀ ਲਈ ਲਕੜ ਦੇ ਦਰਵਾਜ਼ੇ ਸੋਚਦੇ ਹਨ ਪਰ ਇਹਨਾਂ (ਪ੍ਰੀਤਮ ਸਿੰਘ ਹੋਰਾਂ) ਅਲਮੋਨੀਅਮ ਦੇ ਬੂਹੇ ਵਖਾਏ ਹਨ । ਏਹੋ ਹੀ ਪਸੰਦ ਆ ਗਏ ਹਨ । ਸ਼ਾਇਦ ਉਨ੍ਹਾਂ ਲਈ ਉਗਰਾਹੀ ਦੇ ਗੇੜ ਵਿਚ ਹਨ । ਇਸ ਬਾਰੇ 2,00,000/- (ਦੋ ਲੱਖ) ਤੋਂ ਵੱਧ ਖਰਚ ਹੋਣ ਦੀ ਸੰਭਾਵਨਾ ਹੈ ।

ਜਦੋਂ ਮੈਂ ਸਮਾ ਪਛਾਣ ਗਿਆਨੀ ਜਸਵੰਤ ਸਿੰਘ ਦੇ ਘਰ ਰਾਜੌਰੀ ਗਾਰਡਨ ਗਿਆ ਤਾਂ ਓਥੇ ਸ. ਬਿਅੰਤ ਸਿੰਘ ਦੇ ਕਮਰੇ ਵਿਚ ਮਾਤਾ ਜੀ, ਸੰਤ ਪ੍ਰੀਤਮ ਸਿੰਘ, ਸ. ਨਿਰਮਲ ਸਿੰਘ ਭੈ: ਸਾ: ਆਦਿ ਬੈਠੇ ਮਸ਼ਵਰਾ ਕਰ ਰਹੇ ਸਨ । ਮੈਂ ਬਾਹਰੋਂ ਹੀ ਵੇਖ ਵਾਪਸੀ ਕਰ ਲਈ ।

ਮਾਤਾ ਜੀ ਅੱਜ ਹੀ ਬੈਂਕੋਕ ਤੋਂ ਆਏ ਹਨ ।

## 20 ਜੁਲਾਈ 1980, ਐਤਵਾਰ
## ਨਵੀਂ ਦਿੱਲੀ

### ਬੰਦੀ ਛੋੜ ਸਤਿਗੁਰੂ

ਸੰਤ ਪ੍ਰੀਤਮ ਸਿੰਘ ਬਾਲੀ ਨਗਰ ਨੂੰ ਅੱਜ ਫਿਰ ਮੈਂ ਘਰ ਮਿਲਣ ਦੀ ਗਰਜ਼ ਨਾਲ ਸਵੇਰੇ-ਸਵੇਰੇ ਗਿਆ ਤਾਂ ਪਤਾ ਲਗਾ ਉਹ ਰਮੇਸ਼ ਨਗਰ ਧਰਮਸਾਲਾ ਵਿਖੇ ਗਏ ਹਨ । ਧਰਮਸਾਲਾ ਰਮੇਸ਼ ਨਗਰ ਗਿਆ ਤਾਂ ਵੇਖਿਆ ਧਰਮਸਾਲਾ ਪ੍ਰਧਾਨ ਹੋਣ ਦੇ ਨਾਤੇ ਪ੍ਰੀਤਮ ਸਿੰਘ ਹੁਰੀਂ ਗੰਦੇ ਨਾਲੇ ਵਾਲੇ ਪਾਸੇ, ਘਾਹ, ਰੁੱਖਾਂ ਤੇ ਫੱਲ ਬੂਟਿਆਂ ਨੂੰ ਵੇਖਦੇ ਸਕੱਤਰ ਸੰਤ ਗੁਰਦੀਪ ਸਿੰਘ ਨਾਲ ਕੁਝ ਸਲਾਹ ਮਸ਼ਵਰਾ ਕਰ ਰਹੇ ਸਨ । ਮੈਨੂੰ ਵੇਖ ਕੇ ਕਹਿਣ ਲਗੇ : ਤੁਹਾਨੂੰ ਮਿਲਣਾ ਸੀ, ਚੰਗਾ ਹੋਇਆ ਤੁਸੀਂ ਆ ਗਏ । ਪਰਸੋਂ ਦਾ ਮੇਰੇ ਮਨ ਵਿਚ ਬੜੇ ਜ਼ੋਰ ਦਾ ਆ ਰਿਹਾ ਹੈ ਕਿ ਮੈਂ ਅਰਦਾਸ ਦੀ ਸ਼ਕਤੀ ਤੁਹਾਨੂੰ ਦੱਸਾਂ । ਹੱਡ ਬੀਤੀ ਦੱਸਿਆਂ ਤਾਂ ਕੋਈ ਵਾਧੂ ਗੱਲ ਵੀ ਨਹੀਂ ਬਣਾਉਣੀ ਪੈਂਦੀ ?

ਅਤੇ ਪ੍ਰੀਤਮ ਸਿੰਘ ਹੁਰਾਂ ਆਪਣੀ ਹਡ ਬੀਤੀ ਸੁਣਾਈ : "1974 ਈ: ਵਿਚ, ਜਦੋਂ ਮੈਂ ਤੁਹਾਡੇ ਨਾਲ ਸਤਿਗੁਰਾਂ ਦੇ ਸੰਗ ਵਿਚ ਬਰਤਾਨੀਆ, ਅਮਰੀਕਾ, ਕੈਨੇਡਾ ਦਾ ਟੂਰ ਮਾਰਿਆ ਸੀ, ਇਹ ਗੱਲ ਉਸ ਤੋਂ ਪਹਿਲਾਂ ਦੀ ਹੈ ।

"ਮੇਰੀ ਚੱਪਲਾਂ ਦੀ ਫੈਕਟਰੀ ਵਿਚ ਲੇਬਰ ਨਾਲ ਝਗੜਾ ਹੋ ਪਿਆ। ਮੇਰੀ ਮਦਦ ਕਰਨ ਲਈ ਸਤਿਗੁਰੂ ਜੀ ਨੇ ਕੁਛ ਬੰਦੇ ਭੇਜੇ, ਕਿਉਂਕਿ ਮੈਂ ਸੱਚਾ ਸਾਂ। ਪਰ ਗੱਲ ਵਧਦੀ-ਵਧਦੀ ਅਦਾਲਤ ਦੇ ਬੂਹੇ ਤਕ ਚਲੀ ਗਈ। ਮਜਦੂਰ ਆਗੂਆਂ ਮੇਰੇ ਤੇ ਕੋਈ ਐਸਾ ਕੇਸ ਕਰ ਦਿਤਾ ਕਿ ਉਸ ਵਿਚ ਮੈਨੂੰ ਹਥਕੜੀ ਲਗ ਜਾਣੀ ਸੀ। ਮੇਰੇ ਸੱਚੇ ਝੂਠੇ ਹੋਣ ਦੀ ਗੱਲ ਬਾਅਦ ਵਿਚ ਹੋਣੀ ਸੀ।

"ਮੈਂ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਰਾਧਨਾ ਕੀਤੀ। ਆਪਣੇ ਮਨ ਨੂੰ ਗੁਰੂ ਚਰਨਾਂ ਨਾਲ ਜੋੜ ਕੇ, ਹੱਥ ਬੰਨ੍ਹ ਅਰਜੋਈ ਕੀਤੀ। ਦੀਨ ਦਿਆਲ, ਮੈਂ ਸੱਚਾ ਹਾਂ। ਮੇਰਾ ਮਾਣ ਇਜ਼ਤ ਬਣੇ ਹੋਏ ਹਨ। ਇਹ ਕੁਛ ਲੋਕਾਂ ਅੰਦਰ ਈਰਖਾ ਜਗਾਂਦੇ ਹਨ। ਮਜ਼ਦੂਰਾਂ ਨਾਲ ਮੈਂ ਕੋਈ ਵੀ ਧੱਕਾ ਨਹੀਂ ਕੀਤਾ। ਅੱਜ ਜੇ ਕੜੀ ਲਗ ਗਈ ਤਾਂ ਮੇਰੇ ਪੱਲੇ ਕੀ ਰਹੇਗਾ ? ਹੁਣ ਤਾਂ ਤੇਰੇ ਹੀ ਰੱਖਣ ਦੇ ਹਾਂ।

"ਅਰਦਾਸ ਬੇਨਤੀ ਉਪ੍ਰੰਤ ਮੈਨੂੰ ਜਾਪਿਆ ਜਿਵੇਂ ਇਹ ਧੁਰ ਦਰਗਾਹੇ ਪਹੁੰਚ ਗਈ ਹੋਵੇ। ਯਕੀਨ ਹੋ ਗਿਆ, ਮੈਨੂੰ ਹਥਕੜੀ ਨਹੀਂ ਲਗੇਗੀ, ਹੋਰ ਜੋ ਮਰਜ਼ੀ ਹੋ ਜਾਵੇ ! ਅਤੇ ਸਤਿਗੁਰਾਂ ਐਸੀ ਕਿਰਪਾ ਕੀਤੀ ਕਿ ਪੁਲਿਸ ਵਾਲੇ ਆਏ ਤੇ ਮੈਨੂੰ ਆਦਰ ਪੂਰਵਕ ਕੋਰਟ ਵਿਚ ਲੈ ਗਏ। ਹੱਥਕੜੀ ਦੀ ਉਨ੍ਹਾਂ ਗੱਲ ਤਕ ਨਾ ਕੀਤੀ। ਜੱਜ ਦੇ ਪੇਸ਼ ਹੋਣ ਲੱਗਿਆਂ, ਸਿਪਾਹੀ ਉਸਦੇ ਸਾਹਮਣੇ ਹੱਥਕੜੀ ਖੋਲ੍ਹਦੇ ਹਨ। ਇਸ ਲਈ ਮਜਬੂਰਨ ਪੁਲਸੀਏ ਜੱਜ ਦੇ ਆਉਣ ਤੋਂ ਪਹਿਲੋਂ ਮੈਨੂੰ ਹੱਥਕੜੀ ਲਗਾਣ ਲਗੇ। ਉਹਨਾਂ ਅਜੇ ਸੰਗਲੀਆਂ ਖੜਕਾਈਆਂ ਤੇ ਮੇਰੇ ਵਲ ਵਧਾਈਆਂ ਹੀ ਸਨ ਕਿ ਕਚਹਿਰੀ ਦਾ ਇਕ ਬਾ-ਰੋਅਬ ਆਦਮੀ ਪੁਲਸੀਆਂ ਨੂੰ ਟੁੱਟ ਕੇ ਪੈ ਗਿਆ : ਤੁਸੀਂ ਵੇਖਦੇ ਨਹੀਂ ਕੇਡਾ ਗੁਰਮੁਖ ਸਿਖ ਹੈ। ਇਹ ਅਜਿਹੀ ਕਮੀਨੀ ਹਰਕਤ ਕਰ ਹੀ ਨਹੀਂ ਸਕਦਾ ਜਿਸ ਬਾਰੇ ਕੇਸ ਹੈ। ਨਾ ਲਾਓ ਹੱਥਕੜੀ। ਜ਼ਰਾ ਦਸਤਾਰ ਤਾਂ ਵੇਖੋ, ਦਰਸ਼ਨ ਤਾਂ ਕਰੋ।

"ਅਤੇ ਉਸਨੇ ਪੁਲਸੀਆਂ ਨੂੰ ਦੱਸਿਆ ਕਿ ਉਹ ਕਿਵੇਂ ਮੈਨੂੰ ਜੱਜ ਦੇ ਪੇਸ਼ ਕਰਨ। ਮੈਨੂੰ ਬਿਆਨ ਦੇਣ ਵਾਲੇ ਕਟਹਿਰੇ ਵਿਚ ਨਾ ਖਲ੍ਹਿਆਰਿਆ ਗਿਆ। ਹੱਥਾਂ ਨੂੰ ਕੋਲ ਹੋ ਕੇ ਫੜ ਲਿਆ। ਬਾਂਹ ਤੇ ਸੰਗਲੀ ਲਟਕਾ ਛਡੀ। ਅਤੇ ਮੈਂ ਬਾਇਜ਼ਤ ਬਰੀ ਹੋ ਗਿਆ।

"ਉਸ ਦਿਨ ਮੈਨੂੰ ਨਿਸਚਾ ਹੋ ਗਿਆ ਕਿ ਸੱਚੇ ਮਨੋਂ ਕੀਤੀ ਅਰਦਾਸ ਕਦੇ ਬਿਰਥਾ ਨਹੀਂ ਜਾਂਦੀ ਅਤੇ ਸਤਿਗੁਰੂ ਹਮੇਸ਼ਾਂ ਹੀ ਸਿਖ ਦੀ ਅਰਦਾਸ ਨੂੰ ਫਲ ਲਾਉਂਦਾ ਹੈ।"

## ਬਚਨੋਂ ਫਿਰਨ ਦੀ ਗੱਲ

ਸ. ਮਹਿੰਦਰ ਸਿੰਘ ਬਲ, ਨਕੋੜਾ (ਸਰਸਾ) ਦੋ ਦਿਨਾਂ ਤੋਂ ਦਿੱਲੀ ਹਨ। ਮੈਂ ਉਹਨਾਂ ਨੂੰ **K-17** ਰਾਜੌਰੀ ਗਾਰਡਨ ਹੰਸਪਾਲ ਹੁਰਾਂ ਦੇ ਘਰ ਮਿਲਿਆ, ਏਥੇ ਗੁਰਭਜਨ ਸਿੰਘ ਕੁਇਕ ਟ੍ਰੈਵਲਜ਼ ਤੇ ਗੁਰਦੇਵ ਸਿੰਘ ਸਰੋਦ ਵੀ ਸਨ ਕਿ ਕਿਸੇ ਤਰ੍ਹਾਂ ਰਾਜਨ ਸਾਜਨ (ਮਿਸ਼ਰਾ ਬੰਧੂਆਂ) ਸੰਗੀਤਕਾਰਾਂ ਦੀ ਗੱਲ ਚਲਦੀ ਚਲਾਂਦੀ ਕਿਸੇ ਬੀਬੀ ਬਾਰੇ ਆ ਗਈ। ਇਸਨੇ ਕਦੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਸੀ ਕਿ ਉਹਦੇ ਮਕਾਨ ਵਿਚ ਰਹਿੰਦੇ ਕਰਾਏਦਾਰ ਉਸਨੂੰ ਤੰਗ ਕਰਦੇ ਹਨ, ਮਕਾਨ ਸਤਿਗੁਰੂ ਸੰਭਾਲ

ਲੈਣ, ਜਿੰਨਾ ਚਿਰ ਜੀਵੇ ਗੁਰੂ ਚਰਨਾਂ ਵਿਚ ਭੇਟੀ ਸਾਹਿਬ ਰਹੇਗੀ ।

ਸ. ਹੰਸਪਾਲ ਨੇ ਦੱਸਿਆ : ਮੈਂ ਇਸ ਪ੍ਰਾਰਥਨਾ ਸਮੇਂ ਤਾਂ ਪਾਸ ਨਹੀਂ ਸਾਂ, ਪਰ ਜਦੋਂ ਉਸ ਬੀਬੀ ਨੇ ਇਸ ਗੱਲੋਂ ਕਿਨਾਰਾ ਕਰ ਲਿਆ, ਮੈਂ ਕੋਲ ਹੀ ਸਾਂ । ਸਤਿਗੁਰੂ ਜੀ ਨੂੰ ਪਤਾ ਲਗਾ ਕਿ ਬੀਬੀ ਡਾਵਾਂ ਡੋਲ ਹੈ ਤਾਂ ਉਹਨੂੰ ਸੱਦ ਘੱਲਿਆ । ਸਤਿਗੁਰੂ ਜੀ ਨੇ ਪੁਛਿਆ : ਬੀਬੀ, ਤੂੰ ਆਪਣੇ ਬਚਨ ਤੇ ਕਾਇਮ ਹੈਂ ? ਤਾਂ ਬੀਬੀ ਟਾਲ-ਮਟੋਲ ਕਰਨ ਲਗੀ । ਸਤਿਗੁਰੂ ਜੀ ਨੇ ਆਖਿਆ : ਮੈਨੂੰ ਹਾਂ ਜਾਂ ਨਾਂਹ ਵਿਚ ਜਵਾਬ ਦੇਹ । ਮੇਰਾ ਤੇਰੇ ਮਕਾਨ ਨਾਲ ਵਾਸਤਾ ਨਹੀਂ, ਬਚਨ ਨਾਲ ਹੈ । ਅਤੇ ਬੀਬੀ ਨੇ 'ਨਾਂਹ' ਵਿਚ ਉਤਰ ਦਿਤਾ । ਸਤਿਗੁਰੂ ਜੀ ਨੇ ਹੋਰ ਕੋਈ ਵੀ ਗੱਲ ਪੁੱਛੀ ਜਾਂ ਕਹੀ ਨਹੀਂ । ਮਨੋਂ ਹੀ ਕੱਢ ਦਿਤੀ ।

## 21 ਜੁਲਾਈ 1980, ਸੋਮਵਾਰ
## ਨਵੀਂ ਦਿੱਲੀ

### ਹੰਸਪਾਲ ਜੀ ਦਾ ਸਤਿਕਾਰ

ਅੱਜ ਰਾਤੀਂ 9 ਤੋਂ 11 ਵਜੇ ਤਕ, ਸ੍ਰੀ ਗੁਰੂ ਸਿੰਘ ਸਭਾ ਗੁਰਦੁਆਰਾ ਜਨਤਾ ਕਾਲੋਨੀ ਰਘੁਬੀਰ ਨਗਰ ਵਿਚ ਓਥੋਂ ਦੇ ਪ੍ਰਧਾਨ ਸ. ਤ੍ਰਿਲੋਚਨ ਸਿੰਘ ਅਤੇ ਆਰ. ਕੇ. ਟੀ. ਸ਼ਰਮਾ ਸਕੱਤਰ ਵਲੋਂ ਕੀਤੇ ਗਏ ਉਦਮ ਨਾਲ, ਰਘੁਬੀਰ ਨਗਰ ਤੇ ਜਨਤਾ ਕਾਲੋਨੀ ਦੇ ਨਾਗਰਕਾਂ ਸ. ਹਰਵਿੰਦਰ ਸਿੰਘ ਹੰਸਪਾਲ ਦਾ ਰਾਜ ਸਭਾ ਦਾ ਮੈਂਬਰ ਚੁਣੇ ਜਾਣ ਉਤੇ ਪਬਲਿਕ ਸੁਆਗਤ ਕੀਤਾ । ਇਲਾਕੇ ਦੇ ਡੇਢ ਦਰਜਨ ਮੁਖੀਆਂ ਨੇ ਸ. ਹੰਸਪਾਲ ਨੂੰ ਪੁਸ਼ਪ ਹਾਰ ਪਹਿਨਾਅ ਕੇ ਸੁਆਗਤ ਸਤਿਕਾਰ ਕੀਤਾ । ਤਕਰੀਰਾਂ ਦਾ ਸਿਲਸਿਲਾ ਮੇਰੇ ਭਾਸ਼ਨ ਨਾਲ ਸ਼ੁਰੂ ਹੋਇਆ । ਦੋ ਸਿਆਣੇ ਵਕਤਿਆਂ ਨੇ ਸਮੁੱਚੇ ਤੌਰ ਤੇ ਨਾਮਧਾਰੀ ਤਹਿਰੀਕ ਦਾ ਵਿਵਰਨ ਦਿਤਾ ।

ਬਾਹਰ ਜ਼ੋਰਦਾਰ ਬਰਸਾਤ ਚਲ ਰਹੀ ਸੀ ਅੰਦਰ ਜ਼ੋਰਦਾਰ ਸੁਆਗਤ ! ਮੇਰਾ ਕਹਿਣ ਸੀ ਕਿ ਹੰਸਪਾਲ ਜੀ ਨੂੰ ਪਹਿਨਾਏ ਜਾ ਰਹੇ ਹਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗਲੇ ਦਾ ਸ਼ਿੰਗਾਰ ਹਨ, ਉਹਨਾਂ ਦਾ ਸਤਿਕਾਰ ਹਨ । ਹਰਭਜਨ ਸਿੰਘ ਪਰਵਾਨਾ ਜਨਤਾ ਕਾਲੋਨੀ ਵਾਲੇ ਮੰਚ ਸਕੱਤਰ ਸਨ । ਵਕਤਿਆਂ 'ਚੋਂ ਕੁਛ ਦੇ ਨਾਮ : ਐਸ. ਐਸ. ਮਨਧੀਰ, ਸ. ਸੁਲਖਣ ਸਿੰਘ ਸੂਰ ਵਾਇਸ ਪ੍ਰੈਜ਼ੀਡੈਂਟ ਦਿੱਲੀ ਸਿਖ ਗੁਰਦੁਆਰਾ ਕਮੇਟੀ, ਸ. ਫੌਜਾ ਸਿੰਘ ਮੈਂਬਰ ਗੁਰਦੁਆਰਾ ਕਮੇਟੀ, ਸਾਥੀ ਮਹਿੰਦਰ ਸਿੰਘ ਜਨਰਲ ਸਕਤਰ ਦਿੱਲੀ ਪ੍ਰਦੇਸ ਕਾਂਗਰਸ (ਆਈ) ਕਮੇਟੀ, ਸ. ਅਮਰ ਸਿੰਘ ਸਾਬਕਾ ਵਾਈਸ ਪ੍ਰੈਜ਼ੀਡੈਂਟ ਦਿੱਲੀ ਸਿਖ ਗੁ: ਪ੍ਰ: ਕਮੇਟੀ, ਸ਼੍ਰੀ ਸ਼ਿਵ ਲਾਲ ਸੰਪਾਦਕ, ਇੰਡੀਅਨ ਓਬਜ਼ਰਵਰ, ਇਲਾਕਾ ਕਮੇਟੀ ਦੇ ਹੋਰ ਵੀ ਜ਼ਿਮੇਂਵਾਰ ।

ਸ. ਹੰਸਪਾਲ ਨੇ ਆਪਣੇ ਸੁਆਗਤ ਦੇ ਉਤਰ ਵਿਚ ਪਬਲਿਕ ਸੇਵਾ ਦਾ ਬਚਨ ਦਿਤਾ । ਸਤਿਗੁਰੂ ਰਾਮ ਸਿੰਘ ਜੀ ਨੂੰ ਯਾਦ ਕੀਤਾ, ਸਤਿਗੁਰੂ ਜਗਜੀਤ ਸਿੰਘ ਜੀ

ਪ੍ਰਤੀ ਕਿਰਤਗਤਾ ਪ੍ਰਗਟ ਕੀਤੀ। ਇੰਦਰਾ ਗਾਂਧੀ ਤੇ ਸਵ: ਸੰਜੇ ਗਾਂਧੀ ਦਾ ਵੀ ਧਨਵਾਦ ਕੀਤਾ।

ਛਕਣ-ਛਕਾਣ ਪ੍ਰੋ: ਰਣਜੀਤ ਸਿੰਘ ਜਨਤਾ ਕਾਲੋਨੀ ਦੀ ਕੋਠੀ ਵਿਚ ਹੋ ਕੇ, ਮੀਂਹ ਪੈਂਦੇ ਵਿਚ ਹੀ ਰਾਤੀਂ 12 ਵਜੇ ਅਸੀਂ ਲੋਕ ਘਰੋਂ ਘਰ ਪਹੁੰਚ ਸਕੇ।

**22 ਜੁਲਾਈ 1980, ਮੰਗਲਵਾਰ**

## ਨਵੀਂ ਦਿੱਲੀ

### ਭਾਈ ਮੱਤੂ ਵਲੈਤੀਆ

ਜਦੋਂ ਮੈਂ 10 ਵਜੇ ਦੇ ਕਰੀਬ ਗੁਰਦੇਵ ਸਿੰਘ ਸਰੋਦ ਦੇ ਘਰ ਗਿਆ ਤਾਂ ਉਹਨਾਂ ਦੇ ਘਰ ਲੰਮੇ ਅਰਸੇ ਬਾਦ ਦੇਸ ਆਇਆ ਵਲੈਤੀ ਸ੍ਰੀ ਸੁਰਜੀਤ ਸਿੰਘ ਮੱਤੂ ਮਿਲਿਆ। ਇਹ ਸੱਜਣ ਸੰਤ ਨਗਰ ਸਰਸਾ ਦੇ ਇਕ ਸਾਧਾਰਣ ਘਰਾਣੇ ਵਿਚੋਂ ਸੀ। ਇਸਦਾ ਪਿਤਾ ਸੰਤ ਅਣੋਖ ਸਿੰਘ ਅਜਕਲ ਬਹੁਤ ਬਿਮਾਰ ਹੈ। ਇਹ ਉਸੇ ਦੀ ਬਿਮਾਰ ਪੁਰਸੀ ਲਈ ਆਇਆ ਹੈ। ਸੰਤ ਅਣੋਖ ਸਿੰਘ ਉਚ ਕੋਟੀ ਦਾ ਢੂਲਕਈਆ ਸੀ, ਉਸੇ ਤੋਂ ਉਹਦੇ ਪੁਤਰ ਸੁਰਜੀਤ ਸਿੰਘ ਨੂੰ ਇਹ ਦਾਤ ਮਿਲੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕੀਤੀ ਇਹਨੂੰ ਤਬਲਾ ਵਾਦਕ ਬਣਾ ਦਿਤਾ। ਪਿਛੇ ਤਾਂ ਗੁਰਦੇਵ ਸਿੰਘ-ਹਰਭਜਨ ਸਿੰਘ ਅਤੇ ਸੁਰਜੀਤ ਸਿੰਘ ਮੱਤੂ ਦਾ ਜਥਾ ਦਿੱਲੀ ਵਿਚ ਕੀਰਤਨ ਲਈ ਪ੍ਰਧਾਨ ਸੀ।

ਸ੍ਰੀ ਸੁਰਜੀਤ ਸਿੰਘ ਦਾ 'ਮੱਤੂ' ਨਾਮ ਇਸ ਲਈ ਪਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਹਿਲੇ ਸਮੇਂ ਦੇ ਰਬਾਬੀਆਂ ਵਿਚ ਭਾਈ ਮੱਤੂ ਨਾਮ ਦਾ ਇਕ ਉਤਮ ਤਬਲਾ ਵਾਦਕ ਰਿਹਾ। ਸੁਰਜੀਤ ਸਿੰਘ ਦਾ ਰੰਗ ਸਾਂਵਲਾ ਅਤੇ ਤਬਹ ਦਿਲਕਵੀਂ ਵੇਖ ਇਸ ਨੂੰ 'ਮੱਤੂ' ਨਾਮ ਦਿਤਾ ਗਿਆ। ਇਸ ਤੋਂ ਭਾਈ ਮੱਤੂ ਦੀ ਯਾਦ ਵੀ ਬਣੀ ਰਹੀ ਅਤੇ ਚਰਿਤਰ ਵੀ ਕਾਇਮ ਰਿਹਾ।

ਸੰਨ 1974 ਵਿਚ ਜਦੋਂ ਮੈਂ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਦੌਰੇ ਨਾਲ ਇੰਗਲੈਂਡ, ਅਮਰੀਕਾ, ਕੈਨੇਡਾ ਗਿਆ ਸਾਂ, ਵਾਪਸੀ ਤੇ ਬਰਮਿੰਘਮ ਦੇ ਸੰਤ ਨਿਰਮਲ ਸਿੰਘ ਜੀ ਦੀ ਇਕ ਸੁੰਦਰ ਲੜਕੀ ਨਾਲ, ਸਾਊਥਾਲ ਵਿਖੇ ਆਕੇ ਮੱਤੂ ਦਾ ਵਿਆਹ ਕਰ ਦਿਤਾ ਗਿਆ। ਇਹ ਭਾਈ ਮੱਤੂ ਦੀ ਆਗਿਆਕਾਰਤਾ ਦਾ ਪੁਰਸਕਾਰ ਸੀ। ਤਦ ਤੋਂ ਸੁਰਜੀਤ ਸਿੰਘ ਇੰਗਲੈਂਡ ਹੀ ਸੀ। ਇਹ ਜੋੜਾ ਆਪਣੇ ਜੋੜਾ ਬਚਿਆਂ ਨਾਲ ਸਲੋ ਦਾ ਵਸਨੀਕ ਰਿਹਾ। ਪਤਨੀ ਕਿਸੇ ਦਫਤਰ ਵਿਚ ਕਲਰਕ ਹੈ, ਇਹ ਕਿਸੇ ਫੈਕਟਰੀ ਵਿਚ ਕੰਮ ਕਰਦਾ ਹੈ।

ਆਪਣੇ ਮਿਤਰਾਂ ਵਾਸਤੇ ਇਹ ਤੁਹਫ਼ੇ ਲਿਆਇਆ ਸੀ। ਮੈਂ ਇਹਦੇ ਮਿਤਰਾਂ ਵਿਚੋਂ ਨਹੀਂ ਸਾਂ ਪਰ ਮੈਨੂੰ ਵਿੰਹਦਿਆਂ ਹੀ ਆਦਰ ਦੇਣ ਲਈ ਇਕ ਸੁਨਹਿਰੀ ਪਾਰਕਰ ਪੈੱਨ ਮੈਨੂੰ ਭੇਟ ਕਰ ਦਿਤਾ।

ਸ੍ਰੀ ਸੁਰਜੀਤ ਸਿੰਘ ਮੱਤੂ ਵਲਾਇਤ ਵਿਚ ਨਾਮਧਾਰੀ ਪਹਿਰਾਵੇ ਵਿਚ ਹੀ ਰਹਿੰਦਾ

ਹੈ। ਹੋਰ ਹਰ ਪਰਕਾਰ ਸੁਖੀ ਹੈ ਪਰ ਭਾਰਤ ਵਿਚ ਰਹਿੰਦੇ ਪਰਵਾਰ ਦਾ ਮੋਹ ਤੰਗ ਕਰਦਾ ਹੈ। ਇਹ ਦੂਰਾਈ ਰੜਕਦੀ ਰਹਿੰਦੀ ਹੈ।

## ਡਾਕਟਰ ਸੁਚਾਟ ਦੇ ਜਤਨ

ਇਸ ਵਾਰ ਸਤਿਗੁਰੂ ਜੀ ਦੇ ਥਾਈਲੈਂਡ ਦੌਰੇ ਸਮੇਂ ਸ. ਅਮਰ ਸਿੰਘ ਢੌਡਾ ਨਾਮਧਾਰੀ ਕਾਲੋਨੀ ਦਾ ਲੜਕਾ ਸ੍ਰੀ ਹਰਭਜਨ ਸਿੰਘ ਢੌਡਾ ਵੀ ਨਾਲ ਗਿਆ ਸੀ। ਮੈਨੂੰ ਇਸ ਦੱਸਿਆ ਕਿ ਥਾਈਲੈਂਡ ਦੇ ਸ਼ਾਹੀ ਘਰਾਣੇ ਨਾਲ ਸੰਬੰਧਤ ਸਤਿਗੁਰੂ ਜੀ ਦੇ ਪ੍ਰੇਮੀ ਡਾ: ਸੁਚਾਟ ਨੇ (ਜੋ ਇਕ ਰਾਜਸੀ ਬੋਧੀ ਸ਼ਖਸੀਅਤ ਹੈ) ਕੁਛ ਪੁਸਤਕ ਸਤਿਗੁਰੂ ਜੀ ਨੂੰ ਭੇਟ ਕੀਤੇ, ਉਹ ਪੁਸਤਕ ਮੇਰੇ (ਪ੍ਰੀਤਮ ਸਿੰਘ ਕਵੀ) ਹਵਾਲੇ ਕਰਨੇ ਹਨ।

ਮੇਰੇ ਘਰ ਇਹ ਪੁਸਤਕਾਂ ਆਈਆਂ ਤਾਂ ਇਹ ਦੋ ਪੁਸਤਕਾਂ ਦੀਆਂ ਹੀ ਤਿੰਨ-ਤਿੰਨ ਕਾਪੀਆਂ ਸਨ। 1978 ਦਸੰਬਰ ਵਿਚ ਜਦੋਂ ਉਸ ਦੀ ਧਰਮ ਧਰਤੀ-ਸਵੰਨਾ ਫੋਮ-ਵਿਚ ਸੰਸਾਰ ਅਮਨ ਮੰਦਰ ਦੀ ਨੀਂਹ ਸ੍ਰੀ ਸਤਿਗੁਰੂ ਜੀ ਤੋਂ ਰਖਾਈ ਸੀ ਉਸਦਾ ਫੋਟੋ ਨਾਲ ਦੇ ਕੇ ਵਿਵਰਣ ਸੀ।

## ਨੈਰੋਬੀ ਵਿਚ ਡਾਕਾ

ਮੈਨੂੰ ਸ. ਹਰਭਜਨ ਸਿੰਘ ਢੌਡਾ ਨੇ ਇਕ ਅਫਸੋਸਨਾਕ ਖਬਰ ਸੁਣਾਈ ਕਿ ਨੈਰੋਬੀ ਦੇ ਸੂਬਾ ਦਰਸ਼ਨ ਸਿੰਘ ਜੀ ਦੇ ਵੱਡੇ ਲੜਕੇ ਸ. ਸੁਰਿੰਦਰ ਸਿੰਘ ਦੇ ਘਰ, ਜੋ ਕਿ ਠੇਕੇਦਾਰੀ ਵਾਲੀ ਸਾਈਟ ਤੇ ਕਿਤੇ ਨੇੜੇ ਹੀ ਰਹਿੰਦਾ ਸੀ, ਡਾਕੂ ਆਣ ਪਏ ਅਤੇ ਉਨ੍ਹਾਂ ਦੇ ਨੌਕਰ, ਚਪੜਾਸੀ ਨੂੰ ਗੋਲੀਆਂ ਨਾਲ ਭੁੰਨ ਕੇ, ਘਰੋਂ ਸੋਨਾ, ਨਕਦੀ ਤੇ ਕਪੜਾ ਲਤਾ ਲੈ ਕੇ ਚੰਪਤ ਹੋ ਗਏ। ਹਰਭਜਨ ਸਿੰਘ ਢੌਡਾ ਦੀ ਭਰਜਾਈ, ਸੂਬਾ ਜੀ ਦੀ ਪੁਤਰੀ ਅਜਕਲ ਨੈਰੋਬੀ ਗਈ ਹੋਈ ਹੈ। ਇਹ ਘਟਨਾ ਉਸੇ ਲਿਖ ਭੇਜੀ ਹੈ। ਉਸ (ਬੀਬੀ ਹਰਦਿਆਲ ਕੌਰ) ਨੇ ਇਹ ਵੀ ਲਿਖਿਆ ਹੈ ਕਿ ਉਸਦੀ ਛੋਟੀ ਭੈਣ ਜੱਸੀ ਦਾ ਅਨੰਦ ਕਾਰਜ ਸ. ਜਸਵੰਤ ਸਿੰਘ ਕੱਲ੍ਹਾ-ਬੀਬੀ ਨਰਿੰਦਰ ਦੇ ਲੜਕੇ ਸ. ਹਰਪਾਲ ਸਿੰਘ ਭੱਲੀ ਨਾਲ ਹੋ ਗਿਆ ਹੈ। ਅਨੰਦ ਕਾਰਜ ਡਾਕੇ ਤੋਂ ਪਿਛੋਂ ਹੀ ਹੋਇਆ ਹੈ।

ਇਹ ਖਬਰ ਸੁਣਕੇ ਇਕ ਵਾਰ ਤਾਂ ਥੰਮ ਥਿੜਕ ਗਏ।

**24 ਜੁਲਾਈ 1980, ਵੀਰਵਾਰ**
**ਨਵੀਂ ਦਿੱਲੀ**

## ਭਾਪਾ ਜੀ ਨੂੰ ਨੋਟਿਸ

ਅਜ ਹੰਸਪਾਲ ਹੁਰਾਂ ਨੂੰ ਮਿਲਿਆ ਤਾਂ ਉਨ੍ਹਾਂ ਦੱਸਿਆ ਕਿ ਭਾਪਾ ਪ੍ਰੀਤਮ ਸਿੰਘ ਨਵਯੁਗ ਪ੍ਰੈਸ ਦਿੱਲੀ ਵਾਲੇ ਘਬਰਾਏ ਹੋਏ ਹਨ, ਕਿਉਂਕਿ, ਸ. ਕਪੂਰ ਸਿੰਘ ਆਈ. ਸੀ. ਐਸ. ਦੀ ਨੋਟਿਸਬਾਜ਼ੀ ਉਨ੍ਹਾਂ ਤੇ ਸ਼ੁਰੂ ਹੋ ਗਈ ਹੈ। ਨੋਟਿਸ ਇਸ ਗੱਲ ਦਾ ਹੈ

ਕਿ ਡਾ: ਅਮਰ ਭਾਰਤੀ ਦੀ ਪੁਸਤਕ 'ਸਤਿਗੁਰੂ ਤਿਸ ਕਾ ਨਾਉ' ਵਿਚ ਸ. ਕਪੂਰ ਸਿੰਘ ਦੀ ਫੋਟੋ ਕਿਉਂ ਛਾਪੀ ਹੈ। ਅਤੇ ਫਿਰ ਉਸ ਹੇਠਲਾ ਹਵਾਲਾ ਬਿਨਾ ਸੰਦਰਭ ਤੋਂ ਦਿਤਾ ਗਿਆ ਹੈ।

ਅਸਾਂ ਸਲਾਹ ਕੀਤੀ ਕਿ ਭਾਪਾ ਜੀ ਨੂੰ ਪਰੇਸ਼ਾਨ ਨਹੀਂ ਹੋਣ ਦੇਣਾ। ਉਨ੍ਹਾਂ ਦੀ ਮਰਜ਼ੀ ਦਾ ਵਕੀਲ ਲਭ ਕੇ, ਖਰਚਾ ਉਸ ਦਾ ਨਾਮਧਾਰੀ ਦਰਬਾਰ ਉਠਾਏ।

ਉਂਜ ਸਰਦਾਰ ਕਪੂਰ ਸਿੰਘ ਦਾ ਭਾਪਾ ਜੀ ਨਾਲ ਪਹਿਲਾਂ ਵੀ ਕਿਸੇ ਗਲੋਂ ਰੱਟਾ ਪਿਆ ਹੋਇਆ ਹੈ। ਇਹ ਨੋਟਿਸ ਵੀ ਪਹਿਲੀ ਲੜਾਈ ਨੂੰ ਗਤੀ ਦੇਣ ਲਈ ਹੈ।

## ਪੰਡਿਤ ਸੁੰਦਰ ਲਾਲ

ਪ੍ਰਸਿਧ ਦੇਸ਼ ਭਗਤ, ਇੰਡੋ ਚਾਈਨਾ ਫ੍ਰੈਂਡਸ਼ਿਪ ਸੁਸਾਇਟੀ ਦੇ ਪ੍ਰਧਾਨ, ਜਾਣੇ ਜਾਂਦੇ ਗਾਂਧੀ ਵਾਦੀ, ਤਮਾਮ ਮਜ਼ਹਬਾਂ ਉਤੇ ਬਿਰਾਦਰਾਨਾ ਖੋਜ ਬੀਨ ਕਰਨ ਵਾਲੇ ਪੰ: ਸੁੰਦਰ ਲਾਲ ਜੀ ਦੀ ਮੈਂ ਇਕ ਫੋਟੋ ਲੈਣੀ ਚਾਹੁੰਦਾ ਸਾਂ। ਅੱਜ ਕੱਲ ਉਨ੍ਹਾਂ ਦੀ ਆਯੂ ਦਾ 95 ਵਾਂ ਸਾਲ ਸ਼ੁਰੂ ਹੋਣ ਵਾਲਾ ਹੈ।

ਸ. ਭਗਤ ਸਿੰਘ ਮਾਰਕਿਟ ਕੋਲ ਉਨ੍ਹਾਂ ਦੀ ਰਿਹਾਇਸ਼ ਤੇ ਜਾਕੇ ਜਾਂ ਮੈਂ ਦੱਸਿਆ ਕਿ ਮੈਂ ਨਾਮਧਾਰੀ ਸੰਪ੍ਰਦਾਇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਰਫ਼ੋਂ ਆਇਆ ਹਾਂ ਤਾਂ ਉਨ੍ਹਾਂ ਫੋਟੋ ਤਾਂ ਉਤਰਵਾਈਆਂ ਨਾਲ ਹੀ ਇਹ ਵੀ ਕਿਹਾ : ਸਤਿਗੁਰੂ ਜਗਜੀਤ ਸਿੰਘ ਜੀ ਭਾਰਤ ਦੇ ਉਂਗਲੀਆਂ ਤੇ ਗਿਣੇ ਜਾਂਦੇ ਮਹਾਨ ਵਿਅਕਤੀਆਂ 'ਚੋਂ ਹਨ। ਕੇਵਲ ਮੇਰੇ ਹੀ ਨਹੀਂ ਸਗੋਂ ਸਾਰੇ ਹਿੰਦੁਸਤਾਨ ਤੇ ਫਿਰ ਮਾਨਵਜਾਤੀ ਦੇ ਰਾਹਨੁਮਾ ਹਨ।

## ਸ੍ਰੀਮਤੀ ਇੰਦਰਾ ਗਾਂਧੀ ਬਾਰੇ

ਪ੍ਰਧਾਨ ਮੰਤਰੀ ਇੰਦਰਾ ਗਾਂਧੀ ਬਾਰੇ ਪੰਡਿਤ ਜੀ ਨੇ ਆਖਿਆ : ਇਹ ਬਹੁਤ ਮਹਾਨ ਇਸਤਰੀ ਹੈ। ਆਪਣੇ ਪਿਤਾ ਜਵਾਹਰ ਲਾਲ ਨਾਲੋਂ ਵੀ ਵਡੀ, ਲਾਲ ਬਹਾਦੁਰ ਸ਼ਾਸਤਰੀ ਤੋਂ ਵੀ ਵੱਡੀ ਹੈ। ਹਾਰੀ ਹੋਈ ਬਾਜ਼ੀ ਨੂੰ ਕੋਈ ਸਿਰੜੀ ਤੇ ਵਿਵੇਕਸ਼ੀਲ ਵਿਅਕਤੀ ਹੀ ਜਿੱਤ ਵਿਚ ਬਦਲ ਸਕਦਾ ਹੈ।

ਪੰਡਿਤ ਜੀ ਗੋਲ ਮਾਰਕਿਟ, ਨਵੀਂ ਦਿੱਲੀ ਦੇ ਕੋਲ ਮਾਰਕਿਟ ਸੁਕੇਅਰ ਨੰ: 89 ਕੁਆਰਟਰ ਵਿਚ ਜ਼ਿੰਦਗੀ ਦੇ ਅੰਤਮ ਸਾਲ ਬਿਤਾ ਰਹੇ ਹਨ। ਇਹ ਕੁਆਰਟਰ ਸਰਕਾਰੀ ਤੌਰ ਤੇ ਪੰਡਿਤ ਜੀ ਦੇ ਨਾਮ ਤੇ ਅਲਾਟ ਹੈ। ਪਰਵਾਰ ਵਲੋਂ ਇਸ ਮਹਾਨ ਮਨੁਖ ਨੇ ਵਿਆਹ ਨਹੀਂ ਕਰਵਾਇਆ। ਜੋ ਸਜਣ ਪਹਿਲਾਂ ਇਨ੍ਹਾਂ ਦਾਂ ਸਕੱਤਰ ਸੀ, ਉਸੇ ਦੇ ਪਰਵਾਰ ਨੂੰ ਕੋਲ ਰਖਿਆ ਹੋਇਆ ਹੈ। ਪੰਡਿਤ ਜੀ ਦਾ ਸਕੱਤਰ ਮੁਹੰਮਦ ਹੈਦਰ ਨਕਵੀ (40), ਇਸਦੀ ਪਤਨੀ ਨਾਜ਼ਿਸ਼ (30) ਇਸ ਦੀ ਸਾਂਲੀ ਮੂਨਿਸ (20) ਇਸਦਾ ਸਹੁਰਾ ਇਮਤਿਆਜ਼ ਹੁਸੈਨ (70) ਅਤੇ ਦੂਜੀ ਸਾਲੀ ਮੀਸਮ (19) ਇਹੋ ਪੰਡਿਤ ਦੀ ਦਾ ਪਰਿਵਾਰ ਹੈ। ਇਹ ਸਾਰੇ ਪੰਡਿਤ ਜੀ ਵਲ ਮੁਨਾਸਬ ਧਿਆਨ ਦਿੰਦੇ ਹਨ। ਪਰ ਕਿੰਨੀ ਆਮਦਨ ਕਿੰਨੇ ਖਾਣ ਵਾਲੇ!

## ਠਾਕੁਰ ਜੀ ਦੁਆਰਾ

ਪੰਡਿਤ ਸੁੰਦਰ ਲਾਲ ਜੀ ਦੇ ਦਰਸ਼ਨ ਮੇਲੇ ਕਰਕੇ ਜਾਂ ਮੈਂ 1-6 ਬੀ ਪੂਸਾ ਰੋਡ ਕੋਠੀ ਆਇਆ ਤਾਂ ਠਾਕੁਰ ਦਲੀਪ ਸਿੰਘ ਜੀ ਮਿਲੇ। ਉਹ ਕਿਸੇ ਖਾਸ ਵਿਹਾਰ ਵਾਸਤੇ ਆਏ ਹੋਏ ਸਨ। ਸਤਿਗੁਰੂ ਜੀ ਦੇ ਸੁਆਗਤ ਦਾ ਸੁਭਾਗ ਵੀ ਸਾਹਮਣੇ ਸੀ। ਠਾਕੁਰ ਜੀ ਨੂੰ ਜਾਂ ਮੈਂ ਬੈਂਕੋਕ ਤੇ ਹੋਰ ਥਾਵਾਂ ਦੇ ਦੌਰੇ ਬਾਰੇ ਪੁਛਿਆ ਤਾਂ ਉਹਨਾਂ ਦੱਸਿਆ : ਸੱਚੇ ਪਾਤਸ਼ਾਹ ਜੀ 11.7.80 ਨੂੰ ਸਿੰਘਾਪੁਰ ਪਧਾਰੇ। ਆਪ ਜੀ ਦੀ ਸੇਵਾ ਵਿਚ ਮਾਤਾ ਜੀ, ਜਗਤਾਰ ਸਿੰਘ, ਬੀਬਾ ਜੀ, ਪੂਰਬਾ, ਸੇਠ ਤਰਲੋਕ ਸਿੰਘ, ਸੇਠ ਬਹਾਦਰ ਸਿੰਘ ਤੇ ਮੇਰਾ ਸਰੀਰ ਸੀ। ਗੁਲਜ਼ਾਰ ਸਿੰਘ ਇਕ ਦਿਨ ਪਹਿਲਾਂ ਹੀ ਸਿੰਘਾਪੁਰ ਪ੍ਰਬੰਧ ਕਰਨ ਗਿਆ ਹੋਇਆ ਸੀ। ਸਤਿਗੁਰੂ ਜੀ 12 ਜੁਲਾਈ ਸ਼ਾਮ ਨੂੰ ਕੁਆਲਾ ਲੰਪੁਰ ਜਾਣਾ ਚਾਹੁੰਦੇ ਸਨ। ਕੁਆਲਾ ਲੰਪੁਰ ਵਿਖੇ ਇਕ ਮਾਈ ਵੀਰਾਂ ਸਤਿਗੁਰਾਂ ਦੇ ਪ੍ਰੇਮ ਨਾਲ ਰੰਗੀ ਰਹਿੰਦੀ ਹੈ, ਏਸੇ ਨੂੰ ਦਰਸ਼ਨ ਦੇਣੇ ਸਤਿਗੁਰਾਂ ਦਾ ਮਨੋਰਥ ਸੀ। ਪਰ ਜਹਾਜ਼ ਦੀ ਸੀਟ ਨਾ ਮਿਲਣ ਕਰਕੇ 13 ਜੁਲਾਈ ਨੂੰ ਕੁਆਲਾ ਲੰਪੁਰ ਪਹੁੰਚੇ।

ਠਾਕੁਰ ਜੀ ਨੇ ਦਸਿਆ ਕਿ ਇਹਨਾਂ ਦੇ ਨਾਲ ਦੇ ਸਾਰੇ 14 ਜੁਲਾਈ ਨੂੰ ਮਾਈ ਵੀਰਾਂ ਪਾਸ ਪੁਜੇ। ਸਤਿਗੁਰੂ ਜੀ ਨੇ 14.7.80 ਨੂੰ ਬੈਂਕੋਕ ਜਾ ਦਰਸ਼ਨ ਦਿਤੇ।

ਜ਼ਿੰਦਗੀ ਦੇ ਅੰਤਮ ਪੜਾ ਤੇ ਪੁੱਜੀ ਮਾਈ ਵੀਰਾਂ ਦੀ ਸਤਿਗੁਰੂ ਜੀ ਅੰਤਮ ਵਿੱਛਾ ਪੂਰੀ ਕਰ ਆਏ। ਸਤਿਗੁਰੂ ਜੀ ਦੀ ਨਿਰੰਤਰ ਯਾਤਰਾ ਏਸੇ ਮਨੋਰਥ ਦੀ ਪੂਰਤੀ ਹਿਤ ਹੁੰਦੀ ਹੈ। ਉਡੀਕਵਾਨਾਂ ਪ੍ਰੇਮੀ ਜੀਉੜਿਆਂ ਨੂੰ ਜਾ ਜਾ ਦਰਸ਼ਨ ਦੇਣੇ। ਉਹਨਾਂ ਦਾ ਜੀਵਨ ਅਤੇ ਮਰਨ ਦੋਵੇਂ ਸਫਲ ਕਰਨੇ। ਨਾਮਧਾਰੀ ਚਰਿੱਤਰ ਦੀ ਉਚ ਮਿਸਾਲ ਮਾਤਾ ਵੀਰਾਂ ਸਿੱਖਾਂ ਸਾਧਾਂ ਅਤੇ ਸਤਿਗੁਰਾਂ ਦੇ ਦਰਸ਼ਨਾਂ ਨੂੰ ਤਰਸਦੀ ਰਹਿੰਦੀ ਹੈ। ਪਹਿਲਾਂ ਇਹ ਇਕੱਲੀ ਨਾਮਧਾਰਨ ਏਥੇ ਸੀ। ਹੁਣ ਦੋ ਘਰ ਹੋਰ ਵੀ ਹੋ ਗਏ ਹਨ।

ਠਾਕੁਰ ਜੀ ਨੇ ਦੱਸਿਆ ਕਿ ਸਿੰਘਾਪੁਰ ਵਿਚ ਸੇਠ ਤਰਲੋਕ ਸਿੰਘ ਦੇ ਸਾਲੇ ਸੇਠ ਅਵਤਾਰ ਸਿੰਘ ਦਾ ਲੜਕਾ ਧਰਮ ਸਿੰਘ ਕਾਰੋਬਾਰ ਕਰਦਾ ਹੈ। ਸੱਚੇ ਪਾਤਸ਼ਾਹ ਜੀ ਅਤੇ ਸੇਵਾ ਵਿਚ ਗਏ ਜਥੇ ਦਾ ਡੇਰਾ ਧਰਮ ਸਿੰਘ ਸੇਠ ਦੇ ਘਰ ਹੀ ਰਿਹਾ।

## ਰੇਡੀਓ ਕੰਟਰੋਲ ਅਤੇ ਮੋਟਰ ਬੋਟ

ਸ. ਹਰਭਜਨ ਸਿੰਘ ਬਟਾਲੇ ਵਾਲਿਆਂ ਨਾਲ ਸੰਬੰਧਤ ਸ. ਗੁਰਚਰਨ ਸਿੰਘ ਹਾਂਗਕਾਂਗ ਵਿਚ ਕਾਰੋਬਾਰ ਕਰਦਾ ਹੈ। ਉਸਦਾ ਛੋਟਾ ਭਰਾ ਰਵੀ ਪਾਲ ਸਿੰਘ ਸਿੰਘਾਪੁਰ ਵਿਚ ਰੋਲੀ ਫਲੈਕਸ ਕੰਪਨੀ ਵਿਚ ਪ੍ਰੋਡਕਸ਼ਨ ਮੈਨੇਜਰ ਹੈ। ਇਹ ਨਵਾਂ-ਨਵਾਂ ਸਤਿਗੁਰੂ ਜੀ ਦੀ ਸੰਗਤ ਵਿਚ ਆਇਆ ਹੈ। ਇਸ ਦੇ ਕੇਸ ਦਾੜ੍ਹੀ ਕੱਟੇ ਹੋਏ ਹਨ। ਇਸ ਨੇ ਪ੍ਰੇਮ ਪੂਰਵਕ ਬਿਨੈ ਕੀਤੀ : ਆਪ ਜੀ ਦੀ ਕਿਰਪਾ ਨਾਲ ਮਾਸ ਸ਼ਰਾਬ ਦਾ ਤਿਆਗ ਮੈਂ ਕਰ ਦਿਤਾ ਹੈ। ਕੇਸ ਦਾੜ੍ਹੀ ਵੀ ਰਖ ਲਵਾਂਗਾ ਪਰ ਆਪ ਜੀ

ਦਰਸ਼ਨ ਦੀ ਕਿਰਪਾ ਕਰਦੇ ਰਿਹਾ ਕਰੋ ।

ਇਸ ਸਿੰਘ ਦੇ ਏਨੇ ਥੋੜੇ ਸਮੇਂ ਵਿਚ ਏਨੇ ਗੂੜ੍ਹੇ ਸੰਬੰਧ ਹੋ ਗਏ ਕਿ ਇਸ ਨੇ ਪ੍ਰੇਮ ਭੇਟ ਵਜੋਂ ਸ਼੍ਰੀ ਸਤਿਗੁਰੂ ਜੀ ਨੂੰ ਇਕ ਮੋਟਰ ਕਾਰ ਅਤੇ ਇਕ ਮੋਟਰ ਬੋਟ ਰੇਡੀਓ ਕੰਟਰੋਲ ਵਾਲੇ ਮੱਥਾ ਟੇਕ ਦਿਤੇ । ਇਹ ਘਟਨਾ 12.7.80 ਦੀ ਹੈ ।

ਠਾਕੁਰ ਦਲੀਪ ਸਿੰਘ ਜੀ ਨੇ ਦੱਸਿਆ ਕਿ ਸਿੰਘਾਪੁਰ ਵਿਚ ਇਕ ਸ. ਹਰਦਾਨ ਸਿੰਘ ਵੀ ਹੈ ਜੁ ਸੇਠ ਨਰਾਇਣ ਸਿੰਘ ਬੀਰ ਦਾ ਪੋਤਰਾ ਹੈ । ਇਹ ਸੇਠ ਧਰਮ ਸਿੰਘ ਦਾ ਕਾਰੋਬਾਰੀ ਭਾਈਵਾਲ ਹੈ ।

## ਸਤਿਗੁਰੂ ਜੀ ਦਾ ਆਗਮਨ

ਦਿੱਲੀ ਵਿਚ ਸਤਿਗੁਰੂ ਜੀ ਦੇ ਬਹੁਤੇ ਕਰੀਬੀ ਸਿੰਘਾਂ ਨੂੰ ਪਤਾ ਸੀ ਕਿ ਦੀਨ ਦਿਆਲ ਜੀ ਅਜ 2.50 ਦੀ ਫਲਾਈਟ ਤੇ ਆ ਰਹੇ ਹਨ । ਆਗਮਨ ਹੈਦਰਾਬਾਦ ਵਲੋਂ ਸੀ । ਬਹੁਤ ਸਾਰੇ ਸਿੰਘ ਪਾਲਮ ਏਅਰ ਪੋਰਟ ਤੇ ਸੁਆਗਤ ਹਿਤ ਪਹੁੰਚੇ ਹੋਏ ਸਨ । ਸਤਿਗੁਰੂ ਜੀ ਵੀ ਐਨ ਸਮੇਂ ਸਿਰ ਦਿੱਲੀ ਪਹੁੰਚ ਗਏ ।

ਸੁਆਗਤਕਾਰੀਆਂਆਂ ਵਿਚ ਸ. ਸਾਧੂ ਸਿੰਘ ਕਿਸਾਨ ਅਤੇ ਸ਼੍ਰੀ ਗੁਰਭਜਨ ਸਿੰਘ ਵੀ ਸਨ । ਇਹਨਾਂ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਨਾਲ ਕੇਵਲ ਪੂਰਬਾ ਅਤੇ ਸੁਰਿੰਦਰ ਸਿੰਘ ਮਨਚੰਦਾ ਹੀ ਉਤਰੇ ਹਨ । ਉਤਰਦਿਆਂ ਹੀ ਆਪ ਕਿਸੇ ਪ੍ਰੇਮੀ ਸਿੰਘ ਦੇ ਘਰ ਚਰਨ ਪਾਉਣ ਚਲੇ ਗਏ । 3.30 ਤੇ ਸੰਤ ਮਹਿੰਦਰ ਸਿੰਘ ਪੂਰਬਾ ਤੇ ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਕੋਠੀ ਪਹੁੰਚ ਗਏ ।

## ਭਿਆਨਕ ਦੁਰਘਟਨਾ ?

ਸ. ਸੇਵਾ ਸਿੰਘ ਬਹੁਤ ਫ਼ਿਕਰਮੰਦ ਸੀ । ਗੱਲ ਹੋ ਰਹੀ ਸੀ : ਉਹ ਕਾਰ ਤਾਂ ਸੇਠਾਂ (ਤਰਲੋਕ ਸਿੰਘ) ਦੀ ਹੈ, ਕੋਕਾ ਕੋਲਾ ਰੰਗ ਦੀ । ਟ੍ਰਕ ਦੀ ਟੱਕਰ ਨਾਲ ਡੈਮੇਜ ਹੋਈ ਪਈ ਹੈ । ਜਾ ਕੇ ਪਤਾ ਕਰਨਾ ਬਣਦਾ ਹੈ । ਓਥੇ ਕੀ ਕੁਝ ਹੋ ਗਿਆ ਹੋਵੇ ! ਸੇਠ ਜੀ ਦੇ ਸਾਰੇ ਲੜਕੇ ਉਸ ਵਿਚ ਸਵਾਰ ਸਨ । ਗੁਰੂ ਭਲਾ ਕਰੇ !!

ਚੁਤਰਫੀਂ ਫ਼ਿਕਰ ਦੀ ਲਹਿਰ ਦੌੜ ਗਈ । ਇਹ ਗੱਡੀ ਵੀ ਸਤਿਗੁਰੂ ਜੀ ਦੇ ਸੁਆਗਤਕਾਰੀਆਂ ਦੀ ਸੀ ! ਅਤੇ ਆਦਮੀ ਸਰ ਗੰਗਾ ਰਾਮ ਰੋਡ ਤੇ ਸ਼ੰਕਰ ਰੋਡ ਦੇ ਬੱਤੀ ਵਾਲੇ ਚੌਕ ਵੱਲ ਦੌੜੇ । ਪੰਦਰਾਂ ਮਿੰਟ ਬਾਅਦ ਸੇਠ ਜੀ ਦਾ ਲੜਕਾ ਭੂਪਿੰਦਰ ਸਿੰਘ ਆਇਆ । ਉਹ ਆਪਣੀ ਪਤਨੀ ਪੂਨਮ ਸਪੁਤਰੀ ਸ. ਹਰਵਿੰਦਰ ਸਿੰਘ ਹੰਸਪਾਲ ਨਾਲ ਖਲੋਤਾ ਹਾਦਸੇ ਦਾ ਜ਼ਿਕਰ ਕਰ ਰਿਹਾ ਸੀ : ਸਤਿਗੁਰੂ ਸੱਚੇ ਪਾਤਸ਼ਾਹ ਦੀ ਕਿਰਪਾ ਹੋ ਗਈ ਹੈ । ਸਾਰੇ ਈ ਬਚ ਗਏ ਹਾਂ । ਵੱਡੇ ਭਾ ਜੀ ਸੋਹਣ ਸਿੰਘ ਹੁਰਾਂ ਨੂੰ ਸਿਰ ਤੇ ਸੱਟ ਲਗੀ ਹੈ । ਜ਼ਖ਼ਮ ਕਾਫ਼ੀ ਹੈ । ਗੰਗਾ ਰਾਮ ਹਸਪਤਾਲ ਐਡਮਿਟ ਕਰਵਾ ਦਿਤਾ ਹੈ । ਸ਼ੇਰ ਸਿੰਘ ਜੀ ਠੀਕ ਹਨ । ਮੋਟਰ ਬੁਰੀ ਤਰ੍ਹਾਂ ਟੁੱਟ ਭੱਜ ਗਈ ਹੈ । ਟ੍ਰਕ ਪਿਛੇ ਆ ਰਿਹਾ ਸੀ, ਉਸ ਦੀ ਬ੍ਰੇਕ ਫੇਲ ਹੋ ਗਈ । ਆਊਟ ਆਫ਼ ਕੰਟਰੋਲ ਹੋ ਗਿਆ । ਸਾਡੀ ਕਾਰ ਨੂੰ ਧੱਕਦਾ ਅਗਾਂਹ ਲੈ ਗਿਆ । ਇਕ ਰੁੱਖ ਵਿਚ ਵੱਜ

ਆਪ ਉਲਟ ਗਿਆ। ਵਿਚ ਤਾਰਾਂ ਵਗੈਰਾ ਸਾਮਾਨ ਸੀ। ਸਾਡੀ ਕਾਰ ਦੇ ਹੇਠ ਸੋਹਣ ਸਿੰਘ ਜੀ ਆ ਗਏ। ਉਸੇ ਵੇਲੇ 80-100 ਜਣਾ ਕੱਠਾ ਹੋ ਗਿਆ। ਕਾਰ ਚੁੱਕ ਕੇ ਸੋਹਣ ਸਿੰਘ ਜੀ ਨੂੰ ਕਢਿਆ। ਲਹੂ ਲੁਹਾਨ ਹੋਏ ਪਏ ਸਨ, ਕਾਰ ਤਾਂ ਮੈਂ ਹੀ ਚਲਾ ਰਿਹਾ ਸਾਂ ਤੇ ਹੋਸ਼ ਨਾਲ ਚਲਾਂਦਾ ਆ ਰਿਹਾ ਸਾਂ, ਭਾ ਜੀ ਵੀ ਹੋਸ਼ ਵਿਚ ਨੇ। ਜ਼ਖਮ ਭਾਰੀ ਹੈ।

## ਸਤਿਗੁਰੂ ਜੀ ਦੇ ਦਰਸ਼ਨ

3.45 ਤੇ ਸ੍ਰੀ ਸਤਿਗੁਰੂ ਜੀ ਵੀ ਸ੍ਰੀ ਹਰੀ ਪ੍ਰਤਾਪ ਨਿਵਾਸ (ਕੋਠੀ) ਵਿਚ ਪਹੁੰਚ ਗਏ। ਮੈਂ ਬੈਠਣ ਕਮਰੇ ਦੇ ਨਾਲ ਦੇ ਸੇਵਕਾਂ ਵਾਲੇ ਕਮਰੇ ਵਿਚ ਪੂਰਬਾ ਤੇ ਸਾਧੂ ਸਿੰਘ ਕਿਸਾਨ ਨਾਲ ਬੈਠਾ ਹੋਇਆ ਸਾਂ। ਸਤਿਗੁਰੂ ਜੀ ਅਗੇ ਜਾਂਦੇ ਪਰਤ ਕੇ ਅੰਦਰ ਆ ਗਏ ਅਤੇ ਜੋ ਪਹਿਲੇ ਸ਼ਬਦ ਕਹੇ, ਉਹ ਇਹ ਸਨ, ਪਰ ਮੁਸਕਰਾ ਕੇ : "ਹੰਸਪਾਲ ਜੀ ਵਧਾਈ ਲਓ, ਮੈਨੂੰ ਜੁ ਤੁਸਾਂ ਭੇਜੀ ਸੀ।" ਅਤੇ ਠਾਕਰ ਜੀ ਤੇ ਪੂਰਬਾ ਨੂੰ ਨਾਲ ਲੈ ਗੁਸਲਖਾਨੇ ਦੇ ਰਾਹੇ ਆਪਣੇ ਕਮਰੇ ਵਿਚ ਪਹੁੰਚ ਗਏ। ਅਸਾਂ ਹਜ਼ੂਰ ਨੂੰ ਵੇਖਦਿਆਂ ਸਾਰ ਚਰਨੀਂ ਹੱਥ ਲਾ ਲਿਆ ਸੀ।

ਸਤਿਗੁਰੂ ਜੀ ਨੂੰ ਗ੍ਰਾਊਂਡ ਫਲੋਰ ਤੋਂ ਹੀ ਹਾਦਸੇ ਦਾ ਪਤਾ ਲਗ ਗਿਆ ਸੀ ਤੇ ਆਪ ਹੁਣ ਹਸਪਤਾਲੋਂ, ਦਰਸ਼ਨ ਦੇ ਕੇ ਹੀ ਮੁੜੇ ਸਨ। ਮੈਂ ਸੁੱਖ ਪੁਛੀ ਤਾਂ ਬਚਨ ਕੀਤਾ : ਚਿੰਤਾ ਦੀ ਕੋਈ ਗੱਲ ਨਹੀਂ। ਚਲਦੀ ਜ਼ਿੰਦਗੀ ਵਿਚ ਅਜਿਹੀਆਂ ਘਟਨਾਵਾਂ ਵਾਪਰ ਹੀ ਜਾਂਦੀਆਂ ਹਨ। ਟ੍ਰਕ ਵਾਲੇ ਦੀ ਬ੍ਰੇਕ ਫੇਲ ਹੋ ਗਈ, ਉਹ ਵੀ ਕੀ ਕਰ ਸਕਦਾ ਸੀ। ਸੋਹਣ ਸਿੰਘ ਨੂੰ ਹੋਸ਼ ਹੈ, ਮੈਨੂੰ ਵੇਖ ਕੇ ਹੀ ਵਿੱਸ ਪਿਆ ਸੀ। ਰੋਣ ਲਗ ਪਿਆ। ਧੀਰਜ ਦਿਤੀ, ਹੁਣ ਠੀਕ ਏ।

ਫਿਰ ਮੇਰੇ ਨਾਲ ਸ. ਤਾਰਾ ਸਿੰਘ ਕਾਮਲ ਸੰਪਾਦਕ ਲੋਕ ਰੰਗ ਦੀ ਚਿੱਠੀ ਦੀ ਗੱਲ ਬਾਤ ਹੋਈ ਜੋ ਉਸ ਨੇ ਸਤਿਗੁਰੂ ਜੀ ਨੂੰ ਮੇਰੇ ਬਾਰੇ ਲਿਖੀ ਸੀ। ਤਾਰਾ ਸਿੰਘ ਕਾਮਲ ਦੇ ਗੁਜ਼ਰ ਜਾਣ ਕਾਰਨ ਨਾ ਉਹ ਚਿੱਠੀ ਤੇ ਨਾ ਆਪਣੀ ਟਿੱਪਣੀ ਏਥੇ ਦਿੰਦਾ ਹਾਂ। ਉਪ੍ਰੰਤ ਸਤਿਗੁਰੂ ਜੀ ਨੇ ਸ. ਗੁਰਦੇਵ ਸਿੰਘ ਮਦਾਰੀਏ ਨੂੰ ਆਪਣੇ ਕਮਰੇ ਵਿਚ ਬੁਲਾ ਲਿਆ। ਅਵਤਾਰ ਸਿੰਘ ਅੰਮ੍ਰਿਤਸਰੀਆ ਵੀ ਨਾਲ ਆਇਆ ਸੀ ਪਰ ਉਹ ਬਾਹਰ ਰਿਹਾ।

ਦਰਸ਼ਨ ਕਰਨ ਦੇ ਅਭਿਲਾਖੀ 20 ਕੁ ਸਿੰਘ ਹੋਰ ਜੁੜ ਗਏ। ਜਦੋਂ ਵੀ ਸਤਿਗੁਰੂ ਜੀ ਬਾਹਰ ਆਏ ਨਿਹਾਲ ਹੋਣਗੇ ਦਰਸ਼ਨ ਕਰਕੇ।

## ਪੰ: ਸੁੰਦਰ ਲਾਲ ਨੂੰ ਨਿਵਾਜਣਾ

ਠਾਕੁਰ ਦਲੀਪ ਸਿੰਘ ਜੀ ਦੁਆਰਾ ਸੰਦੇਸ਼ ਮਿਲਿਆ ਕਿ ਹੁਣੇ ਹੁਣੇ ਸੱਚੇ ਪਾਤਸ਼ਾਹ ਜੀ ਪੰ: ਸੁੰਦਰ ਲਾਲ ਨੂੰ ਦਰਸ਼ਨ ਦੇਣ ਜਾ ਰਹੇ ਹਨ, ਮੈਂ ਨਾਲ ਚਲਾਂ। ਮੈਂ ਇਸ ਤੋਂ ਪਹਿਲੋਂ ਸਤਿਗੁਰੂ ਜੀ ਨੂੰ ਅਰਜ਼ ਕਰ ਬੈਠਾ ਸਾਂ ਕਿ ਪੰਡਿਤ ਸੁੰਦਰ ਲਾਲ ਆਪ ਜੀ ਦੇ ਦਰਸ਼ਨਾਂ ਦੇ ਇੱਛਕ ਹਨ।

ਸਤਿਗੁਰੂ ਜੀ ਮੈਨੂੰ ਅਤੇ ਧੀਰ ਸਿੰਘ ਨੂੰ ਨਾਲ ਲੈ, ਗੁਰਮੁਖ ਸਿੰਘ ਦੁਆਰਾ ਚਲਾਈ ਜਾਂਦੀ ਕਾਰ ਤੇ ਪੰ: ਸੁੰਦਰ ਲਾਲ ਜੀ ਦੇ ਕੁਆਰਟਰ ਤੇ ਪਹੁੰਚੇ । 20 ਕੁ ਮਿੰਟ ਤਕ ਪੰਡਿਤ ਜੀ ਪਾਸ ਰਹੇ । ਉਹ ਆਪਣੇ ਮੰਜੇ ਤੇ ਸਰਹਾਣੇ ਨਾਲ ਢੋਹ ਲਾਈ ਬੈਠੇ ਰਹੇ । ਸਤਿਗੁਰੂ ਜੀ ਲਕੜ ਦੀ ਸੀਟ ਵਾਲੀ ਸਾਦਾ ਜਿਹੀ ਕੁਰਸੀ ਤੇ ਬੈਠੇ ਬਚਨ ਸੁਣਦੇ ਕਰਦੇ ਰਹੇ । ਬਚਨ ਆਮ ਕਰਕੇ ਉਹੋ ਸਨ ਜਿਨ੍ਹਾਂ ਦਾ ਜ਼ਿਕਰ ਮੈਂ ਪਹਿਲਾਂ ਵੀ ਕੀਤਾ ਹੈ । ਜਿਵੇਂ : ਮੈਨੂੰ ਨਾਨਕ ਅਤੇ ਕਬੀਰ ਸਭ ਤੋਂ ਉਤਮ ਪੁਰਸ਼ ਲਗੇ ਹਨ । ਗੁਰੂ ਰਾਮ ਸਿੰਘ ਮੇਰੇ ਦਾਦਾ ਗੁਰੂ ਹਨ, ਮੈਂ ਆਪ ਜੀ ਦਾ ਸੇਵਕ ਹਾਂ । ਆਪ ਮੰਨੋਂ ਭਾਵੇਂ ਨਾ । ਫੇਰ ਪੰਡਿਤ ਜੀ ਨੇ ਇਕ ਉੱਨ ਦੀ ਮਾਲਾ ਮੰਗੀ । ਸਤਿਗੁਰੂ ਜੀ ਨੇ ਬਖਸ਼ਸ਼ ਕੀਤੀ । ਪਹਿਲਾਂ ਗਲੇ 'ਚੋਂ ਲਾਹ ਕੇ । ਪੰਡਿਤ ਜੀ ਕਿਹਾ : "ਨਾਂਹ, ਨਾਂਹ, ਯੇਹ ਨਹੀਂ, ਤੋ ਆਪ ਕਿਆ ਕਰੇਂਗੇ ।" ਫੇਰ ਹੋਰ ਮਾਲਾ ਦਿਤੀ ਗਈ ।

ਸਤਿਗੁਰਾਂ ਸੁਖ ਅਨੰਦ ਪੁੱਛੀ ਤੇ ਉਠਣ ਦੀ ਆਗਿਆ ਲਈ ਪਰ ਸੁੰਦਰ ਲਾਲ ਜੀ ਦਾ ਜੀ ਨਾ ਕਰੇ ਆਗਿਆ ਦੇਣ ਤੇ । ਦੋ ਕੁ ਮਿੰਟ ਹੋਰ ਬੈਠ ਕੇ ਚਲੇ ਆਏ ।

### ਸੋਹਣ ਸਿੰਘ ਚਾਵਲਾ ਕੋਲ

ਏਥੋਂ ਵਿਹਲੇ ਹੋ ਕੇ ਆਪ ਜੀ ਫਿਰ ਸਰ ਗੰਗਾ ਰਾਮ ਹਸਪਤਾਲ ਪਧਾਰੇ । ਅੰਦਰ ਇਕ ਕਮਰੇ ਵਿਚ ਸੋਹਣ ਸਿੰਘ ਚਾਵਲਾ, ਸੇਠ ਸਪੁਤਰ ਦੇ ਜ਼ਖ਼ਮੀ ਸਿਰ ਨੂੰ ਸਟਿਚਿੰਗ ਹੋ ਰਹੀ ਸੀ । ਬਾਹਰ ਕਾਰੀਡੋਰ ਵਿਚ ਬੈਂਚ ਤੇ ਸੇਠ ਧਰਮ ਸਿੰਘ ਚਾਵਲਾ ਅਤੇ ਹੰਸਪਾਲ ਹੁਰੀਂ ਬੈਠੇ ਸਨ । ਸਤਿਗੁਰੂ ਜੀ ਨੂੰ ਉਨ੍ਹਾਂ ਦੱਸਿਆਂ : ਸਟਿਚਿੰਗ ਹੋ ਰਹੀ ਹੈ । ਡਾ: ਲੂਥਰਾ ਅੰਦਰ ਗਿਆ ਹੋਇਆ ਹੈ ।

ਸਤਿਗੁਰੂ ਜੀ ਨੇ ਸੋਹਣ ਸਿੰਘ ਦੇ ਵੱਡੇ ਭਰਾ ਧਰਮ ਸਿੰਘ ਦਾ ਮੂੰਹ ਢਿੱਲਾ ਤੇ ਉਦਾਸ ਵੇਖ ਕੇ ਬਚਨ ਕੀਤਾ : ਘਬਰਾਣਾ ਕਿਸ ਗੱਲੋਂ ? ਇਹੋ ਜਿਹਾ ਕੁਝ ਤਾਂ ਜ਼ਿੰਦਗੀ ਵਿਚ ਰੋਜ਼ ਵਾਪਰਦਾ ਰਹਿੰਦਾ ਹੈ । ਦਿਲ ਤਕੜਾ ਰਖੋ । ਸਤਿਗੁਰੂ ਦਾ ਧਿਆਨ ਕਰੋ । ਹਾਲਾਤ ਤਾਂ ਐਸੇ ਸਨ ਕਿ ਬਹੁਤ ਭਿਆਨਕ ਵਾਪਰ ਜਾਂਦਾ । ਹੁਣ ਤਾਂ ਸਾਰੇ ਹੀ ਸਲਾਮਤ ਜੇ ।

ਅਤੇ ਧਰਮ ਸਿੰਘ-ਹੰਸਪਾਲ ਹੋਰਾਂ ਬੇਨਤੀ ਕੀਤੀ : ਆਗਿਆ ਹੋਵੇ ਤਾਂ ਅਮਰੀਕਾ ਅਤੇ ਬੈਂਕੋਕ ਨੂੰ ਫੋਨ ਕਰ ਦੇਈਏ । ਸਤਿਗੁਰਾਂ ਬਚਨ ਕੀਤਾ : ਕਰ ਲੈਂਦੇ ਹਾਂ ।

### ਪੂਸਾ ਰੋਡ ਕੋਠੀ

ਕੋਠੀ ਆਏ, ਕੁਛ ਜਲ ਪਾਨ ਕਰਕੇ, ਮਿਲਣ-ਗਿਲਣ ਵਾਲਿਆਂ, ਅਰਜ਼ਾਂ ਵਾਲਿਆਂ ਨੂੰ ਸਮਾਂ ਦਿਤਾ ।

ਸ. ਸੁਲੱਖਣ ਸਿੰਘ ਸੂਰ ਸ. ਸੰਪੂਰਨ ਸਿੰਘ ਜਨਰਲ ਸਕੱਤਰ ਰਾਮਗੜ੍ਹੀਆ ਸਭਾ ਦਿੱਲੀ ਨੂੰ ਲੈ ਕੇ ਆਏ । ਸ. ਸੰਪੂਰਨ ਸਿੰਘ ਨੇ ਵਿਧੀ ਪੂਰਵਕ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਅਤੇ ਕੁਛ ਗੱਲਾਂ ਬਾਤਾਂ ਹੋਈਆਂ ।

ਰਾਤੀਂ 8 ਵਜੇ ਤਾਂ ਗੁਰਦੇਵ ਸਿੰਘ ਸਰੋਦ ਆ ਗਿਆ। ਸਤਿਗੁਰੂ ਜੀ ਨੇ ਇਸ ਵਾਰ ਥਾਈਲੈਂਡ ਦੇ ਬੰਗਸੇਨ ਸਥਾਨ ਉਤੇ ਸੁਖਵਿੰਦਰ ਸਿੰਘ ਪਿੰਕੀ ਦੇ ਤਬਲੇ ਨਾਲ ਆਪਣੀ ਤਰਬਕਾਰੀ ਦੇ ਜੌਹਰਾਂ ਬਾਰੇ ਆਖਿਆ। ਸਤਿਗੁਰਾਂ ਡੇਢ ਘੰਟੇ ਦੀ ਸ਼ਾਸਤ੍ਰੀਅਤਾ ਭਰੀ ਤਰਬਕਾਰੀ ਤੇ ਇਸ ਤੋਂ ਉਪਜੇ ਆਨੰਦ ਦਾ ਜ਼ਿਕਰ ਕੀਤਾ।

## ਬੈਂਗਲੋਰ ਤੋਂ ਫੋਨ

ਜਲ ਪਾਣੀ ਛਕ ਕੇ ਸਤਿਗੁਰੂ ਜੀ ਆਪਣੇ ਕਮਰੇ ਵਿਚ ਆਏ ਤਾਂ ਸ. ਸੁਰਿੰਦਰ ਸਿੰਘ ਮਨਚੰਦਾ ਨੇ ਬੈਂਗਲੋਰ ਮਹਾਰਾਜ ਬੀਰ ਸਿੰਘ ਜੀ ਨਾਲ ਫੋਨ ਮਿਲਾ ਦਿਤਾ। ਗੱਲ ਬਾਤ ਬਿੜਦੀ ਹੋ ਰਹੀ ਸੀ, ਰਾਤੀਂ 9.20 ਤੇ।

ਹਾਂ, ਮਹਾਰਾਜ ਜੀ ?...

ਮੇਰੀ ਆਵਾਜ਼ ਸੁਹਣੀ ਹੈ ? ਹੈਲੋ ! ਹਰਪਾਲ ?...

ਹਾਂ ਜੀ।...

ਤਰਸੇਮ ਸਿੰਘ ਭੈਣੀ ਸਾਹਿਬ ਹੈ।...

(ਦੁਬਾਰਾ) ਤ ਰ ਸੇ ਮ ਭੈ ਣੀ ਸਾ ਹਿ ਬ ਹੈ।..."ਮੈਂ ਸੁਣਦਾ ਹਾਂ, ਉਹਨਾਂ ਨੂੰ ਅਵਾਜ਼ ਨਹੀਂ ਸੁਣਾਈ ਦਿੰਦੀ।"

ਹਾਂ, ਯੈਸ !

ਦੂਜੀ ਲਾਈਨ ਮਿਲਾਣ ਲਈ ਚੋਂਗਾ ਰਖ ਦਿਤਾ ਗਿਆ। ਹੁਣ ਮਾਤਾ ਜੀ ਤੇ ਠਾਕੁਰ ਦਲੀਪ ਸਿੰਘ ਜੀ ਵੀ ਫੋਨ ਕੋਲ ਆ ਬੈਠੇ !

## ਕ੍ਰਿਤੱਗਤਾ

ਰਾਤ 9.30 ਹੋਏ ਤਾਂ ਸ. ਗਿਆਨ ਸਿੰਘ ਆਪਣੀ ਸੁਪਤਨੀ ਬੀਬੀ ਰਾਜਿੰਦਰ ਕੌਰ, ਨੂੰਹ ਚਰਨਜੀਤ ਕੌਰ ਤੇ ਪੋਤਰੇ ਬੱਬੀ (ਗੁਰੰਮ੍ਰਿਤ ਸਿੰਘ) ਨਾਲ ਦਰਸ਼ਨ ਕਰਨ ਆ ਗਏ। ਭੇਟਾ ਧਰ, ਮੱਥਾ ਟੇਕ, ਕੋਲ ਬੈਠ ਗਏ। ਭਰੇ ਹੋਏ ਸ਼ੁਕਰਾਨੇ ਦੇ ਅਰਜ਼ ਕਰਨ ਲਗੇ : ਆਪ ਨੇ ਬੜੀ ਹੀ ਕ੍ਰਿਪਾ ਕੀਤੀ ਹੈ। ਅਸੀਂ ਕਿਨ੍ਹਾਂ ਸ਼ਬਦਾਂ ਨਾਲ ਆਪ ਪ੍ਰਤੀ ਕ੍ਰਿਤੱਗਤਾ ਪਰਗਟ ਕਰੀਏ।

ਇਹ ਸ. ਹਰਵਿੰਦਰ ਸਿੰਘ ਹੰਸਪਾਲ ਦਾ ਪਿਤਾ ਸੀ, ਸਤਿਗੁਰੂ ਜੀ ਦੇ ਸਨੇਹ ਅਤੇ ਕ੍ਰਿਤੱਗਤਾ ਨਾਲ ਭਰਪੂਰ।

ਸਤਿਗੁਰਾਂ ਫ਼ਰਮਾਇਆ : ਤੁਹਾਡਾ ਪਰਵਾਰ ਜਿੰਨੀ ਸੇਵਾ ਕਰਦਾ ਹੈ, ਉਸ ਦੇ ਮੁਕਾਬਲੇ ਇਹ ਕੁਝ ਵੀ ਨਹੀਂ। ਸਤਿਗੁਰੂ ਜੀ ਨੇ ਦੋ ਕੁ ਮਿੰਟਾਂ ਵਿਚ ਏਨੇ ਸ਼ਬਦ ਅਤੇ ਐਸੇ ਸ਼ਬਦ ਵਰਤ ਦਿਤੇ ਕਿ ਹੰਸਪਾਲ ਦੇ ਪਿਤਾ ਜੀ ਤੇ ਪਰਵਾਰ ਨਿਹਾਲ ਹੋ ਗਿਆ।

## ਜੀਵਨ ਮਾਰਗ

ਏਸੇ ਹੀ ਸਮੇਂ ਸਤਿਗੁਰਾਂ ਬਚਨ ਕੀਤਾ : ਜੀਵਨ ਦਾ ਮੱਧ ਵਰਤੀ ਰਸਤਾ ਹੀ

ਸੁਖਦਾਈ ਹੈ। ਆਦਮੀ ਨੂੰ ਸਦਾ ਹੀ ਦਰਮਿਆਨੇ ਤੇ ਸਾਧਾਰਣ ਰਹਿਣਾ ਚਾਹੀਦਾ ਹੈ। ਧੱਕੇ ਦਾ ਰਸਤਾ ਨਿਰਾਸ਼ਤਾ, ਉਦਾਸੀਆਂ ਤੇ ਉਬਾਸੀਆਂ ਦਾ ਹੈ। ਬਹੁਤ ਉੱਪਰ ਅਹੰਕਾਰ, ਹਉਮੈ ਅਤੇ ਦੂਜਿਆਂ ਨਾਲ ਧੱਕੇ ਦਾ ਹੈ।

## ਉਹ ਕੋਲ ਹਨ

ਹੁਣੇ ਹੁਣੇ ਅਮਰੀਕਾ ਤੋਂ ਸੇਠ ਤਰਲੋਕ ਸਿੰਘ ਸਪੁਤਰ ਬਲਦੇਵ ਸਿੰਘ ਚਾਵਲਾ ਦਾ ਫੋਨ ਆਇਆ। ਉਸ ਨਾਲ ਸੋਹਣ ਸਿੰਘ ਦੇ ਕਾਰ ਹਾਦਸੇ ਦਾ ਜ਼ਿਕਰ ਹੋ ਗਿਆ, ਉਸਨੇ ਸੇਠ ਤਰਲੋਕ ਸਿੰਘ ਹੁਰਾਂ ਨੂੰ ਬੈਂਕੋਕ ਫੋਨ ਕੀਤਾ। ਏਧਰ ਧਰਮ ਸਿੰਘ ਚਾਵਲਾ ਨੇ ਵੀ ਸੇਠ ਜੀ ਨੂੰ ਫੋਨ ਕੀਤਾ : ਸੋਹਣ ਸਿੰਘ ਭਾ ਜੀ ਹਸਪਤਾਲ ਪਏ ਨੇ, ਅਜਿਹੇ ਮੌਕੇ ਆਪ ਦਿੱਲੀ ਚਾਹੀਦੇ ਓ। ਅਗੋਂ ਸੇਠ ਹੁਰਾਂ ਕਿਹਾ : ਮੈਨੂੰ ਪਤਾ ਲਗ ਗਿਆ ਹੈ ਕਿ ਹਾਦਸਾ ਬਹੁਤ ਗੰਭੀਰ ਹੋ ਸਕਦਾ ਸੀ, ਸਤਿਗੁਰਾਂ ਹੱਥ ਦੇ ਕੇ ਸਭ ਨੂੰ ਬਚਾਅ ਲਿਆ ਹੈ। ਤਿੰਨ ਭਰਾਵਾਂ 'ਚੋਂ ਕੇਵਲ ਸੋਹਣ ਸਿੰਘ ਨੂੰ ਸਿਰ ਤੇ ਚੋਟ ਆਈ ਹੈ, ਬਾਕੀ ਦੇ ਤਾਂ ਨੌ-ਬਰ-ਬਰ-ਨੌ ਹਨ। ਜਿਨ੍ਹਾਂ ਨੇ ਭਿਆਨਕ ਹਾਦਸੇ ਤੋਂ ਬੱਚਿਆਂ ਨੂੰ ਬਚਾਅ ਲਿਆ ਹੈ, ਉਹ ਕੋਲ ਹੀ ਹਨ। ਮੈਨੂੰ ਕੋਈ ਚਿੰਤਾ ਨਹੀਂ ਸਤਿਗੁਰਾਂ ਤੇ ਭਰੋਸਾ ਰਖੋ ਸਭ ਠੀਕ ਹੋ ਜਾਵੇਗਾ।

## ਇਕ ਪ੍ਰੇਮੀ ਪਰਿਵਾਰ

ਰਾਤ ਦੇ 9.35 ਹੋਏ ਤਾਂ ਸੰਤ ਬਲਵੰਤ ਸਿੰਘ ਰਘੁਬੀਰ ਨਗਰ (ਅਜ ਕਲ ਬਾਲੀ ਨਗਰ) ਆਪਣੇ ਦੋਹਾਂ ਨੌਜਵਾਨ ਤੇ ਭਰਪੂਰ ਸਿਹਤ ਦੇ ਮਾਲਿਕ ਸਪੁਤਰਾਂ, ਸ. ਗੁਰਚਰਨ ਸਿੰਘ ਅਤੇ ਸ. ਸੁਖਦੇਵ ਸਿੰਘ ਨਾਲ ਆ ਗਏ। ਨਾਲ ਦੋ ਪੋਤਰੇ ਵੀ ਸਨ। ਭੇਟਾ ਧਰ, ਨਮਸਕਾਰ ਕਰ ਕੋਲ ਬੈਠੇ। ਸਤਿਗੁਰਾਂ ਵਿਗਸ ਕੇ ਫਰਮਾਇਆ : ਸਤਿਗੁਰੂ ਦੀ ਕਿਰਪਾ ਹੁੰਦੀ ਹੈ ਤਾਂ ਹੀ ਇੰਜ ਹੁੰਦਾ ਹੈ, ਜਿਵੇਂ ਸੰਤ ਬਲਵੰਤ ਸਿੰਘ ਦੇ ਲੜਕੇ ਪਿਤਾ ਵਾਲੇ ਰੂਪ ਵਿਚ ਅਤੇ ਏਨੇ ਪਿਆਰ ਨਾਲ ਆਏ ਹਨ।

## ਮਹਾਰਾਜ ਜੀ ਬਾਰੇ ਫੋਨ

ਬਚਨ ਕੁਝ ਹੋਰ ਵੀ ਹੁੰਦੇ ਕਿ ਬੈਂਗਲੋਰ ਤੋਂ ਸੰਤ ਜਸਵੰਤ ਸਿੰਘ ਦੀ ਸਿੰਘਣੀ ਦਾ ਫੋਨ ਆ ਗਿਆ। ਉਸਦੀ ਗੱਲ ਸੁਣਕੇ ਉਸਨੂੰ ਕਿਹਾ ਗਿਆ ਕਿ ਉਹ ਮਹਾਰਾਜ ਬੀਰ ਸਿੰਘ ਜੀ ਨੂੰ ਨਾਮਧਾਰੀ ਫਾਰਮ (ਬਿਰਡੀ) ਵਿਚ ਫੋਨ ਕਰੇ ਕਿ ਨੈਰੋਬੀ ਨੂੰ 10 ਅਗਸਤ ਵਾਲੀ ਫਲਾਈਟ ਰਾਹ ਵਿਚ ਦੋ ਥਾਈਂ ਰੁਕ ਕੇ ਜਾਵੇਗੀ। ਇਸ ਲਈ ਉਹ ਆਪਣੇ ਪ੍ਰੋਗਰਾਮ ਨੂੰ ਦੁਬਾਰਾ ਵਿਚਾਰ ਲੈਣ। ਇਹ ਵੀ ਕਿਹਾ ਕਿ ਬੇਬੇ ਜੀ ਦੇ ਨਾਲ ਉਨ੍ਹਾਂ ਦੀ ਸੇਵਕਾ 30 ਤਾਰੀਖ ਨੂੰ ਤੋਰ ਦਿਤੀ ਜਾਵੇਗੀ। ਉਹ ਦਿੱਲੀ ਪਹੁੰਚ ਗਈ ਹੈ।

### ਮਨਚੰਦਾ ਨੂੰ

ਸਤਿਗੁਰੂ ਜੀ ਪਾਸ ਜਰਮਨੀ ਦੇ ਕਿਸੇ ਸ਼ਹਿਰ ਵਿਚ ਪਸ਼ੂਆਂ ਦੀ ਭਾਰੀ ਨੁਮਾਇਸ਼ ਦੀ ਪੁਸਤਕਾ ਪਈ ਸੀ। ਉਸਨੂੰ ਉਠਾ, ਵਰਕੇ ਫਰੋਲ, ਕੋਲ ਬੈਠੇ ਸੁਰਿੰਦਰ ਸਿੰਘ ਮਨਚੰਦਾ ਨੂੰ ਦਿੰਦਿਆਂ ਆਖਿਆ : ਅਹਿ ਲੈ, ਏਥੇ ਵੀ ਜਾਣਾ ਹੈ। ਮੈਂ ਹੁਣ ਕੁਛ ਨਹੀਂ ਸੋਚਣਾ, ਸਾਰਾ ਪ੍ਰੋਗਰਾਮ ਤੂੰ ਹੀ ਬਣਾਣਾ ਹੈ। ਜੋ ਜੋ ਦੱਸੀਆਂ ਹਨ, ਸਾਰੀਆਂ ਥਾਵਾਂ ਕਵਰ ਹੋ ਜਾਣ।

ਗੁਰਦੇਵ ਸਿੰਘ ਸਰੋਦ ਨੂੰ ਬੰਗਸੈਨ (ਥਾਈਲੈਂਡ) ਵਾਲੀ ਤਰਬਕਾਰੀ ਤੇ ਪਿੰਕੀ ਦੇ ਤਬਲੇ ਦੀ ਕੈਸੇਟ ਲਗਾ ਕੇ ਦਿਤੀ ਗਈ। ਟੇਪ ਰਿਕਾਰਡਰ ਚਲੀ ਜਾ ਰਹੀ ਸੀ। ਵਿਚ ਵਿਚ ਲੁੜੀਂਦੀ ਗੱਲ ਬਾਤ ਜਾਂ ਟਿਪਣੀਆਂ ਵੀ ਹੋ ਜਾਂਦੀਆਂ। ਗੁਰਦੇਵ ਸਿੰਘ ਪੂਰੇ ਧਿਆਨ ਨਾਲ ਸੁਣ ਰਿਹਾ ਸੀ। ਸਤਿਗੁਰੂ ਜੀ ਮੰਜੇ ਉਪਰ ਚੌਕੜਾ ਲਗਾਈ ਆਪਣੇ ਆਪ ਨੂੰ ਸੁਣ ਰਹੇ ਸਨ।

### ਕੀਮਤੀ ਕੈਸੇਟ

ਗੁਰਦੇਵ ਸਿੰਘ ਨੇ ਸਾਰੀ ਕੈਸੇਟ ਸੁਣਕੇ ਅਰਜ਼ ਕੀਤੀ : ਸੱਚੇ ਪਾਤਸ਼ਾਹ ਇਹ ਬੜੀ ਕੀਮਤੀ ਕੈਸੇਟ ਹੈ। ਆਪ ਨੇ ਇਕਦਮ ਏਨਾ ਵਜਾ ਲਿਆ ਕਿ ਇਹ ਸੰਗੀਤਕਾਰਾਂ ਦੀ ਇਕ ਬੈਠਕ ਜਿੰਨਾ ਹੈ। ਸਾਨੂੰ ਇਸਦੀ ਰੀਕਾਰਡਿੰਗ ਕਾਪੀ ਮਿਲਣੀ ਚਾਹੀਦੀ ਹੈ। ਸਤਿਗੁਰਾਂ ਪ੍ਰਸੰਨ ਹੋ ਕੇ ਕਿਹਾ : ਇਕ ਕੀ, ਦੋ ਕੈਸੇਟਾਂ ਤਿਆਰ ਕਰਵਾ ਲੈਂਦੇ ਹਾਂ। ਇਕ ਤੁਸਾਂ ਦੋਹਾਂ (ਗੁਰਦੇਵ-ਹਰਭਜਨ) ਲਈ ਅਤੇ ਇਕ ਰਾਜਨ-ਸਾਜਨ ਲਈ।

ਅਤੇ ਕੈਸੇਟਾਂ ਤਿਆਰ ਕਰਨ ਲਈ ਡਿਊਟੀ ਤੁਰਤ ਗੁਰਮੁਖ ਸਿੰਘ ਲੋਹਾਰਾਂ ਵਾਲੇ ਦੀ ਲਗ ਗਈ।

ਸਤਿਗੁਰੂ ਜੀ 10.20 ਤੇ ਹੀ ਰਾਤੀਂ ਬਿਰਾਜਣ ਲਈ ਉਠੇ।

## 25 ਜੁਲਾਈ 1980, ਸ਼ੁਕਰਵਾਰ
## ਨਵੀਂ ਦਿੱਲੀ

### ਗੱਲ ਦੋ ਲੱਖ ਰੁਪਏ ਦੀ

ਸਤਿਗੁਰੂ ਜੀ ਨੂੰ ਕੱਲ ਦਿੱਲੀ ਆਉਂਦਿਆਂ ਹੀ ਪਤਾ ਲਗ ਗਿਆ ਸੀ ਕਿ ਭੈਣੀ ਸਾਹਿਬ ਦੇ ਸਿਮ੍ਰਤੀ ਮੰਦਰ ਦੇ ਦਰਾਂ ਵਾਸਤੇ ਲਕੜ ਦੇ ਦਰਵਾਜਿਆਂ ਨਾਲੋਂ ਅਲਮੋਨੀਅਮ ਦੇ ਦਰਵਾਜ਼ੇ ਵਧੇਰੇ ਮਜ਼ਬੂਤ ਰਹਿਣਗੇ। ਟਿਕਾਊ ਤੇ ਸੁੰਦਰ ਵੀ ਹੋਣਗੇ। ਪਰ ਇਹਨਾਂ ਤੇ ਖਰਚ ਦੋ ਲੱਖ ਰੁਪੈ ਆਵੇਗਾ। ਇਸ ਬਾਰੇ ਵਿਚ ਮਾਤਾ ਚੰਦ ਕੌਰ ਤੇ ਸ. ਪ੍ਰੀਤਮ ਸਿੰਘ ਬਾਲੀ ਨਗਰ ਨੇ ਕੁਛ ਜਤਨ ਕੀਤਾ, ਪਰ ਗੱਲ ਬਣੀ ਨ। ਸੱਚੇ ਪਾਤਸ਼ਾਹ ਜੀ ਨੂੰ ਜਦੋਂ ਸਾਰੀ ਰਿਪੋਰਟ ਪੇਸ਼ ਕੀਤੀ ਗਈ ਤਾਂ ਆਪ ਨੇ ਕਿਹਾ : ਚਿੰਤਾ ਨ ਕਰੋ। ਦੋ ਲੱਖ ਰੁਪੈਆ ਦੋ ਦਿਨਾਂ ਵਿਚ ਹੀ ਇਕੱਤਰ ਹੋ ਜਾਏਗਾ। ਸੰਗਤ ਵਿਚ ਕਿਸੇ ਗੱਲ ਦਾ ਘਾਟਾ ਨਹੀਂ। ਅਤੇ ਇਸ ਸੰਬੰਧੀ ਵਿਉਂਤਾਂ ਹੋਣ ਲਗੀਆਂ।

ਅੱਜ ਸਵੇਰ ਦਾ ਆਰੰਭ ਸੰਤ ਕਰਤਾਰ ਸਿੰਘ ਢੋਂਡਾ ਦੇ ਲੋਕਲ ਜਥੇ ਦੀ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਖੇ ਆਸਾ ਦੀ ਵਾਰ ਦੇ ਕੀਰਤਨ ਨਾਲ ਹੋਇਆ । ਸਾਧ ਸੰਗਤ ਗੁਰੂ ਦਰਸ਼ਨਾਂ ਦੀ ਤਾਂਘ ਲਈ ਹੁੰਮ ਹੁਮਾਕੇ ਆਈ । ਵਿਸ਼ਾਲ ਹਾਲ ਭਰਪੂਰ ਹੋ ਛਲਕ ਪਿਆ ।

## ਸ੍ਰੀ ਹਰੀ ਪ੍ਰਤਾਪ ਨਿਵਾਸ ਵਿਖੇ

ਪੂਸਾ ਰੋਡ ਕੋਠੀ ਵਿਚ ਮੈਂ ਮਸਾਂ 11 ਵਜੇ ਤਕ ਪਹੁੰਚ ਸਕਿਆ । ਸਤਿਗੁਰੂ ਜੀ ਬੈਠਣ ਕਮਰੇ ਵਿਚ, ਬਾਹਰੋਂ ਆਏ ਚਿੱਠੀ ਪੱਤਰ ਦਾ ਅਵਲੋਕਨ ਕਰ ਰਹੇ ਸਨ । ਕੁਛ ਚਿੱਠੀਆਂ ਸ. ਹੰਸਪਾਲ ਨੂੰ ਦਿਤੀਆਂ ਗਈਆਂ, ਉੱਤਰ ਦੇਣ ਜਾਂ ਅਮਲ ਕਰਵਾਣ ਵਾਸਤੇ । ਇਕ ਚਿੱਠੀ ਮੇਰੇ ਵਲ ਵੀ ਵਧਾਈ ਗਈ । ਇਹ ਕਮਿਊਨਿਸਟ ਪਾਰਟੀ ਆਫ਼ ਇੰਡੀਆ ਦੇ ਬਜ਼ੁਰਗ ਨੇਤਾ ਕਾਮਰੇਡ ਸੋਹਣ ਸਿੰਘ ਜੋਸ਼ ਦੀ ਸੀ । ਮੈਂ ਉਹ ਚਿੱਠੀ ਸ੍ਰੀ ਜੋਸ਼ ਅਤੇ ਸ੍ਰੀ ਸਤਿਗੁਰੂ ਜੀ ਦੇ ਸੰਬੰਧਾਂ ਨੂੰ ਸੰਭਾਲਣ ਲਈ ਏਥੇ ਨਕਲ ਕਰ ਰਿਹਾ ਹਾਂ ।

## ਕਾਮਰੇਡ ਜੋਸ਼ ਦੀ ਚਿੱਠੀ

15, ਕੋਟਲਾ ਮਾਰਗ,
ਨਵੀਂ ਦਿਲੀ 2
16.7.80

ਸੇਵਾ ਵਿਚ
ਨਾਮਧਾਰੀ ਪੰਥ ਦੇ ਸਿਰਤਾਜ
ਮਹਾਰਾਜ ਜਗਜੀਤ ਸਿੰਘ ਜੀ
ਭੈਣੀ ਸਾਹਿਬ, ਲੁਧਿਆਣਾ ।

ਸ੍ਰੀ ਮਾਨ ਜੀ,
ਪ੍ਰਣਾਮ ।

ਇੰਗਲੈਂਡ ਵਿਚ, ਵਿਸ਼ਵ ਪੰਜਾਬੀ ਸਾਹਿਤ ਸੰਮੇਲਨ ਦੇ ਦੌਰਾਨ, ਇਕ ਦਿਨ, ਤੁਹਾਡੇ ਇਕ ਸ਼ਰਧਾਲੂ ਨੇ ਮੈਨੂੰ ਮਿਲ ਕੇ, ਇਕ ਉੱਨ ਦੀ ਮਨਮੋਹਣੀ ਮਾਲਾ ਦਿਤੀ ਅਤੇ ਕਿਹਾ : ਨਾਮਧਾਰੀ ਪੰਥ ਦੇ ਸਿਰਤਾਜ ਨੇ ਤੁਹਾਨੂੰ ਯਾਦ ਕੀਤਾ ਹੈ ਅਤੇ ਇਹ ਮਾਲਾ ਭੇਜੀ ਹੈ । ਮੈਂ ਦੋਹਾਂ ਹੱਥਾਂ ਦੇ ਜੋੜ ਕੇ ਬਣਾਏ ਬੁਕ ਵਿਚ ਇਹ ਮਾਲਾ ਰਖਵਾਈ ਅਤੇ ਸਿਰ ਮੱਥੇ ਤੇ ਰੱਖੀ !

ਇਹ ਮਾਲਾ, ਤੁਹਾਡੀ ਯਾਦਗਾਰ ਵਜੋਂ, ਆਪਣੇ ਘਰ ਚੇਤਨ ਪੁਰੇ (ਅੰਮ੍ਰਿਤਸਰ) ਵਿਚ ਹਮੇਸ਼ਾ ਸੰਭਾਲ ਕੇ ਰੱਖੀ ਜਾਏਗੀ । ਅਤੇ ਤੁਹਾਡੀ ਯਾਦਆਵਰੀ ਨੂੰ ਹਮੇਸ਼ਾ-ਤਾਜ਼ਾ ਰਖਦੀ ਰਹੇਗੀ !

ਇਸ ਯਾਦ ਆਵਰੀ ਲਈ ਬਹੁਤ ਬਹੁਤ ਧਨਵਾਦ !

ਦਿੱਲੀ : ਤੁਹਾਡਾ ਆਪਣਾ

ਬੁਧਵਾਰ, 16 ਜੁਲਾਈ ਸੋਹਨ ਸਿੰਘ ਜੋਸ਼

(ਚੇਤਨ ਪੁਰਾ, ਅੰਮ੍ਰਿਤਸਰ)

## ਭੈਣੀ ਸਾਹਿਬੋਂ

ਸ੍ਰੀ ਭੈਣੀ ਸਾਹਿਬ ਤੋਂ ਵੀ ਅੱਜ ਪਿਛਲੇ ਦਿਨਾਂ ਦੀ ਡਾਕ ਆਈ। ਹਜ਼ੂਰੀ ਲਾਂਗਰੀ ਬਲਦੇਵ ਸਿੰਘ ਤੇ ਕੁਝ ਹੋਰ ਸਿੰਘ ਵੀ ਭੈਣੀ ਸਾਹਿਬੋਂ ਆਏ। ਮਿ: ਅਰਜਨ ਸਿੰਘ ਭੈਣੀ ਸਾਹਿਬ ਦੇ ਸਾਹਮਣੇ, ਸੜਕੋਂ ਪਾਰ ਵਾਲੇ ਘਰ ਵਾਲਾ ਲਾਭ ਸਿੰਘ ਜੱਟ ਕਿਸੇ ਨਿਜੀ ਮਸਲੇ ਬਾਰੇ ਗੁਰੂ ਕੀ ਸ਼ਰਣ ਆਇਆ। ਸਤਿਗੁਰੂ ਜੀ ਨੇ ਉਹਦਾ ਪੱਤਰ ਵੀ ਉਸਦੇ ਬਾਹਰ ਨਿਕਲਦਿਆਂ ਹੀ ਵਾਚਿਆ।

11 ਵਜੇ ਆਪ ਜੀ ਨੇ ਇਸ਼ਨਾਨ ਕੀਤਾ, ਪ੍ਰਸ਼ਾਦ ਛਕਿਆ ਤੇ 12 ਵਜੇ ਤਕ ਹਲਕੀ ਜਿਹੀ ਨੀਂਦ ਲੈਣ ਲਈ ਇਕਾਂਤ ਹੋਏ।

## ਨਰਿੰਦਰ ਸਿੰਘ ਖੁਰਾਣਾ ਨਾਲ

ਜਦੋਂ ਮੈਂ ਬੈਠਣ ਕਮਰੇ 'ਚੋਂ ਬਾਹਰ ਨਿਕਲਿਆ, ਸਮਾ 2.25 ਦਿਨ ਦਾ ਸੀ। ਸਤਿਗੁਰੂ ਜੀ ਕਾਰੀਡੋਰ ਵਿਚ ਖਲੋਤੇ ਸ. ਨਰਿੰਦਰ ਸਿੰਘ ਗਾਂਧੀ ਨਗਰ ਵਾਲੇ ਨਾਲ ਬਚਨ ਕਰ ਰਹੇ ਸਨ। ਉਸਨੇ ਕਿਸੇ ਦੀ ਸ਼ਕਾਇਤ ਜਾਂ ਤਲਖ਼ ਕਲਾਮੀ ਦੀ ਗੱਲ ਕੀਤੀ ਹੋਵੇਗੀ, ਉਸਨੂੰ ਸੱਚੇ ਪਾਤਸ਼ਾਹ ਕਹਿ ਰਹੇ ਸਨ : ਪਿਆਰੇ ਨਰਿੰਦਰ, ਮਨ ਤਾਂ ਮਾਰਨਾ ਹੀ ਪੈਂਦਾ ਹੈ। ਦੁਨੀਆਂ ਵਿਚ ਸਭ ਕੁਝ ਸਾਡੀ ਮਰਜ਼ੀ ਮੁਤਾਬਕ ਨਹੀਂ ਹੁੰਦਾ ! ਮੈਂ ਕੋਲ ਦੀ ਲੰਘ ਕੇ ਹਾਲ ਕਮਰੇ ਵਿਚ ਆ ਬੈਠਾ ਜਿਥੇ ਸੰਗੀਤ ਸਭਾ ਦੇ ਕਾਰਜ ਕਰਮ ਦੀ ਤਿਆਰੀ ਸੰਤ ਗੁਰਮੁਖ ਸਿੰਘ ਲੁਹਾਰਾਂ ਕਰ ਰਿਹਾ ਸੀ।

ਪਰ ਸਤਿਗੁਰੂ ਜੀ ਤਾਂ ਇਸ ਜਗਹ ਤੇ ਆਏ ਹੀ ਨਾ।

ਆਪ ਜੀ ਆਪਣੇ ਕਮਰੇ ਵਿਚ ਰਾਜਨ, ਗੁਰਦੇਵ ਸਿੰਘ, ਮੋਹਣ ਸਿੰਘ, ਸੁਖਦੇਵ ਸਿੰਘ ਅਤੇ ਪਿੰਕੀ ਨੂੰ 16.1.80 ਨੂੰ ਬੰਗਸੈਨ ਵਿਚ ਵਜਾਈ ਦਿਲਰੁਬਾ ਤਰਬਕਾਰੀ ਦੀ ਰੀਕਾਰਡਿੰਗ ਸੁਣਾ ਰਹੇ ਸਨ।

ਏਥੇ ਜਦੋਂ ਏਨਾ ਲੰਮਾ ਚਿਰ ਵਜਾਣ ਦੀ ਪ੍ਰਸੰਸਾ ਹੋਈ ਤਾਂ ਸਤਿਗੁਰੂ ਜੀ ਹੱਸੇ। ਕਿਹੋ ਨੇ : ਉਸ ਦਿਨ ਪਿੰਕੀ ਦੇ ਡੌਲੇ ਥੱਕ ਗਏ। ਅਗਲੇ ਦਿਨ ਖੱਲੀਆਂ ਠੀਕ ਕਰਵਾਣ ਲਈ ਮਾਲਿਸ਼ਾਂ ਕਰਵਾਂਦਾ ਫਿਰਿਆ ਪਰ ਮੈਂ ਤਾਂ ਜਿਉਂ ਕਾ ਤਿਉਂ ਸਾਂ।

## ਡਾ: ਸੁਰਜੀਤ ਸਿੰਘ

ਮੈਂ 3 ਕੁ ਵਜੇ ਉਪਰਲੇ ਕਮਰੇ ਵਿਚ ਪੁੱਜਾ ਤਾਂ ਇਕ ਡਾ: ਸੁਰਜੀਤ ਸਿੰਘ ਨਾਮੀ ਨੌਜਵਾਨ ਆਪਣੀ ਮਾਤਾ ਨਾਲ ਸਤਿਗੁਰੂ ਜੀ ਦੇ ਚਰਨਾਂ ਵਿਚ ਆਇਆ। ਇਸਦਾ ਲਿਬਾਸ ਸਫਾਰੀ ਸੂਟ ਤੇ ਸਿਰ ਤੇ ਹਲਕੀ ਨੀਲੀ ਟੇਢੀ ਪੱਗ ਵੇਖਕੇ ਸਤਿਗੁਰੂ ਜੀ ਨੇ

ਬੜੇ ਸਹਿੰਦੇ ਸਹਿੰਦੇ ਢੰਗ ਨਾਲ ਸਮਝਾਇਆ। ਅਖ਼ੀਰ ਤੇ ਆਖਿਆ : ਨੀਲੀ ਕਾਲੀ ਨ ਬੰਨ੍ਹਿਆਂ ਕਰੋ। ਤੁਹਾਨੂੰ ਪਤਾ ਈ ਹੈ, ਇਹ ਰੰਗ ਸਾਡੀ ਮਰਿਆਦਾ ਦੇ ਉਲਟ ਹਨ।

"ਸੱਚੇ ਪਾਤਸ਼ਾਹ, ਮੈਂ ਸਿੱਧਾ ਹਸਪਤਾਲੋਂ ਆ ਰਿਹਾ ਹਾਂ।" ਕਹਿੰਦਾ ਬੜੇ ਧਿਆਨ ਨਾਲ ਸਤਿਗੁਰੂ ਜੀ ਦੇ ਗੋਡਿਆਂ ਨੂੰ ਹੱਥ ਲਾਈ ਜਾਵੇਂ, ਪਲੋਸੀ ਜਾਵੇ।

ਸਤਿਗੁਰਾਂ ਪੁੱਛਿਆ : ਕੀ ਹਸਪਤਾਲ ਦਾ ਕਾਇਦਾ ਹੈ ਕਿ ਪੱਗ ਨੀਲੀ ਹੀ ਬੰਨ੍ਹੀ ਜਾਵੇ ?

"ਨਹੀਂ, ਦੀਨ ਦਿਆਲ, ਮੈਂ ਫੇਰ ਨਹੀਂ ਬੰਨ੍ਹਾਂਗਾ!" ਤੇ ਗੱਲ ਮੁਕ ਗਈ। ਉਹ ਮਾਂ ਪੁਤ ਬੜੇ ਪ੍ਰੇਮ ਨਾਲ ਬੈਠ ਤਰਬਕਾਰੀ ਦੀ ਕੈਸੇਟ ਸੁਣਦੇ ਰਹੇ।

(ਡਾ: ਸੁਰਜੀਤ ਸਿੰਘ ਦੀ ਮਾਤਾ ਸੰਤ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ ਵਾਲਿਆਂ ਦੀ ਮਾਸੀ ਹੈ)

ਦਿੱਲੀ ਦੇ ਸੂਬਾ ਗੰਡਾ ਸਿੰਘ ਜੀ ਅਤੇ ਇਨ੍ਹਾਂ ਦਾ ਬੇਟਾ ਗਿਆਨੀ ਜਸਵੰਤ ਸਿੰਘ ਹੁਰੀਂ ਵੀ ਨਮਸਕਾਰ ਕਰਕੇ ਆ ਬੈਠੇ ਅਤੇ ਫਿਰ ਇਕ ਜਥਾ ਬੀਬੀਆਂ ਦਾ।

## ਸ. ਮਹਿੰਦਰ ਸਿੰਘ ਗਿੱਲ

ਸ. ਹਰਵਿੰਦਰ ਸਿੰਘ ਹੰਸਪਾਲ ਨੇ ਆਕੇ ਸਤਿਗੁਰੂ ਜੀ ਤੋਂ ਆਗਿਆ ਪ੍ਰਾਪਤ ਕੀਤੀ ਕਿ ਜੇ ਸ. ਮਹਿੰਦਰ ਸਿੰਘ ਗਿੱਲ (ਕਦੇ ਪੰਜਾਬ ਕਾਂਗਰਸ ਦਾ ਪ੍ਰੈਜ਼ੀਡੈਂਟ) ਨੂੰ ਸਮਾਂ ਮਿਲ ਸਕੇ! ਪਰਵਾਨਗੀ ਉਪ੍ਰੰਤ ਗੁਰਭਜਨ ਸਿੰਘ ਸਾਬਕਾ ਸਕੱਤਰ ਨਾਲ ਸ. ਗਿੱਲ ਹੋਰੀਂ ਅੰਦਰ ਆ ਗਏ। ਸਤਿਗੁਰੂ ਜੀ ਦੇ ਨਿਜੀ ਕਮਰੇ ਵਿਚ 5-6 ਮਿੰਟ ਗੱਲਬਾਤ ਹੋਈ ਅਤੇ ਗਿੱਲ ਸਾਹਿਬ ਵਾਪਸ ਹੋ ਗਏ।

## ਸੰਤ ਬਸੰਤ ਸਿੰਘ ਬਾਜਾ ਖਾਨਾ ਸੁਰਗਵਾਸ

ਦਮਦਮੇ (ਸਰਸਾ) ਦੇ ਸੰਤ ਮੁਖਤਿਆਰ ਸਿੰਘ ਅਤੇ ਸੰਤ ਗੁਰਚਰਨ ਸਿੰਘ ਜੀ ਨੇ ਸਤਿਗੁਰੂ ਜੀ ਦੇ ਚਰਨੀਂ ਆ ਸੀਸ ਝੁਕਾਇਆ। ਇਹਨਾਂ, ਪਿਤਾ ਜੀ ਦੇ ਭੋਗ ਪੁਆਉਣ ਲਈ ਤਾਰੀਖ਼ ਮੰਗੀ। ਸਤਿਗੁਰੂ ਜੀ ਨੇ 6 ਅਗਸਤ 1980 ਦਾ ਦਿਨ ਮੁਕਰਰ ਕੀਤਾ। ਮੇਰੇ ਪੁਛਣ ਤੇ ਸ. ਮੁਖਤਿਆਰ ਸਿੰਘ ਨੇ ਦੱਸਿਆ : ਪਿਤਾ ਜੀ ਬੜੀ ਸਹਿਜ ਅਵਸਥਾ ਵਿਚ ਹੀ ਪੂਰੇ ਹੋਏ ਹਨ। ਕੋਈ ਦੁਖ, ਰੋਗ, ਸੋਗ ਨਹੀਂ ਸੀ। ਸੰਤ ਬਸੰਤ ਸਿੰਘ ਦਮਦਮਾ ਨੇ ਪਿਛਲੇ ਸਾਲ ਹੀ ਸਾਧ ਸੰਗਤ ਦਾ ਅੱਸੂ ਦੇ ਮੇਲੇ ਵਰਗਾ ਇਕਠ ਸੱਦ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕਰ, ਮਨਾ, 17 ਦਿਨਾਂ ਦਾ ਸਾਲਾਨਾ ਜਪ ਪ੍ਰਯੋਗ ਕਰਵਾਇਆ ਸੀ। ਉਹ 13 ਜੁਲਾਈ 1980 ਐਤਵਾਰ ਵਾਲੇ ਦਿਨ, ਦੁਪਹਿਰੇ 2.30 ਤੇ ਪਰਲੋਕ ਪਿਆਨਾ ਕਰ ਗਏ। ਅੰਤਮ ਸ਼ਬਦ ਆਪ ਨੇ ਦੋ ਵਾਰ ਕਹੇ : ਅਕਾਲ ਪੁਰਖ, ਬਖਸ਼ਸ਼! ਅਤੇ ਪ੍ਰਾਣ ਦੇ ਦਿਤੇ। ਆਯੂ 65 ਸਾਲ ਸੀ।

## ਇਕ ਭੈਣ ਦੂਰ ਦੇ ਸ਼ਹਿਰ ਦੀ

ਨੰਣਾਨ ਭਰਜਾਈ ਦੀ ਇਕ ਜੋੜੀ ਗੁਰੂ ਕੇ ਹਜ਼ੂਰ ਆਈ। ਅਰਜ਼ ਕੀਤੀ ਕਿ ਇਕ

ਦਾ ਪਤੀ ਉਸਨੂੰ ਲਿਜਾਂਦਾ ਨਹੀਂ। ਸਤਿਗੁਰੂ ਜੀ ਨੇ ਸ. ਹੰਸਪਾਲ ਦੇ ਜ਼ਿੰਮੇ ਲਾਇਆ ਕਿ ਇਹਨਾਂ ਨੂੰ ਸੁਣੋ ਤੇ ਦੂਜੀ ਧਿਰ ਨੂੰ ਵੀ ਸੱਦ ਕੇ ਸਮਝਾਏ। ਅਮੁਲਾ ਜੀਵਨ ਫ਼ਜ਼ੂਲ ਦੀਆਂ ਜ਼ਿਦਾਂ ਵਿਚ ਪੈ ਕੇ ਕਿਉਂ ਗਵਾਂਦੇ ਹਨ।

ਇਕ ਹੋਰ ਜੋੜੇ ਦੀ ਨਾਚਾਕੀ ਦੀ ਸਤਿਗੁਰਾਂ ਪਾਸ ਅਰਜ਼ ਹੋਈ। ਤਿੰਨ ਸਾਲ ਹੋ ਗਏ ਸਨ ਪਤੀ-ਪਤਨੀ ਦੀ ਅਣਬਣ ਨੂੰ। ਸਤਿਗੁਰਾਂ ਦੋਹਾਂ ਧਿਰਾਂ ਨੂੰ ਸਮਝਾਇਆ : ਘਰ ਗ੍ਰਿਸਤੀ ਤਾਂ ਝੁਕ ਝੁਕਾਅ ਦੀ ਹੀ ਹੈ। ਵਖ ਵਖ ਪਰਵਾਰਾਂ 'ਚੋਂ ਬੱਚੇ ਆਪਣਾ ਸੁਭਾਉ ਤੇ ਰਹਿਣ ਸਹਿਣ ਲੈਂਦੇ ਹਨ, ਜੇ ਕੋਈ ਇਕੱਲਾ ਕਹੇ ਕਿ ਮੇਰੀ ਮਰਜ਼ੀ ਹੀ ਚੱਲੇ ਤਾਂ ਦੂਜੇ ਨੂੰ ਮੰਨ ਕੇ ਹੀ ਚਲਣਾ ਬਣਦਾ ਹੈ। ਜੇ ਜ਼ੋਰ ਅਜ਼ਮਾਈ ਹੀ ਮੁੱਦਾ ਬਣ ਜਾਇ ਫਿਰ ਸੁਖ ਸੁਆਦ ਕਿਥੇ ?

ਜਾਪਦਾ ਸੀ ਇਹ ਆਰੰਭ ਹੀ ਸੀ ਅਜੇ ਸਤਿਗੁਰੂ ਜੀ ਪਾਸ।

ਰਮੇਸ਼ ਨਗਰ ਧਰਮਸਾਲਾ ਵਿਚ ਗੁਰੂ ਕੇ ਦਰਸ਼ਨ ਕਰਦਿਆਂ ਸਾਧ ਸੰਗਤ ਵਲੋਂ ਇਕ ਘੰਟਾ ਨਾਮ ਸਿਮਰਨ ਹੋਇਆ ਅਤੇ ਅੱਧਾ ਘੰਟਾ ਕੀਰਤਨ।

## ਸਵੈ ਪ੍ਰਸੰਸਾ

ਦੀਵਾਨ ਉਪ੍ਰੰਤ ਸ. ਬੂਟਾ ਸਿੰਘ ਕਹਾਣੀਕਾਰ, ਸ਼ਕਤੀ ਨਗਰ, ਦਿੱਲੀ ਵਾਲਾ ਮਿਲਿਆ। ਮੇਰਾ ਚਿਰ ਪੁਰਾਣਾ ਮਿਤਰ ਹੈ। ਵਰਿਆਮ 'ਚੋਂ ਪੜ੍ਹੀਆਂ 'ਬੀਤੇ ਦੀਆਂ ਪੈੜਾਂ' ਦਾ ਜ਼ਿਕਰ ਕਰਦਿਆਂ ਕਹਿਣ ਲਗਾ : ਮੈਂ 'ਵਰਿਆਮ' ਰਸਾਲਾ ਲਗਾਤਾਰ ਪੜ੍ਹਦਾ ਆ ਰਿਹਾ ਹਾਂ। ਤੁਹਾਡੀ ਡਾਇਰੀ ਉਸ ਵਿਚ ਕਮਾਲ ਦੀ ਚੀਜ਼ ਹੈ। ਵਾਕਫ਼ੀ, ਇਤਿਹਾਸ ਅਤੇ ਨਿੱਜਤਵ ਸਭ ਕੁਝ ਲਭਦਾ ਹੈ।

## ਸ. ਮਹਿੰਦਰ ਸਿੰਘ ਐਮ. ਐਲ. ਏ.

ਨਾਮਧਾਰੀ ਸੱਜਣ ਸ. ਮਹਿੰਗਾ ਸਿੰਘ ਦਾ ਵੱਡਾ ਸਪੁਤਰ ਸ. ਮਹਿੰਦਰ ਸਿੰਘ ਜੁ ਯੂ. ਪੀ. ਦਾ ਐਮ. ਐਲ. ਏ. ਚੁਣਿਆ ਗਿਆ ਹੈ, ਆਪਣੇ ਮਿੱਤਰਾਂ ਕਾਨਪੁਰ ਦੇ ਜਸਬੀਰ ਸਿੰਘ ਅਤੇ ਦਿੱਲੀ ਦੇ ਸ. ਸੁਲਖਣ ਸਿੰਘ ਸੂਰ ਨਾਲ ਸਤਿਗੁਰੂ ਜੀ ਦਾ ਧਨਵਾਦ ਕਰਨ ਆਇਆ। ਸਤਿਗੁਰੂ ਜੀ ਨੇ ਦੋ ਮਿੰਟ ਵਖਰਿਆਂ ਲੈ ਜਾਕੇ ਉਸ ਨੂੰ ਸਾਰੇ ਕੰਮਾਂ ਵਿਚ ਸ਼੍ਰੀ ਹੰਸਪਾਲ ਤੇ ਸਾਥੀਆਂ ਨਾਲ ਤਾਲ ਮੇਲ ਰਖਣ ਦੀ ਪ੍ਰੇਰਨਾ ਦਿੱਤੀ। ਦਿੱਲੀ ਆਵੇ ਤਾਂ ਮਿਲਣ ਦੀ ਪੱਕੀ ਕੀਤੀ।

## ਮਾਈਆਂ ਦਾ ਉੱਦਮ

6.15 ਵਜੇ ਸ਼ਾਮੀ ਦੀਵਾਨ ਦੀ ਸਮਾਪਤੀ ਤੋਂ ਪਿਛੋਂ ਰਮੇਸ਼ ਨਗਰ ਅਤੇ ਹੋਰ ਨੇੜੇ ਦੀਆਂ ਕਾਲੋਨੀਆਂ ਦੀਆਂ ਬੀਬੀਆਂ ਗੁਰੂ ਚਰਨਾਂ ਵਿਚ ਹਾਜ਼ਰ ਹੋਈਆਂ। ਇਹ ਬੀਬੀ ਇੰਦਰ ਕੌਰ ਹਰਬੰਸ ਕੌਰ ਦੀ ਅਗਵਾਈ ਵਿਚ ਰੋਜ਼ਾਨਾ ਵਰਨੀਆਂ ਕਰਦੀਆਂ ਰਹੀਆਂ ਹਨ। ਬੀਬੀ ਇੰਦਰ ਕੌਰ ਨੇ ਥਹੀ ਨੋਟਾਂ ਦੀ ਅਤੇ ਰੁਪਏ ਰੁਪਏ ਦੇ ਸਿੱਕੇ ਦੇ ਦੋ ਬੁਕ ਮੱਥਾ ਟੇਕ ਕੇ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਇਹ ਉਹਨਾਂ ਵਲੋਂ

56 ਵਰਨੀਆਂ ਦੀ ਭੇਟਾ ਸਿਮ੍ਰਤੀ ਮੰਦਰ ਲਈ ਪਰਵਾਨ ਕੀਤੀ ਜਾਏ।

ਸਤਿਗੁਰੂ ਜੀ ਨੇ ਮਾਤਾ ਦੀ ਬੇਨਤੀ ਪ੍ਰਸੰਨਤਾ ਪੂਰਵਕ ਪਰਵਾਨ ਕੀਤੀ ਅਤੇ ਮਾਈਆਂ ਦੇ ਉੱਦਮ ਦੀ ਪ੍ਰਸੰਸਾ ਕੀਤੀ।

**ਅਤਿਅੰਤ ਅਹਿਮ ਅਰਜ਼**

ਉਪਰਲੀ ਗੱਲਬਾਤ ਤੋਂ ਪਿਛੋਂ ਉਪਰ ਅੰਕਿਤ 51 ਭੈਣਾਂ, ਮਾਈਆਂ ਨੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਦੁਬਾਰਾ ਖਲੋ ਕੇ, ਹੱਥ ਜੋੜ ਕੇ ਬੇਨਤੀ ਕੀਤੀ। ਮੁਖ ਬੁਲਾਰਾ ਬੀਬੀ ਇੰਦਰ ਕੌਰ ਸੀ। ਇਸੇ ਹੀ ਅਰਜ਼ ਦੀ ਹੋਰ ਪੁਸ਼ਟੀ ਲਈ ਬੀਬੀ ਹਰਬੰਸ ਕੌਰ ਢੇਡਾ ਵੀ ਬੇਨਤੀ ਕਰਨ ਲਗੀ। ਅਰਜ਼ ਇਹ ਸੀ ਕਿ ਪਿਛਲੇ ਕਈ ਸਾਲਾਂ ਤੋਂ ਸਤਿਗੁਰੂ ਜੀ ਵਲੋਂ ਦਿੱਲੀ ਵਿਚ ਨਾਮਧਾਰੀ ਸ਼ਾਦੀਆਂ ਕਰਨ ਦੀ ਰੋਕ ਲਗੀ ਹੋਈ ਹੈ। ਅਨੰਦ ਕਾਰਜ ਨਹੀਂ ਹੋ ਰਹੇ। ਕਿਉਂਕਿ ਏਥੇ ਕੁਛ ਮੁਖੀਆਂ ਵਲੋਂ ਹੀ ਨਾਮਧਾਰੀ ਮਰਿਆਦਾ ਦੇ ਬੰਧੇਜ ਤੋੜੇ ਜਾਂਦੇ ਰਹੇ ਹਨ। ਰੋਕ ਦਾ ਕਾਰਨ ਤਾਂ ਇਹ ਸੀ।

ਹੁਣ ਦਿੱਲੀ ਵਾਲੀਆਂ ਮਾਈਆਂ ਬੀਬੀਆਂ ਨੇ ਅਤੀ ਨਮਰ ਹੋ ਬੇਨਤੀ ਕੀਤੀ ਕਿ ਦਿਲੀ ਵਿਚ ਅਨੰਦ ਕਾਰਜ ਕਰਨ ਦੀ ਆਗਿਆ ਸਤਿਗੁਰੂ ਜੀ ਬਖ਼ਸ਼ਣ! ਗ਼ਲਤ ਵਿਆਹਾਂ ਦੀ ਰੋਕ ਦੀ ਜ਼ਿੰਮੇਵਾਰੀ ਮਾਈਆਂ ਆਪਣੇ ਸਿਰ ਲੈਂਦੀਆਂ ਹਨ।

ਸਤਿਗੁਰੂ ਜੀ ਨੇ ਮਾਈਆਂ ਦੀ ਭਾਵਨਾ, ਪ੍ਰੇਮ ਅਤੇ ਪਹੁੰਚ ਨੂੰ ਵੇਖ ਦਿੱਲੀ ਵਿਖੇ ਅਨੰਦ ਕਾਰਜ ਕਰਨ ਦੀ ਆਗਿਆ ਦੇ ਦਿੱਤੀ ਅਤੇ ਨਾਲ ਹੀ ਸਾਧ ਸੰਗਤ ਨੂੰ ਇਕ ਕਹਾਣੀ ਸੁਣਾਈ : ਕਿਸੇ ਤਕੜੇ ਬੰਦੇ ਨੇ ਆਪਣੇ ਪੁੱਤਰ ਨੂੰ ਚੋਰੀ ਨਾ ਕਰਨ ਦੀ ਨਸੀਹਤ ਦਿੰਦਿਆਂ, ਆਟਾ, ਖੰਡ, ਘਿਉ, ਦਾਲਾਂ ਆਦਿ ਵਸਤਾਂ ਦੇ ਨਾਮ ਗਿਣ ਕੇ ਉਨ੍ਹਾਂ ਨਾਲ ਇਕ ਇਕ ਰੋਗ ਅਤੇ ਇਕ ਇਕ ਪਾਪ ਬੰਨ੍ਹ ਦਿੱਤਾ ਕਿ ਜੇ ਕਣਕ ਚੁਰਾਵੇਂਗਾ ਤਾਂ ਤੈਨੂੰ ਬੁਖ਼ਾਰ ਚੜ੍ਹ ਜਾਏਗਾ, ਜੇ ਦਾਲ ਚੁਰਾਵੇਂਗਾ ਤਾਂ ਤੈਨੂੰ ਮੋਹਰਕਾ ਹੋ ਜਾਏਗਾ ਆਦਿ। ਇਕ ਦਿਨ ਉਹਦੇ ਪੁੱਤਰ ਨੂੰ ਚੋਰੀ ਦਾ ਝੱਲ ਉਠਿਆ ਤਾਂ ਉਹ ਕਿਸੇ ਸਰਦੇ ਪੁਜਦੇ ਬੰਦੇ ਦਾ ਘਰ ਭੰਨਣ ਗਿਆ। ਜਿਹੜੀ ਚੀਜ਼ ਨੂੰ ਹਥ ਪਾਵੇ ਉਸ ਨੂੰ ਪਿਤਾ ਦੀ ਦੱਸੀ ਹੋਈ ਗੱਲ ਚੇਤੇ ਆ ਜਾਵੇ, ਰੋਗ ਅਤੇ ਪਾਪ ਦਾ ਧਿਆਨ ਹੋ ਆਏ, ਵਸਤੂ ਨੂੰ ਓਥੇ ਹੀ ਛੱਡ ਦੇਵੇ। ਅੰਤ ਉਸ ਨੇ ਚੋਰੀ ਕਰਨ ਲਈ ਇਕ ਬਹਾਨਾ ਲੱਭ ਹੀ ਲਿਆ। ਉਸ ਸੋਚਿਆ 'ਛਾਣ' (ਆਟੇ ਦਾ) ਨਾਲ ਤਾਂ ਕੋਈ ਰੋਗ ਜਾਂ ਪਾਪ ਨਹੀਂ ਸੀ ਜੋੜਿਆ ਗਿਆ ਸੋ ਛਾਣ ਹੀ ਚੁਰਾ ਲਓ।

ਸਤਿਗੁਰਾਂ ਇਹ ਕਹਾਣੀ ਪਾਕੇ ਫ਼ਰਮਾਇਆ : ਮਾਈਆਂ ਦਾ ਇਹ ਉੱਦਮ ਬਹੁਤਿਆਂ ਦੇ ਭਲੇ ਦਾ ਹੈ। ਸ੍ਰੇਸ਼ਟ ਹੈ। ਇਹਨਾਂ ਇਹ ਵੀ ਵਧੀਆ ਕੀਤਾ ਹੈ ਕਿ ਗ਼ਲਤ ਵਿਆਹ ਨ ਹੋਣ ਦੇਣ ਦੀ ਜ਼ਿਮੇਵਾਰੀ ਆਪਣੇ ਸਿਰ ਲੈ ਲਈ ਹੈ। ਘੱਟੋ ਘੱਟ ਇਹ 51 ਮਾਈਆਂ ਤਾਂ ਗ਼ਲਤੀ ਨਹੀਂ ਕਰਨਗੀਆਂ। ਇਹ ਤਾਂ ਬੱਝ ਗਈਆਂ ਨ। ਇਹਨਾਂ ਚੋਂ ਜਿਨ੍ਹਾਂ ਨੇ ਵਿਆਹ ਕੀਤੇ ਹੋਏ ਹਨ, ਉਨ੍ਹਾਂ ਨੂੰ ਖਿਮਾ ਕੀਤਾ। ਅੱਗੋਂ ਤੋਂ ਧਿਆਨ ਰਖਿਆ ਜਾਵੇ। ਕੌਣ ਕੌਣ ਤੇ ਕਿਵੇਂ ਕਿਵੇਂ ਗ਼ਲਤ ਵਿਆਹ ਦੀ ਰੋਕ ਕਰੇ,

ਇਹ ਦੱਸ ਦਿਆਂਗੇ । ਦਿੱਲੀ ਵਿਚ ਅਗੋਂ ਤੋਂ ਅਨੰਦ ਕਾਰਜ ਕਰਨ ਦੀ ਪਰਵਾਨਗੀ ਹੈ ।

ਇਸ ਕਥਨ ਨਾਲ ਸਾਰੇ ਧਰਮਸਾਲਾ ਹਾਲ ਵਿਚ ਇਕ ਹੁਲਾਸ ਛਾ ਗਿਆ ।

ਹੇਠਾਂ ਮੈਂ ਉਨ੍ਹਾਂ ਬੀਬੀਆਂ ਚੋਂ ਕੁਛ ਦੇ ਨਾਮ ਲਿਖਦਾ ਹਾਂ ਜਿਨ੍ਹਾਂ ਦਿੱਲੀ ਵਿਚ ਵਿਆਹਾਂ ਦੀ ਪਰਵਾਨਗੀ ਲਈ ਅਰਜ਼ ਕੀਤੀ : ਸਰਬ ਬੀਬੀਆਂ ਇੰਦਰ ਕੌਰ, ਹਰਬੰਸ ਕੌਰ, ਸੁਰਜੀਤ ਕੌਰ, ਗੁਰਮੀਤ ਕੌਰ, ਸੁਮਿਤਰਾ, ਪ੍ਰੀਤਮ ਕੌਰ, ਸੰਪੂਰਨ ਕੌਰ, ਸਿੰਦਰ ਕੌਰ, ਗੁਰਬਚਨ ਕੌਰ, ਅਮਰ ਕੌਰ, ਅਵਤਾਰ ਕੌਰ, ਸੁਰਜੀਤ ਕੌਰ, ਸੰਤ ਕੌਰ, ਜਸਵੰਤ, ਮਹਿੰਦਰ ਕੌਰ, ਪ੍ਰਕਾਸ਼ ਕੌਰ, ਜਸਬੀਰ ਕੌਰ, ਪ੍ਰੀਤਮ ਕੌਰ, ਹਰਜੀਤ ਕੌਰ, ਰਾਮ ਕੌਰ, ਅਮਰ ਕੌਰ, ਮਹਿੰਦਰੋ, ਦਰਸ਼ਨਾ, ਗੁਰਬਚਨ ਕੌਰ, ਅਮਰ ਕੌਰ, ਬੇਅੰਤ ਕੌਰ, ਮਹਿੰਦਰ ਕੌਰ, ਅਮਰ ਕੌਰ, ਰਤਨ ਕੌਰ, ਜਸਵੰਤ ਕੌਰ, ਬਲਵੰਤ ਕੌਰ, ਪ੍ਰੀਤਮ ਕੌਰ, ਸਵਿੰਦਰ ਕੌਰ, ਚਰਨ ਕੌਰ, ਚੰਨੀ, ਕਰਤਾਰ ਕੌਰ, ਬੰਸੋ, ਪਰਗਾਸੋ, ਦਲੀਪ ਕੌਰ, ਹਰਭਜਨ ਕੌਰ, ਰਜਿੰਦਰ ਕੌਰ, ਵੀਰੋ, ਮਾਇਆ, ਕੁੰਦਨ ਕੌਰ ਆਦਿ ।

## ਨੌਜਵਾਨਾਂ ਦਾ ਸਮਾਂ

ਸਤਿਗੁਰੂ ਜੀ ਨੇ ਮਾਤਾ ਜੀ, ਸ. ਹੰਸਪਾਲ, ਸ. ਪ੍ਰੀਤਮ ਸਿੰਘ ਬਾਲੀ ਨਗਰ, ਸ. ਬਲਦੇਵ ਸਿੰਘ ਚਾਨਾ ਨੂੰ ਮਸ਼ਵਰੇ ਵਿਚ ਲੈ ਨੌਜਵਾਨਾਂ ਨੂੰ ਸਾਹਮਣੇ ਆਕੇ ਖਲੋਣ ਦੀ ਆਗਿਆ ਕੀਤੀ । ਸ. ਬਲਦੇਵ ਸਿੰਘ ਚਾਨਾ, ਸ. ਦਲਬੀਰ ਸਿੰਘ ਬਾਲੀ ਨਗਰ, ਸ. ਗੁਰਚਰਨ ਸਿੰਘ ਬਾਲੀ ਨਗਰ, ਸ. ਸੁਖਦੇਵ ਸਿੰਘ ਬਾਲੀ ਨਗਰ, ਢੌਂਡਾ ਪਰਵਾਰ ਦੇ ਸਾਰੇ ਜਵਾਨ । ਤਾਂ ਵੀ ਅਜੇ ਓਨੇ ਯੁਵਕ ਅਗੇ ਨਹੀਂ ਸਨ ਆਏ ਜਿੰਨਿਆਂ ਦੀ ਸਤਿਗੁਰਾਂ ਨੂੰ ਲੋੜ ਸੀ ।

ਸਤਿਗੁਰੂ ਜੀ ਨੇ ਨੌਜੁਆਨਾਂ ਨੂੰ ਵੇਖ ਸੰਬੋਧਨ ਕੀਤਾ : ਏਥੇ, ਦਿੱਲੀ ਵਿਚ ਸੰਗੀਤ ਸਮੇਲਨ ਹੋਇਆਂ ਕਾਫ਼ੀ ਸਮਾਂ ਹੋ ਗਿਆ ਹੈ । ਲਖਨਊ ਵਿਚ ਇਕੱਲੇ ਸਿੰਘ ਹਰਭਜਨ ਸਿੰਘ ਨੇ ਸੰਗੀਤ ਸਮੇਲਨ ਕਰਵਾਇਆ ਸੀ ਤਾਂ ਉਸ ਵੇਲੇ ਢਾਈ ਲੱਖ ਰੁਪਏ ਖਰਚ ਹੋ ਗਿਆ ਸੀ । ਤੁਹਾਨੂੰ ਪਤਾ ਹੈ ਸਿਮ੍ਰਤੀ ਮੰਦਰ ਦੀ ਉਸਾਰੀ ਜਾਰੀ ਹੈ, ਇਸ ਵਿਚ ਦੇਸ ਵਿਦੇਸ ਦੇ ਨਾਮਧਾਰੀਆਂ ਭਰਪੂਰ ਹਿੱਸਾ ਪਾਇਆ ਹੈ, ਪਰ ਅਜੇ ਕੰਮ ਮੁਕਿਆ ਨਹੀਂ । ਸਿਰਫ਼ ਦਰਵਾਜ਼ਿਆਂ ਉਤੇ ਹੀ ਦੋ ਲੱਖ ਰੁਪਏ ਖਰਚ ਹੋਣੇ ਹਨ । ਤੁਸਾਂ ਦੋ ਲੱਖ ਰੁਪਏ ਇਕੱਤਰ ਕਰਨੇ ਹਨ । ਮੰਗਣੇ ਹਨ ਬਜ਼ੁਰਗਾਂ ਕੋਲੋਂ ਅਤੇ ਉਨ੍ਹਾਂ ਨੇ ਦੇਣੇ ਹਨ ।

"ਤੁਸੀਂ ਤਜਵੀਜ਼ ਕਰਕੇ ਦਸੋ ਕਿ ਕਿਵੇਂ ਗੱਲ ਕੀਤੀ ਜਾਵੇ ? ਕੱਲ੍ਹ ਤੋਂ ਸ਼ੁਰੂ ਕਰੋ । ਮੇਰੇ ਹੁੰਦੇ-ਹੁੰਦੇ (27.7.80 ਤਕ) ਦੋ ਲੱਖ ਰੁਪਏ ਕੱਠੇ ਹੋ ਜਾਣ । ਕਲ੍ਹ ਆਸਾ ਦੀ ਵਾਰ ਦੀ ਸਮਾਪਤੀ ਤੇ ਏਥੇ ਹੀ ਜੁੜੋ । ਹੋਰ ਨੌਜਵਾਨਾਂ ਨੂੰ ਲਿਆਓ, ਕੰਮ ਸ਼ੁਰੂ ਹੋ ਜਾਵੇ ।"

### ਕਹਾਣੀਕਾਰ ਤੇ ਕਿਰਪਾ

ਇਸ ਤੋਂ ਪਿਛੋਂ ਪੰਜਾਬੀ ਦੇ ਸ੍ਰੇਸ਼ਟ ਕਹਾਣੀ ਲੇਖਕ ਸ. ਬੂਟਾ ਸਿੰਘ (ਨਾਮਧਾਰੀ) ਜੁ ਮੇਰੇ ਪਿਛੇ ਹੀ ਬੈਠਾ ਸੀ, ਵਲ ਹੱਥ ਵਧਾ ਕੇ, ਆਸਣ ਤੇ ਪਈਆਂ ਛੋਟੀਆਂ ਇਲਾਚੀਆਂ ਪ੍ਰਸ਼ਾਦ ਰੂਪ ਵਿਚ ਇਹ ਕਹਿ ਕੇ ਦਿੱਤੀਆਂ : ਕਵੀ ਜੀ ਨੂੰ ਛਡ ਕੇ ਤੁਹਾਨੂੰ ਦੇ ਰਿਹਾ ਹਾਂ ।

### ਅਸ਼ੋਕ ਵਿਹਾਰ ਨੂੰ

ਸ੍ਰੀ ਸਤਿਗੁਰੂ ਜੀ ਸ. ਹੰਸਪਾਲ ਅਤੇ ਮੈਨੂੰ ਨਾਲ ਲੈ ਕੇ ਕਾਰ ਦੁਆਰਾ ਅਸ਼ੋਕ ਵਿਹਾਰ ਨੂੰ ਤੁਰੇ । ਸ. ਰਾਮ ਰਤਨ ਸਿੰਘ ਨੇ ਏਥੇ, ਕਿਸੇ ਦੇ ਘਰ, ਚਰਨ ਪਾਉਣ ਦੀ ਅਰਜ਼ ਕੀਤੀ ਹੋਈ ਸੀ ।

ਅਸ਼ੋਕ ਵਿਹਾਰ ਵਿਚ ਬੀਬੀ ਲੀਲ੍ਹਾ ਵੰਤੀ ਸੁਪਤਨੀ ਸ. ਆਤਮਾ ਸਿੰਘ ਦੇ ਪ੍ਰੇਮ ਕਾਰਨ ਬਣੀ ਇਕ ਨਾਮਧਾਰਨ ਬੀਬੀ ਕਮਲੇਸ਼ ਮਲਹੋਤਰਾ ਦਾ ਘਰ ਹੈ । ਇਸ ਦਾ ਪਤੀ ਡੀ. ਆਰ. ਮਲਹੋਤਰਾ ਪਿਛਲੇ ਸਾਲ ਸਵਰਗ ਸਿਧਾਰ ਗਿਆ ਹੈ । ਤਕੜੀ ਕੋਠੀ ਆਪਣੀ ਹੈ । ਲੜਕਾ ਜੁਆਨ ਹੈ । ਲੜਕੀ ਜਿਥੇ ਵਿਆਹੀ ਸੀ, ਓਥੇ ਗੱਲ ਰਾਸ ਨਹੀਂ ਆਈ । ਬੀਬੀ ਕਮਲੇਸ਼ ਨੇ ਬਦਾਮਾਂ ਦਾ ਥਾਲ, ਨਕਦ ਰਕਮ ਤੇ ਫਲਾਂ ਦੇ ਟੋਕਰੇ ਭੇਟ ਧਰੇ ਅਤੇ ਅਰਜ਼ ਕੀਤੀ : ਦੀਨ ਦਿਆਲ ! ਇਸ ਲੜਕੀ ਦਾ ਘਰ ਆਪ ਜੀ ਦੀ ਕਿਰਪਾ ਨਾਲ ਹੀ ਵੱਸ ਸਕਦਾ ਹੈ ਅਤੇ ਆਹ ਲੜਕਾ ਵੀ ਆਪ ਜੀ ਦੇ ਬਚਾਇਆਂ ਹੀ ਬਚਣਾ ਹੈ ।

ਬੀਬੀ ਹਿੰਦੂ ਪਰਵਾਰ ਵਿਚੋਂ ਸੀ ਪਰ ਨਾਮਧਾਰੀ ਪਹਿਰਾਵੇ ਤੋਂ ਸਨਾਤਨ ਸਿੱਖਣੀ ਜਾਪਦੀ ਸੀ ।

ਸਤਿਗੁਰੂ ਜੀ ਤੁਰਨ ਹੀ ਲਗੇ ਸਨ ਕਿ ਬੀਬੀ ਕਮਲੇਸ਼ ਨੇ ਕਮਰੇ ਕਮਰੇ ਵਿਚ ਚਰਨ ਪਾਉਣ ਦੀ ਪਰਵਾਨਗੀ ਲੈ ਲਈ । ਸਾਰੇ ਕਮਰਿਆਂ ਵਿਚ ਚਰਨ ਪਾ ਸਤਿਗੁਰੂ ਜੀ ਕਾਰ ਵਿਚ ਆ ਬੈਠੇ । ਸ. ਰਾਮ ਰਤਨ ਸਿੰਘ ਆਪਣੇ 'ਪ੍ਰਤਾਪ ਬਾਗ' ਨੂੰ ਬਹੁਤ ਨੇੜੇ ਦੱਸਿਆ ਪਰ ਉਸ ਦੇ ਘਰ ਚਰਨ ਪਾਉਣੇ ਪਰਵਾਨ ਨਾ ਹੋਏ ।

### ਮਾਨਸਿਕ ਏਕਤਾ

ਸਤਿਗੁਰੂ ਜੀ ਜਦੋਂ ਕਿਸੇ ਨੂੰ ਆਪਣੀ ਕਾਰ ਵਿਚ ਬਿਠਾ ਕੇ ਲਿਜਾਂਦੇ ਹਨ, ਆਪ ਵਕਤ ਦਾ ਲਾਭ ਉਠਾ ਰਹੇ ਹੁੰਦੇ ਹਨ । ਦੂਜੇ, ਨਿੱਜੀ ਤੇ ਉੱਚੇ ਪੱਧਰ ਦੀ ਗੱਲਬਾਤ ਲਈ ਵੀ ਇਹੋ ਵਧੀਆ ਇਕਾਂਤ ਹੁੰਦੀ ਹੈ । ਗੁਰਮੁਖ ਸਿੰਘ ਨੰ: 1 ਡਰਾਈਵਰ ਵੀ ਗੁਰੂ ਕੇ ਪਿਆਰਿਆਂ ਚੋਂ ਹੈ, ਸੁ ਕੋਈ ਗੱਲ ਵੀ ਦੂਜੇ ਕੰਨੀਂ ਨਹੀਂ ਪੈਂਦੀ । ਸ. ਹੰਸਪਾਲ ਤਾਂ ਪਹਿਲਾਂ ਹੀ ਵੱਡਾ ਵਿਸ਼ਵਾਸੀ ਤੇ ਕ੍ਰਿਪਾ ਪਾਤਰ ਹੈ । ਕਦੇ ਕਦੇ ਮੈਨੂੰ ਵੀ ਅਜਿਹੀ ਨਿਕਟਤਾ ਦਾ ਅਵਸਰ ਮਿਲ ਜਾਂਦਾ ਹੈ । ਗੱਡੀ ਤੇ ਅਸ਼ੋਕ ਵਿਹਾਰ ਦੇ ਜਾਣ ਅਤੇ ਆਉਣ ਦੇ ਸਮੇਂ ਵਿਚ ਕੁਛ ਜ਼ਰੂਰੀ ਗੱਲਾਂ ਹੋ ਗਈਆਂ, ਮੇਰੀ ਯਾਦ ਨੀ

ਪਕੜ ਭਾਵੇਂ ਕਮਜ਼ੋਰ ਹੈ ਤਾਂ ਵੀ ਕੁਛ ਨੁਕਤੇ ਇਹ ਹਨ : ਸ. ਹੰਸਪਾਲ ਨੇ ਰਿਪੋਰਟ ਕੀਤਾ ਕਿ ਕਿਸ ਕਿਸ ਧਿਰ ਵਲੋਂ ਉਸ ਦੇ ਐਮ. ਪੀ. ਬਣਨ ਉਤੇ ਖ਼ੁਸ਼ੀ ਦਾ ਇਜ਼ਹਾਰ ਕੀਤਾ ਗਿਆ। ਕਈਆਂ ਕੋਲੋਂ ਜਾ ਕੇ ਵਧਾਈ ਲਈ। ਵਿਅਕਤੀ ਵਿਸ਼ੇਸ਼ ਵਲੋਂ ਸਤਿਗੁਰੂ ਜੀ ਨੇ ਪੁਛਿਆ। ਦੱਸਿਆ ਗਿਆ ਉਸ ਨੇ ਕਿਸੇ ਹੋਰ ਹੱਥ ਵਧਾਈ ਭੇਜੀ। ਸਤਿਗੁਰੂ ਜੀ ਨੇ ਦੋ ਕੁ ਵਿਅਕਤੀਆਂ ਨੂੰ, ਕਵੀ ਨੂੰ ਨਾਲ ਲੈ ਜਾ ਕੇ ਵਧਾਈ ਦੇਣ ਦਾ ਆਦੇਸ਼ ਦਿੱਤਾ।

## ਸੁਖਬੀਰ ਸਿੰਘ ਬਾਰੇ

ਚੱਲਦੀ ਗੱਲੇ ਮੈਂ ਆਪਣੇ ਛੋਟੇ ਲੜਕੇ ਸੁਖਬੀਰ ਸਿੰਘ ਸੰਧੂ ਦੀ ਪੜ੍ਹਾਈ-ਲਿਖਾਈ ਬਾਰੇ ਫ਼ਿਕਰ ਪਰਗਟ ਕੀਤਾ ਤੇ ਇਹ ਵੀ ਦੱਸਿਆ ਕਿ ਪੰਜਾਬ ਦੀ ਕਮਿਊਨਿਸਟ ਪਾਰਟੀ ਮੇਰੀ ਸੇਵਾ ਅਤੇ ਸੁਖਬੀਰ ਦੀ ਯੋਗਤਾ ਵੇਖ ਕੇ ਵੀ ਉਸਦੀ ਪੜ੍ਹਾਈ ਲਈ ਮਾਸਕੋ ਨਹੀਂ ਘੱਲ ਸਕੀ। ਵਡੇਰੀਆਂ ਹਸਤੀਆਂ ਭਾਰੂ ਹੋ ਗਈਆਂ। ਮੈਂ ਨਿੱਜੀ ਤੌਰ ਤੇ ਬੱਚੇ ਨੂੰ ਅੱਗੇ ਪੜ੍ਹਾ ਨਹੀਂ ਸਕਾਂਗਾ। ਆਪ ਜੀ ਨੇ ਵੀ ਬੱਚੇ ਨੂੰ ਆਸ਼ੀਰਵਾਦ ਦਿੱਤਾ ਹੋਇਆ ਹੈ।

ਸਤਿਗੁਰੂ ਜੀ ਨੇ ਪੁਛਿਆ : ਕੀ ਸੁਖਬੀਰ ਮਾਸਕੋ ਤੋਂ ਬਿਨਾ ਹੋਰ ਕਿਤੇ ਨਹੀਂ ਜਾਕੇ ਪੜ੍ਹ ਸਕਦਾ ?

"ਜਾਣ ਨੂੰ ਤਾਂ ਜਾ ਸਕਦਾ ਹੈ, ਪਰ ਮੈਂ ਕਿਸੇ ਹੋਰ ਥਾਂ ਭੇਜਣ ਤੇ ਪੜ੍ਹਾਣ ਦੇ ਸਮਰਥ ਨਹੀਂ।"

ਸਤਿਗੁਰੂ ਜੀ ਬਚਨ ਕੀਤਾ : ਤੂੰ ਚਿੰਤਾ ਨ ਕਰ, ਮੈਂ ਪੜ੍ਹਾਵਾਂਗਾ ਅਤੇ ਪਹਿਲਾਂ ਟੈਲੀਵੀਜ਼ਨ ਦਾ ਕੋਰਸ ਕਰਨ ਲਈ ਸੁਖਬੀਰ ਨੂੰ ਖਰਚ ਦੇਣ ਲਈ ਸ. ਹੰਸਪਾਲ ਨੂੰ ਕਿਹਾ।

ਅਸਲ ਗੱਲ ਇਹ ਹੈ ਕਿ ਸਤਿਗੁਰੂ ਜੀ ਮੇਰੀ ਥਾਂ, ਕਿਤਾਬਾਂ ਤੇ ਲਿਖਤਾਂ ਦਾ, ਘਰ ਵਿਚੋਂ ਹੀ ਕੋਈ ਸਹੀ ਵਾਰਸ ਚਾਹੁੰਦੇ ਹਨ। ਸੁਖਬੀਰ ਵਿਚ ਇਹ ਗੁਣ ਹੈ। ਆਪਣੀ ਗੱਲ ਮੈਂ ਤਾਂ ਕਰ ਸਕਿਆ ਸਾਂ ਕਿ ਸਤਿਗੁਰਾਂ ਹੰਸਪਾਲ ਨੂੰ ਕਿਹਾ ਸੀ : ਕਵੀ ਹੁਰਾਂ ਦੀ ਮਦਦ ਲਈ ਦੋ ਨੌਜਵਾਨ ਲੇਖਕ ਚਾਹੀਦੇ ਹਨ। ਇਹਨਾਂ ਦਾ ਕੰਮ ਕਾਫ਼ੀ ਵਿਸਥਾਰ ਕਰ ਗਿਆ ਹੈ।

## ਅੰਬੇ ਦਾ ਸੇਵਕ

ਸਤਿਗੁਰਾਂ ਸ. ਹੰਸਪਾਲ ਨੂੰ ਆਖਿਆ ਕਿ ਅੰਬੇ (ਅਮਰਜੀਤ ਸਿੰਘ ਸਪੁਤਰ ਸੰਤ ਬਲੀ ਸਿੰਘ ਜਗਜੀਤ ਨਗਰ, ਅਰਥਾਤ ਸ੍ਰੀ ਮਾਤਾ ਚੰਦ ਕੌਰ ਜੀ ਦਾ ਭਤੀਜਾ) ਵਾਸਤੇ ਕਿਸੇ ਸੇਵਾਦਾਰ ਦੀ ਜ਼ਰੂਰਤ ਹੈ। ਲੋੜਵੰਦ ਨੂੰ ਪੈਸੇ ਵੀ ਦਿਤੇ ਜਾ ਸਕਦੇ ਹਨ।

ਪਹਿਲਾਂ ਉਸ ਦਾ ਸਹਾਇਕ ਸ੍ਰੀ ਗੁਰਮੁਖ ਸਿੰਘ ਲੁਹਾਰਾਂ ਹੈ।

## ਪ੍ਰ. ਇੰਦਰ ਸਿੰਘ ਡਾ: ਗੰ:

ਸ. ਹੰਸਪਾਲ ਨੇ ਸਤਿਗੁਰੂ ਜੀ ਨੂੰ ਦੱਸਿਆ ਕਿ ਇੰਦਰ ਸਿੰਘ ਡਾਲਟਨ ਗੰਜ ਭਾਰਤੀ ਜਨਤਾ ਪਾਰਟੀ ਵਲੋਂ ਬਿਹਾਰ ਅਸੈਂਬਲੀ ਵਾਸਤੇ ਐਮ. ਐਲ. ਏ. ਚੁਣਿਆ ਗਿਆ ਹੈ।

ਪ੍ਰੰਤੂ ਸਤਿਗੁਰੂ ਜੀ ਨੂੰ ਇਸ ਗੱਲ ਦੀ ਪ੍ਰਸੰਨਤਾ ਜ਼ਰੂਰ ਸੀ ਕਿ ਇਸ ਵਾਰ ਰਾਜ-ਸੱਤਾ ਵਿਚ ਸਲਾਹਕਾਰ ਸਾਡੇ ਬੰਦੇ ਵੀ ਹਨ। ਜਿਵੇਂ ਕੇਂਦਰ ਵਿਚ ਹੰਸਪਾਲ, ਯੂ. ਪੀ. ਵਿਚ ਸ. ਮਹਿੰਦਰ ਸਿੰਘ ਕਾਨਪੁਰ, 3-4 ਐਮ. ਐਲ. ਏ. ਪੰਜਾਬ ਵਿਚ। ਕਈ ਹੋਰ ਵੀ ਆਪ ਦੇ ਭਰੋਸੇਯੋਗ ਹਨ।

## ਸੰਤ ਬਰਜਿੰਦਰ ਸਿੰਘ ਸੇਠੀ

ਬਚਨ ਬਿਲਾਸ ਹੁੰਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਥਾਈਲੈਂਡ ਦੇ ਸੰਤ ਬਰਜਿੰਦਰ ਸਿੰਘ ਸੇਠੀ ਦਾ ਜ਼ਿਕਰ ਕੀਤਾ : ਇਕ ਦਿਨ ਉਸ ਦੇ ਮਨ ਵਿਚ ਆਈ। ਉਸ ਨੇ ਅਰਦਾਸਾ ਕਰਕੇ ਸੋਇ ਅਸੋਕ ਨਾਮਧਾਰੀ ਧਰਮਸਾਲਾ ਦੇ ਤਾਲਾ ਲਗੇ ਬੰਦ ਦਰਵਾਜ਼ਿਆਂ ਨੂੰ ਜਾ ਝਟਕਾ ਮਾਰਿਆ, ਲਗੇ ਲਗਾਏ ਕੁਫਲ ਕੁੰਡੇ ਬਾਹਰ ਆ ਗਏ। ਸਿੰਘ ਨੇ ਅੰਦਰ ਜਾਕੇ ਹਾਰਮੋਨੀਅਮ ਚੁਕਿਆ ਅਤੇ ਸ਼ਬਦ ਪੜ੍ਹਨ ਲਗ ਪਿਆ। ਵਿਰੋਧੀ ਧਿਰ ਨੂੰ ਪਤਾ ਲਗਾ। ਪੁਲਿਸ ਨੂੰ ਰਿਪੋਰਟ ਕੀਤੀ ਗਈ, ਸੇਠੀ ਤਾਲੇ ਤੋੜ ਕੇ ਅੰਦਰ ਜਾ ਵੜਿਆ ਹੈ।

"ਸੇਠੀ ਨੇ ਪੁਲਿਸ ਵਾਲਿਆਂ ਨੂੰ ਦੱਸਿਆ : ਮੈਂ ਕਿਸੇ ਨੂੰ ਮਾਰਿਆ ਕੁਟਿਆ ਨਹੀਂ, ਘਸੁੰਨ ਜ਼ਰੂਰ ਉਠਾਇਆ ਹੈ। ਤਾਲੇ ਮੈਂ ਨਹੀਂ ਤੋੜੇ। ਹੱਥੀ ਨੂੰ ਹੱਥ ਪਾ ਖਿੱਚਿਆ ਤੇ ਬੂਹਾ ਜਿਵੇਂ ਮੇਰੇ ਨਾਲੋਂ ਵੀ ਖੁਲ੍ਹਣ ਨੂੰ ਕਾਹਲਾ ਸੀ।

"ਕੇਸ ਕਚਹਿਰੀ ਵਿਚ ਗਿਆ। ਬਰਜਿੰਦਰ ਸਿੰਘ ਸੇਠੀ ਸੱਚ ਦੀ ਟੇਕ ਤੇ ਸੀ। ਉਸ ਨੇ ਪੁਲਿਸ ਵਾਲਿਆਂ ਤੋਂ ਵੀ ਅੰਮ੍ਰਿਤ ਵੇਲੇ ਦੇ ਇਸ਼ਨਾਨ ਦੀਆਂ ਸਹੂਲਤਾਂ ਮੰਗੀਆਂ। ਸਾਰੀ ਗੱਲ ਦੀ ਹਕੀਕਤ ਜਾਣ ਅਤੇ ਇਹ ਸਮਝ ਕਿ ਉਹ ਧਰਮ ਸਥਾਨ (ਧਰਮਸਾਲਾ) ਹੈ ਅਤੇ ਇਹ ਉਸ ਵਿਚ ਜਾ ਪੂਜਾ ਕਰਨੀ ਚਾਹੁੰਦੇ ਹਨ, ਜੱਜ ਨੇ ਬਰੀ ਕਰ ਦਿੱਤਾ। ਜਦੋਂ ਕੇਸ ਭੁਗਤਣ ਗਿਆ ਸੇਠੀ ਬਰਜਿੰਦਰ ਸਿੰਘ ਨੇ ਸਿੱਧੀ ਦਸਤਾਰ ਉਤੇ ਸਤਿਗੁਰਾਂ ਦੀ ਫੋਟੋ ਲਾਈ ਹੋਈ ਸੀ।"

## ਹਰਵਿੰਦਰ ਸਿੰਘ ਹੰਸਪਾਲ ਨੂੰ

ਸਤਿਗੁਰੂ ਜੀ ਆਪਣੀ ਗੱਡੀ ਦੇ ਡਰਾਈਵਰ ਗੁਰਮੁਖ ਸਿੰਘ ਨੂੰ ਕਹਿ ਰਹੇ ਸਨ ਕਿ ਉਹ ਗੱਡੀ ਹੌਲੀ ਚਲਾਵੇ ਤਾਕਿ ਕੋਠੀ ਪਹੁੰਚਣ ਤਕ ਬਹੁਤ ਸਾਰੀਆਂ ਵਿਹਾਰਕ ਗੱਲਾਂ ਹੋ ਸਕਣ।

ਸ. ਹੰਸਪਾਲ ਨੂੰ ਫ਼ਰਮਾਇਆ ਕਿ ਪਹਿਲਾਂ ਉਹ ਆਪਣੀ ਸਾਰੀ ਵਿਥਿਆ ਆਪਣੇ ਤਾਏ ਦੇ ਪੁਤ ਭਰਾਵਾਂ ਤੇ ਤਾਏ ਨਾਲ ਸਾਂਝੇ ਕਾਰੋਬਾਰ ਕਰਨ ਤੇ ਫਿਰ ਉਨ੍ਹਾਂ ਨਾਲੋਂ

ਕਾਰੋਬਾਰ ਵਲੋਂ ਲਾਂਭੇ ਹਟ ਕੇ ਕਰਨ ਬਾਰੇ ਨੋਟ ਕਰਕੇ, ਕਵੀ ਹੁਰਾਂ ਨੂੰ ਰੀਕਾਰਡ ਕਰਵਾਏ।

ਰਾਜਨ ਮਿਸ਼ਰਾ ਬਾਰੇ ਸਤਿਗੁਰੂ ਜੀ ਨੇ ਦੱਸਿਆ : ਉਸ ਦੇ ਮਕਾਨ ਬਾਰੇ ਕਿਉਂਕਿ ਜ਼ਿਮੇਵਾਰੀ ਮੈਂ ਲੈ ਰਖੀ ਹੈ ਸੋ 500/- ਮਹੀਨਾ ਕਰੋਲ ਬਾਗ ਦੇ ਕਰਾਏ ਦੇ ਮਕਾਨ ਦੇ ਦਿਤੇ ਜਾਂਦੇ ਹਨ। ਰਾਜਨ ਸਾਜਨ ਕਿਆਂ ਨੂੰ ਮਕਾਨ ਬਣਾ ਕੇ ਅਸਾਂ ਦੇਣਾ ਹੈ।

ਸ੍ਰੀ ਹੰਸਪਾਲ ਨੇ ਅਰਜ਼ ਕੀਤੀ : ਜੇ ਆਹਿਸਤਾ ਆਹਿਸਤਾ ਹੀ ਜਾਣਾ ਹੈ ਤਾਂ ਕਿਉਂ ਨ ਸੋਹਣ ਸਿੰਘ (ਚਾਵਲਾ) ਦੀ ਖ਼ਬਰ ਲੈਂਦੇ ਜਾਈਏ ? ਸਤਿਗੁਰਾਂ ਪਰਵਾਨਗੀ ਦਿੱਤੀ ਤਾਂ ਗੱਡੀ ਨੇ ਸਰ ਗੰਗਾ ਰਾਮ ਹਸਪਤਾਲ ਦਾ ਮੋੜ ਕਟਿਆ।

## ਸਰ ਗੰਗਾਰਾਮ ਹਸਪਤਾਲ

8.30 ਰਾਤ ਦੇ ਹੋ ਚੁਕੇ ਸਨ। ਸਤਿਗੁਰੂ ਜੀ ਵਾਸਤੇ ਹਸਪਤਾਲ ਵਿਜ਼ਿਟ ਦਾ ਸਪੈਸ਼ਲ ਕਾਰਡ ਸੀ। ਸਾਡੀ ਕਾਰ ਧੁਰ ਹਸਪਤਾਲ ਵਿਚ ਪਹੁੰਚ ਗਈ। ਅੰਦਰ ਗਏ ਤਾਂ ਸੇਠ ਤਰਲੋਕ ਸਿੰਘ ਹੁਰਾਂ ਦਾ ਲੜਕਾ ਸੋਹਣ ਸਿੰਘ ਇਕ ਏਅਰ ਕੰਡੀਸ਼ਨ ਸੂਟ ਵਿਚ ਉੱਚੇ ਹਸਪਤਾਲੀ ਬੈੱਡ ਤੋਂ ਵੱਡੀ ਢੋਹ ਲਾ ਬੈਠਾ ਦਿੱਸਿਆ। ਉਹ ਅੱਜ ਦੁਪਹਿਰ ਤੋਂ ਏਸੇ ਬਿਸਤਰ ਤੇ ਸੀ। ਸ਼ਰਧਾ ਸਤਿਕਾਰ ਦਾ ਹਾਲ ਇਹ ਸੀ ਕਿ ਸਿਰ ਨੂੰ ਵਲ੍ਹੇਟਦੀਆਂ ਪੱਟੀਆਂ ਬੱਝੀਆਂ ਹੋਈਆਂ ਅਤੇ ਮਾਨਸਿਕ ਪਰੇਸ਼ਾਨੀ ਸੀ। ਪਰ, ਸ੍ਰੀ ਸਤਿਗੁਰੂ ਜੀ ਨੂੰ ਵੇਖਦਿਆਂ ਹੀ ਸੋਹਣ ਸਿੰਘ ਨੇ ਹਿੰਮਤ ਜੁਟਾਈ ਅਤੇ ਬੈੱਡ ਤੋਂ ਹੇਠਾਂ ਉਤਰ ਕੇ ਪੂਰੀ ਤਰ੍ਹਾਂ ਚਰਨਾਂ ਤੇ ਸਿਰ ਧਰ ਨਮਸਕਾਰ ਕੀਤੀ। ਪੱਟੀ ਸਿਰ ਤੇ ਕੱਲ੍ਹ ਦੀ ਹੀ ਬੱਝੀ ਹੋਈ ਸੀ, ਕੱਲ੍ਹ ਨੂੰ ਫਿਰ ਹੋਵੇਗੀ। ਸਾਰੇ ਸਰੀਰ ਦਾ ਐਕਸਰੇ ਲਿਆ ਗਿਆ ਹੈ। ਕਮਰ ਵਿਚ ਦਰਦ ਹੁੰਦੀ ਹੈ। ਹਿੰਮਤ ਜੁਟਾ ਕੇ ਹੱਥ ਜੋੜ ਖਲੋਤਾ ਰਿਹਾ। ਸਤਿਗੁਰੂ ਜੀ ਨੇ ਬਚਨ ਕੀਤਾ : ਤਕੜਾ ਹੋ। ਸਭ ਕੁਛ ਠੀਕ ਹੋ ਜਾਵੇਗਾ। ਘਬਰਾਣਾ ਨਹੀਂ।

ਅਤੇ ਦੋ ਮਿੰਟ ਬਾਅਦ ਵਾਪਸੀ ਕਰ ਲਈ।

ਸੋਹਣ ਸਿੰਘ ਚਾਵਲਾ ਦਾ ਦੋ ਕਮਰਿਆਂ ਦਾ ਸੂਟ, ਸੋਫ਼ਾ ਸੈੱਟ, ਟੈਲੀਵੀਜ਼ਨ, ਟੈਲੀਫੋਨ, ਏਅਰ ਕੰਡੀਸ਼ਨ। ਕਰਾਇਆ ਇਕ ਰਾਤ ਦਾ 350/-

## ਵਾਪਸ ਕੋਠੀ ਵਿਚ

I-6 ਬੀ ਪੂਸਾ ਰੋਡ ਆਉਂਦਿਆਂ ਹੀ, ਬਾਹਰਵਾਰ ਸੰਤ ਅਮਰ ਸਿੰਘ ਨਿਰਮਾਣ ਦੇ ਦੋਵੇਂ ਸਪੁਤਰ ਸ. ਮੱਖਣ ਸਿੰਘ-ਅਵਤਾਰ ਸਿੰਘ ਆਪਣੇ ਪਰਵਾਰ ਸਮੇਤ ਦਰਸ਼ਨ ਕਰਨ ਦੀ ਇੱਛਾ ਨਾਲ ਖਲੋਤੇ ਹੋਏ ਸਨ। ਇਹਨਾਂ ਦੀ ਨਮਸਕਾਰ ਪਰਵਾਨ ਕਰਦਿਆਂ ਹੀ ਆਪ ਅੰਦਰ ਗਏ ਤਾਂ ਵਰਾਂਡੇ ਵਿਚ ਹੋਰ ਪਰਵਾਰ ਵੀ ਦਰਸ਼ਨ ਅਭਿਲਾਖੀ ਸਨ। ਸ. ਰਾਜਾ ਸਿੰਘ ਦਾ ਲੜਕਾ ਕੁਦਰਤ ਸਿੰਘ ਸਮੇਤ ਪਤਨੀ ਹਾਜ਼ਰ ਸੀ। ਉਸ ਨੇ ਨਮਸਕਾਰ ਕਰਕੇ ਅਰਜ਼ ਕੀਤੀ : ਸਾਡੇ ਘਰ ਚਰਨ ਪਾਉਣ ਦੀ ਕਿਰਪਾ ਕਰੋ। ਬਚਨ ਹੋਇਆ : ਤੇਰਾ ਲੜਕਾ ਟੇਢੀ ਪੱਗ ਬੰਨ੍ਹਦਾ ਹੈ, ਉਸ ਨੂੰ ਜਿਸ ਨੇ

ਬਨਾਈ ਹੈ ? ਘਰ ਤਾਂ ਹੀ ਜਾਂਵਾਂਗਾ ਗੇ ਉਹ ਸਿੱਧੀ ਤੇ ਸਫ਼ੈਦ ਪੱਗ ਬੰਨ੍ਹੇ। ਪਹਿਲਾਂ ਉਹਦੀ ਪੱਗ ਠੀਕ ਕਰੋ।

ਏਥੇ ਹੀ ਸੇਠ ਕਰਤਾਰ ਸਿੰਘ ਚਾਵਲਾ ਪਤਨੀ ਸਮੇਤ ਦਰਸ਼ਨਾਂ ਨੂੰ ਆਇਆ।

ਲਖਨਊ ਦਾ ਮਹਿੰਦਰ ਸਿੰਘ ਨਾਮੀ ਇਕ ਜਵਾਨ ਵੀ ਉਡੀਕਵਾਨ ਸੀ। ਦਿਲਕਸ਼ ਵਿਅਕਤੀ ਸੀ। ਨਾਮਧਾਰੀ ਦਸਤਾਰ ਉਸ ਨੇ ਫ਼ੈਸ਼ਨਦਾਰ ਬੰਨ੍ਹੀ ਹੋਈ ਸੀ ਮੱਥੇ ਕੋਲੋਂ ਗੈਂਡੇ ਦੇ ਸਿੰਙ ਵਾਂਗ ਉੱਚੀ ਉਭਾਰੀ ਹੋਈ, ਜਿਸ ਦਾ ਪਿਛੋਕੜ ਅਕਬਰੀ ਸੀ। ਛੋਟੀ ਦਾੜ੍ਹੀ ਦੀਆਂ ਦੋ ਗੁਛੀਆਂ ਇਕ ਦੂਜੀ ਨਾਲ ਇੰਜ ਸੰਮਿਲਤ ਸਨ ਜਿਵੇਂ ਚਿਰ ਵਿਛੜੇ ਪ੍ਰੇਮੀ ਮਿਲ ਰਹੇ ਹੋਣ ! ਇਸ ਨੂੰ ਕਿਸੇ ਆਪਣੇ ਸੰਬੰਧੀ ਬਾਰੇ ਸ਼ਕਾਇਤ ਸੀ।

ਸਤਿਗੁਰੂ ਜੀ ਇਸ ਨੂੰ ਦਰਸ਼ਨ ਦੇ, ਸ਼ਕਾਇਤ ਸੁਣ, ਉਪਰਲੀ ਛੱਤੇ ਆਪਣੇ ਕਮਰੇ ਵਿਚ ਪਧਾਰੇ। ਮੈਨੂੰ ਫਿਰ ਦਰਸਨ ਨਸੀਬ ਨਹੀਂ ਹੋਏ, ਹੰਸਪਾਲ ਅਤੇ ਹੋਰਨਾਂ ਨਾਲ ਮੀਟਿੰਗਾਂ ਚਲਦੀਆਂ ਰਹੀਆਂ।

ਮੈਂ 10 ਵਜੇ ਰਾਤੀਂ ਘਰ ਦਾ ਰਾਹ ਫੜਿਆ।

## 26 ਜੁਲਾਈ 1980, ਸ਼ਨੀਵਾਰ
## ਨਵੀਂ ਦਿੱਲੀ

ਅੱਜ ਆਸਾ ਦੀ ਵਾਰ ਦਾ ਕੀਰਤਨ, ਰਮੇਸ਼ ਨਗਰ ਧਰਮਸਾਲਾ ਵਿਚ ਸਤਿਗੁਰੂ ਜੀ ਅਤੇ ਸੰਗਤ ਨੇ ਸੁਣਿਆ। ਬਰਸਾਤ ਵਜੋਂ ਝੜੀ ਲੱਗੀ ਰਹੀ।

### ਸ਼੍ਰੀ ਹਰੀ ਪ੍ਰਤਾਪ ਨਿਵਾਸ

ਮੈਂ 11 ਵਜੇ ਕੋਠੀ ਪਹੁੰਚਿਆ ਤਾਂ ਸ. ਮਹਿੰਦਰ ਸਿੰਘ ਐਮ. ਐਲ. ਏ; ਸ. ਜਸਬੀਰ ਸਿੰਘ ਕਾਨਪੁਰ, ਸ. ਸੁਲੱਖਣ ਸਿੰਘ ਵਾਈਸ ਪ੍ਰੈਜ਼ੀਡੈਂਟ ਦਿੱਲੀ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ ਮਿਲੇ। ਇਹ ਦਰਸ਼ਨ ਕਰਨ ਆਏ ਸਨ। ਸਤਿਗੁਰੂ ਜੀ ਨੇ ਰਾਤੀਂ ਦੱਸਿਆ ਸੀ ਕਿ ਕੱਲ੍ਹ ਦੀਵਾਨ ਵਿਚ ਆਏ ਮਹਿੰਦਰ ਸਿੰਘ ਨੂੰ ਕਿਹਾ ਸੀ ਕਿ ਉਹ ਜਦੋਂ ਵੀ ਦਿੱਲੀ ਆਵੇ ਗਿਆਨੀ ਜ਼ੈਲ ਸਿੰਘ ਅਤੇ ਹੰਸਪਾਲ ਜੀ ਨੂੰ ਜ਼ਰੂਰ ਮਿਲਿਆ ਕਰੇ। ਮਹਿੰਦਰ ਸਿੰਘ ਦੇ ਯੂ. ਪੀ. ਵਜ਼ਾਰਤ ਵਿਚ ਲਏ ਜਾਣ ਦੇ ਚਾਨਸ ਹਨ।

### 2,00,000/-

ਮੈਂ ਸਤਿਗੁਰੂ ਜੀ ਦੇ ਨਿਵਾਸ ਤਕ ਪੁੱਜਾ ਤਾਂ ਆਪ ਪ੍ਰਸ਼ਾਦ ਛਕਣ ਹਿਤ ਇਸ਼ਨਾਨ ਕਰ ਰਹੇ ਸਨ। ਝਲਕ ਮਾਤਰ ਹਾਸਲ ਕਰਨ ਲਈ, ਡਰਦਿਆਂ ਡਰਦਿਆਂ ਗੁਸਲਖਾਨੇ ਕੋਲ ਖਲੋ ਰਿਹਾ। ਆਪ ਬਾਹਰ ਆਏ ਤਾਂ ਗਿੱਲੇ ਕੇਸ ਪਿਛਾਂਹ ਸੁਟ, ਉਪਰ ਦਸਤਾਰ ਦਾ ਪੱਲਾ ਲੈ, ਕਛਹਿਰੇ ਤੇ ਸੁੱਚੇ ਰੇਸ਼ਮੀ ਕੁਰਤਾ ਪਹਿਨੀ, ਚਰਨੀਂ ਪਊਏ ਪਾਈ ਤੇਜ਼ੀ ਨਾਲ ਅਗਾਂਹ ਵਧਣ ਲਗੇ ਕਿ ਮੈਂ ਨਜ਼ਰੀਂ ਪਿਆ। ਆਪ ਰੁਕ ਗਏ। ਨਿਸ਼ਾ ਨਾਲ ਦਰਸ਼ਨ ਦਿਤੇ। ਫ਼ਰਮਾਇਆ : ਰਮੇਸ਼ ਨਗਰ ਆਸਾ ਦੀ ਵਾਰ ਪਿਛੋਂ ਮੰਦਰ (ਸਿਮ੍ਰਤੀ

ਮੰਦਰ ਭੈ: ਸਾ:) ਦੀ ਉਗਰਾਹੀ ਸ਼ੁਰੂ ਹੋ ਪਈ। ਰਾਤੀਂ ਜਿਨ੍ਹਾਂ ਨੌਜਵਾਨਾਂ ਨੂੰ ਸੱਦਿਆ ਤੇ ਸਵੇਰੇ ਆਸਾ ਦੀ ਵਾਰ ਸਮੇਂ ਜਿਨ੍ਹਾਂ ਨੂੰ ਬੁਲਾਇਆ ਸੀ, ਉਨ੍ਹਾਂ ਨੇ ਮੈਨੂੰ ਹੀ ਅਗਵਾਈ ਲਈ ਆਖਿਆ। ਮੈਨੂੰ ਕੰਮ ਮਿਲ ਗਿਆ। ਨਹੀਂ ਤਾਂ ਮੈਂ ਜੀਵਨ ਨਗਰ ਜਾਂ ਭੈਣੀ ਸਾਹਿਬ ਵਲ ਚਲੇ ਜਾਣਾ ਸੀ। ਮੈਂ ਜਵਾਨਾਂ ਨੂੰ ਅਗੇ ਲਾ, ਮੱਦਦ ਕੀਤੀ। ਸਵਾ ਲੱਖ ਆਸਾ ਦੀ ਵਾਰ ਦੇ ਬਾਦ ਓਥੇ ਹੀ ਇਕੱਠਾ ਹੋ ਗਿਆ। 40,000/- ਤਾਂ ਨਕਦ ਸੀ ਬਾਕੀ ਦੋ ਦਿਨਾਂ ਦੇ ਵਿਚ-ਵਿਚ ਆ ਜਾਵੇਗਾ। ਮੇਰੇ ਏਥੇ ਰਹਿੰਦਿਆਂ ਹੀ ਦੋ ਲੱਖ ਇਕੱਤਰ ਹੋ ਜਾਵੇਗਾ।

ਸਤਿਗੁਰਾਂ ਦੱਸਿਆ : ਪੰਜ ਜਣਿਆਂ ਦਸ-ਦਸ ਹਜ਼ਾਰ, ਦਸ ਜਣਿਆਂ ਪੰਜ-ਪੰਜ ਹਜ਼ਾਰ ਅਤੇ ਹੋਰਨਾਂ ਨੇ ਕੁਝ ਘੱਟ ਵੱਧ ਦੇ ਕੰਮ ਸਾਰਿਆ। ਸਾਰੀ ਸੰਗਤ ਦਾ ਸਹਿਯੋਗ ਹੀ ਸਲਾਹੁਣ ਯੋਗ ਸੀ। ਸੁਰਿੰਦਰ ਮਾਟਾਡੋਰ (ਮਨਚੰਦਾ) ਨੂੰ ਪਤਾ ਸੀ ਕਿ ਦਿੱਲੀ ਵਿਚ ਵੱਧ ਤੋਂ ਵੱਧ ਦਸ ਹਜ਼ਾਰ ਰੁਪਏ ਦਿਤੇ ਗਏ ਹਨ। ਉਸ ਨੇ ਕਿਹਾ : ਜੋ ਆਪ ਜੀ ਦਾ ਹੁਕਮ ਹੋਵੇ ! ਪਰ ਮੈਂ ਦਸ ਹਜ਼ਾਰ ਤੋਂ ਵੱਧ ਦੇਣੇ ਹਨ। ਮੈਂ 12,000/- ਕਹੇ। ਉਸ 'ਸਤਿਬਚਨ ਜੀ' ਕਹਿ ਪਰਵਾਨ ਕੀਤੇ।

ਇਹ ਦੱਸ, ਆਪ ਪ੍ਰਸ਼ਾਦ ਛਕਣ ਚਲੇ ਗਏ।

## ਪ੍ਰਸ਼ਾਦ ਛਕਣ ਜਾਂਦਿਆਂ

ਕੱਲ੍ਹ ਪਰਸੋਂ ਦੇ ਸੰਤ ਭਾਗ ਸਿੰਘ ਬੈਂਕੌਕ ਵਾਲੇ ਆਪਣੀ ਪਤਨੀ ਨਾਲ ਆਏ ਹੋਏ ਹਨ। ਅੱਜ ਉਹ ਬਜ਼ੁਰਗ ਜੋੜਾ ਇਕ ਹੋਰ ਬੀਬੀ ਨਾਲ ਦਰਸ਼ਨ ਕਰਨ ਆਇਆ ਹੋਇਆ ਸੀ। ਸੰਤ ਗੁਰਬਖਸ਼ ਸਿੰਘ ਖੁਰਾਣਾ ਅਤੇ ਉਨ੍ਹਾਂ ਦਾ ਲੜਕਾ ਸੁਖਬੀਰ ਸਿੰਘ ਗਾਂਧੀ ਨਗਰੋਂ (ਦਿੱਲੀ) ਤੇ ਇਹਦੀ ਮਾਤਾ ਹਜ਼ੂਰ ਦੇ ਲੰਗਰ ਕਮਰੇ ਦੇ ਦੁਆਰ ਪਾਸ ਖਲੋਤੇ ਹੋਏ ਸ੍ਰੀ ਸਤਿਗੁਰੂ ਜੀ ਦੀ ਇੰਤਜ਼ਾਰ ਕਰ ਰਹੇ ਸਨ। ਸਤਿਗੁਰੂ ਜੀ;ਦੋ ਪਲ ਲਈ ਰੁਕੇ ਤਾਂ ਸਭ ਨੇ ਭੇਟਾ ਮੱਥਾ ਟੇਕ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਸੰਤ ਭਾਗ ਸਿੰਘ ਅਤੇ ਬੀਬੀਆਂ ਨੂੰ ਕਿਸੇ ਬੱਚੇ ਦੇ ਮਰਿਆਦਾ ਹੀਨ ਹੋਣ ਦਾ ਜ਼ਿਕਰ ਕੀਤਾ। ਬੀਬੀ ਨੇ ਹੱਥ ਜੋੜ ਅਰਜ਼ ਕੀਤੀ : ਜੀ ਆਪ ਹੀ ਕਿਰਪਾ ਕਰੋ।

''ਕਿਰਪਾ ਕਰਨ ਲਈ ਹੀ ਤੁਹਾਨੂੰ ਕਿਹਾ ਹੈ'' ਕਹਿ ਕੇ ਆਪ ਭੋਜਨ ਕਮਰੇ ਵਿਚ ਦਾਖ਼ਲ ਹੋ ਗਏ ਜਿਥੇ ਲਾਂਗਰੀ ਸਿੰਘ ਆਪ ਜੀ ਦੀ ਬੇਸਬਰੀ ਨਾਲ ਉਡੀਕ ਕਰ ਰਹੇ ਸਨ।

## ਗੁਰਬਖਸ਼ ਸਿੰਘ ਗਾਂਧੀ ਨਗਰ

11.30 ਵਜੇ ਸੰਤ ਗੁਰਬਖਸ਼ ਸਿੰਘ ਖੁਰਾਣਾ ਗਾਂਧੀ ਨਗਰ (ਦਿੱਲੀ) ਮੈਨੂੰ ਆਪਣੇ ਪਰਵਾਰ ਦੇ ਕੁਛ ਜੀਆਂ ਨਾਲ ਮਿਲੇ। ਅੱਜ ਉਹ ਬੜੇ ਸੰਤੁਸ਼ਟ ਸਨ। ਗੁਰਬਖਸ਼ ਸਿੰਘ ਹੁਰਾਂ ਦੱਸਿਆ : ਅੱਜ ਸਤਿਗੁਰੂ ਜੀ ਨੇ ਸਾਡੇ ਤੇ ਬੜੀ ਕਿਰਪਾ ਕੀਤੀ ਏ। ਮੈਨੂੰ ਨਿਵਾਜਿਆ, ਪਿਆਰ ਕੀਤਾ ਨੇ। ਸਵੇਰੇ 6 ਵਜੇ ਦੇ ਆਪਣੇ ਨਾਲ ਹੀ ਲਈ ਫਿਰਦੇ ਹਨ। ਆਪਣੇ ਕੋਲ ਹੀ ਬੈਠਾਇਆ ਨੇ। ਪਿਆਰ ਭਰੇ ਬਚਨ ਕੀਤੇ ਨੇ। ਅੱਜ

ਦੂਰ-ਦੂਰ ਤਕ ਦੀ ਦਿੱਲੀ ਆਪਣੇ ਨਾਲ ਬਿਠਾ ਕੇ ਵਖਾਈ ਨੇ।

ਸੰਤ ਗੁਰਬਖਸ਼ ਸਿੰਘ ਨੇ ਦੱਸਿਆ : ਆਸਾ ਦੀ ਵਾਰ ਪਿਛੋਂ ਸਿਮ੍ਰਤੀ ਮੰਦਰ ਭੈਣੀ ਸਾਹਿਬ ਲਈ ਉਗਰਾਹੀ ਕਰ-ਕਰਵਾ ਕੇ, ਹੰਸਪਾਲ ਦੇ ਘਰ ਜੇ-17 ਰਾਜੌਰੀ ਗਾਰਡਨ ਵਿਚ ਜਲਪਾਨ ਕੀਤਾ। ਏਥੋਂ ਤੁਰੇ ਤਾਂ ਸ. ਕੁਦਰਤ ਸਿੰਘ (ਹੰਸਪਾਲ ਜੀ ਦੀ ਪਤਨੀ ਦਾ ਭਾਈ) ਦੇ ਘਰ ਗ੍ਰੇਟਰ ਕੈਲਾਸ਼ ਵਿਚ ਚਰਨ ਪਾਏ। ਫੇਰ ਆਪਣੇ ਚਾਚੇ ਦੇ ਪੁਤ ਭਰਾ ਠਾਕੁਰ ਸ਼ਮਸ਼ੇਰ ਸਿੰਘ ਹੁਰਾਂ ਨੂੰ (ਗ੍ਰੇਟਰ ਕੈਲਾਸ਼) ਵੀ ਜਾ ਦਰਸ਼ਨ ਦਿਤੇ।

ਸਿੰਘ ਨੇ ਏਨੀਆਂ ਗੱਲਾਂ ਕੀਤੀਆਂ ਜਿਵੇਂ ਗਲਮੇ ਤਕ ਸੰਤੁਸ਼ਟਤਾ ਨਾਲ ਲਬਰੇਜ਼ ਹੋਵੇ!

ਉਸ ਨੇ ਹੋਰ ਦੱਸਿਆ : ਪ੍ਰਸ਼ਾਦ ਛਕਦਿਆਂ ਮੇਰੀ ਐਮ. ਏ. ਪੜ੍ਹੀ ਲੜਕੀ ਨੂੰ ਬੜੇ ਪਿਆਰ ਨਾਲ ਸਮਝਾਇਆ ਕਿ ਉਹ ਆਪਣੇ ਸਹੁਰੇ ਘਰ ਜਾਵੇ। ਸਹੁਰੇ ਘਰ ਦੇ ਹਾਲਾਤ ਨਾਲ ਐਡਜਸਟਮਿੰਟ ਕਰੇ। ਉਸ ਦੇ ਪਤੀ ਦਾ ਦਾਦਾ ਹਰਨਾਮ ਸਿੰਘ ਕਾਮੋਕਾ ਆਪਣੇ ਪੁੱਤਰ ਦੇ ਨਾਂ ਅੱਧੀ ਕੋਠੀ ਲਗਵਾ ਗਿਆ ਹੈ। ਸਤਿਗੁਰਾਂ ਬਹੁਤ ਹੀ ਪਿਆਰ ਪੁਚਕਾਰ ਕੇ ਬੱਚੀ ਨੂੰ ਮਨਾਇਆ ਹੈ। ਸਾਡੀ ਤਾਣੀ ਤਿੰਨ ਸਾਲ ਤੋਂ ਉਲਝੀ ਹੋਈ ਸੀ। ਸਾਨੂੰ ਹੁਕਮ ਕੀਤਾ ਨੇ, ਜਾਕੇ ਛੱਡ ਆਈਏ। ਕਹਿਓ ਨੇ : ਮੇਰੇ ਆਖੇ ਲਗ ਕੇ ਛੱਡ ਆਓ। ਇਹ ਤੁਸੀਂ ਨਹੀਂ, ਸਮਝਿਓ ਮੈਂ ਹੀ ਛੱਡ ਕੇ ਆਇਆ ਹਾਂ।

ਸਤਿਗੁਰੂ ਜੀ 12.45 ਤੇ ਆਪਣੇ ਕਮਰੇ ਵਿਚ ਆਕੇ ਬਿਰਾਜੇ।

## ਗੱਲ ਜਾਮ ਨਗਰ ਦੀ

ਸੰਤ ਹਰਭਜਨ ਸਿੰਘ ਸਿਤਾਰ ਜੋ ਕਿ ਰਾਗੀ ਬਲਜੀਤ ਸਿੰਘ ਨਾਲ 16-17 ਜੁਲਾਈ ਨੂੰ ਜਾਮ ਨਗਰ (ਪ੍ਰਦੇਸ਼ ?) ਗਿਆ ਸੀ ਅਤੇ ਅੱਜ ਹੀ ਹੈਦਰਾਬਾਦ (ਆਂਧਰਾ ਪ੍ਰਦੇਸ਼) ਵਲੋਂ ਵਾਪਸ ਪਰਤਿਆ ਹੈ, ਉਹ ਆਪਣੇ, ਮੇਰੇ ਅਤੇ ਗੁਰਦੇਵ ਸਿੰਘ ਸਰੋਦ ਲਈ, ਸ. ਬਲਵਿੰਦਰ ਪਾਲ-ਅਵਨਿੰਦਰ ਪਾਲ ਸਿੰਘ ਦੀ ਫੈਕਟਰੀ 'ਅੰਬਰ ਫੂਡ' ਦੇ ਬਿਸਕੁਟਾਂ ਦੇ ਅਧ-ਪੀਪੇ ਨਾਲ ਲਿਆਇਆ ਹੈ। ਇਹ ਫੈਕਟਰੀ ਮਾਲਿਕਾਂ ਦੀ ਸਾਡੇ ਪ੍ਰਤੀ ਸਨੇਹ ਦੀ ਨਿਸ਼ਾਨੀ ਹੈ। ਅਤੇ ਇਹ ਸਤਿਗੁਰੂ ਜੀ ਦੇ ਕਾਰਨ ਹੀ ਹੈ।

ਮੇਰੇ ਪੁਛਣ ਤੇ ਹਰਭਜਨ ਸਿੰਘ ਸਿਤਾਰ ਨੇ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਬੰਬਈ ਤੋਂ 19.7.80 ਨੂੰ ਜਾਮ ਨਗਰ, ਸ. ਤਾਰਾ ਸਿੰਘ ਵੱਲ ਉਹਨਾਂ ਦੀ ਬੇਨਤੀ ਪਰਵਾਨ ਕਰਕੇ ਪਧਾਰੇ। ਸ. ਤਾਰਾ ਸਿੰਘ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਤੇ ਤ੍ਰੈਮਾਸਿਕ 'ਨਿਰੀਖਿਅਕ' ਦੇ ਸੰਪਾਦਕ ਸੰਤ ਦਲੀਪ ਸਿੰਘ ਦੇ ਸਹੁਰਾ ਪਰਵਾਰ ਵਿਚੋਂ ਹਨ। ਤਾਰਾ ਸਿੰਘ ਹੁਰਾਂ ਚਹੁੰ ਸਾਲਾਂ ਤੋਂ ਗੁਰੂ ਚਰਨਾਂ ਵਿਚ ਦਰਸ਼ਨਾਂ ਦੀ ਬੇਨਤੀ ਕੀਤੀ ਹੋਈ ਸੀ, ਜੁ ਮਸਾਂ ਹੀ ਪਰਵਾਨ ਚੜ੍ਹੀ। ਸ. ਤਾਰਾ ਸਿੰਘ ਜਾਮ ਨਗਰ ਵਿਚ ਤਕੜਾ ਕਾਰੋਬਾਰੀ ਹੈ।

ਏਥੋਂ ਅਗਲੇ ਦਿਨ 20.7.80 ਨੂੰ ਸਤਿਗੁਰੂ ਜੀ ਨੇ ਵਾਪਸੀ ਕੀਤੀ।

## ਕੋਠੀ ਵਿਚਾਲੇ

ਮੈਂ, ਗੁਰਦੇਵ ਸਿੰਘ-ਹਰਭਜਨ ਸਿੰਘ ਬਾਜ਼ਾਰੋਂ ਘੁੰਮ ਫਿਰ ਕੇ 3.00 ਵਜੇ ਕੋਠੀ ਪੂਸਾ ਰੋਡ ਆਏ ਤਾਂ ਸਤਿਗੁਰੂ ਜੀ ਦੀ ਪ੍ਰਤੀਖਸ਼ਾ ਵਿਚ ਉਪਰਲੀ ਛੱਤੇ, ਗੈਲਰੀ ਦੀਆਂ ਦੀਵਾਰਾਂ ਨਾਲ ਲਗੇ, ਖਲੋਤੇ ਅਨੇਕਾਂ ਸਰੀਰ ਨਜ਼ਰ ਪਏ । ਜਿਨ੍ਹਾਂ 'ਚੋਂ ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਸਮੇਤ ਪਰਵਾਰ, ਸ. ਬਿਕ੍ਰਮਜੀਤ ਸਿੰਘ ਸਮੇਤ ਪਤਨੀ, ਸ. ਜਗਤ ਸਿੰਘ ਕੋਹਮਰੀ (ਹੁਣ ਗੀਤਾ ਕਾਲੋਨੀ), ਸੰਤ ਅਵਤਾਰ ਸਿੰਘ ਰਮੇਸ਼ ਨਗਰ ਅਤੇ ਸੇਠ ਕਰਤਾਰ ਸਿੰਘ ਚਾਵਲਾ ਜ਼ਿਕਰ ਯੋਗ ਹਨ ।

ਦੋ ਮਿੰਟ ਪਿਛੋਂ, ਖੱਦਰ ਦੇ ਸਫ਼ੈਦ ਬਸਤਰਾਂ ਵਿਚ ਸੁਸੱਜਿਤ ਸਤਿਗੁਰੂ ਜੀ ਨੇ ਆ ਦਰਸ਼ਨ ਦਿਤੇ । ਸਭ ਦੀਆਂ ਨਮਸਕਾਰਾਂ ਪਰਵਾਨ ਕਰ, ਮਹਾਰਾਜ ਜੀ ਦਾ ਸੇਵਕ ਜੁ ਅੱਜ ਕਲ੍ਹ ਹਜ਼ੂਰੀ ਸੇਵਾ ਵਿਚ ਹੈ, ਰਣਧੀਰ ਸਿੰਘ ਨੂੰ ਨਾਲ ਲੈ, ਸੇਠ ਕਰਤਾਰ ਸਿੰਘ ਚਾਵਲਾ ਦੀ ਕੋਠੀ ਵਿਚ ਚਰਨ ਪਾਉਣ ਹਿਤ ਕਰੋਲ ਬਾਗ ਪਧਾਰੇ । ਦਰਸ਼ਨ ਕਰਕੇ ਉਹ ਸਰੀਰ ਵਿਦਾ ਹੋ ਗਏ ਸਨ ।

## ਤਰਬਕਾਰੀ

ਆਦੇਸ਼ ਅਨੁਸਾਰ ਕੋਠੀ ਦੇ ਬੈਠਣ ਕਮਰੇ ਵਿਚ ਕਿਸ਼ੋਰ ਬੱਚੇ ਮੋਹਣ ਸਿੰਘ, ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਪਿੰਕੀ, ਅਦਰੀਸ਼ ਖਾਂ, ਬਲਜੀਤ ਸਿੰਘ, ਬਲਦੇਵ ਸਿੰਘ ਆਦਿ, ਸਤਿਗੁਰੂ ਜੀ ਦਾ ਆਸਣ ਫ਼ਰਸ਼ ਤੇ ਵਿਛਾ ਕੇ ਇੰਤਜ਼ਾਰ ਵਿਚ ਬੈਠੇ ਤਾਂ ਸੱਚੇ ਪਾਤਸ਼ਾਹ ਜਲਦੀ ਹੀ ਆਕੇ, ਮੰਜੇ ਨਾਲ ਢੋਹ ਲਾਕੇ, ਦਿਲਰੁਬਾ ਤੇ ਤਰਬਕਾਰੀ ਕਰਨ ਲਗੇ । ਪਿੰਕੀ ਦੀ ਤਬਲਾ ਨਿਵਾਜ਼ੀ ਨਾਲ ਬਹੁਤ ਸਾਰੀਆਂ ਪਰਸਪਰ ਵਿਰੋਧੀ ਮਾਤਰਾ ਦੀ ਲੈਅ ਕਾਇਮ ਰਖਦੇ ਰਹੇ ।

4 ਵਜ ਗਏ ਲੌਢੇ ਪਹਿਰ ਦੇ ਤਾਂ ਸ. ਹਰਵਿੰਦਰ ਸਿੰਘ ਹੰਸਪਾਲ ਨਾਲ ਸ. ਮਹਿੰਦਰ ਸਿੰਘ ਗਿੱਲ ਸਤਿਗੁਰੂ ਜੀ ਨੂੰ ਨਮਸਕਾਰ ਕਰ ਪਾਸ ਹੀ ਬੈਠ ਗਏ । ਹੰਸਪਾਲ 'ਇਕ ਮਿੰਟ ਲਈ' ਕਹਿ ਕੇ, ਉਠਾਕੇ, ਨਾਲ ਦੇ ਕਮਰੇ ਵਿਚ ਲੈ ਗਿਆ ।

ਇਸੇ ਵੇਲੇ ਕਾਨਪੁਰੀ ਮਹਿੰਦਰ ਸਿੰਘ ਐਮ. ਐਲ. ਏ. ਵੀ ਉਹਦਾ ਮਿਤਰ ਸ਼੍ਰੀ ਭੂਸ਼ਣ, ਸ. ਸੁਲਖਣ ਸਿੰਘ ਸੂਰ ਨਾਲ ਅੰਦਰ ਆ ਗਏ । ਸ. ਗਿੱਲ ਨੂੰ ਸਤਿਗੁਰਾਂ ਅੰਦਰ ਬੁਲਾ ਲਿਆ ।

## ਸੰਗੀਤ ਸਮੇਲਨ ਬਾਰੇ

ਏਨੇ ਚਿਰ ਤਕ ਗੁਰਦੇਵ ਸਿੰਘ-ਹਰਭਜਨ ਸਿੰਘ ਕੀ ਜੋੜੀ ਵੀ ਪਹੁੰਚ ਗਈ । ਹਰਭਜਨ ਸਿੰਘ ਸਿਤਾਰ ਨੇ, ਸਤਿਗੁਰੂ ਜੀ ਦੇ ਮੁੜ ਆਸਣ ਸਸ਼ੋਭਤ ਹੋਇਆਂ, ਇਸ ਨਾਲ ਔਰੰਗਾਬਾਦ ਵਿਚ ਕਰਵਾਏ ਜਾਣ ਵਾਲੇ, ਠੇਕੇਦਾਰ ਹਰਭਜਨ ਸਿੰਘ ਵਲੋਂ, ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸ਼ਾਸਤਰੀ ਸੰਗੀਤ ਸਮੇਲਨ ਦੀਆਂ ਤਾਰੀਖਾਂ ਪੱਕੀਆਂ ਕਰਨ ਲਈ ਪੁਛਿਆ । ਸਤਿਗੁਰੂ ਜੀ ਨੇ 22 ਤੋਂ 26 ਅਕਤੂਬਰ 1980 ਤਕ ਦੇ ਦਿਨ

ਦੱਸੇ । ਫਿਰ ਉਪ੍ਰੋਕਤ ਜੋੜੀ ਨੇ ਕਲਾਕਾਰਾਂ ਦੇ ਨਾਮ ਜਾਣਨ ਲਈ ਅਰਜ਼ ਗੁਜ਼ਾਰੀ । ਸਤਿਗੁਰਾਂ ਫ਼ਰਮਾਇਆ : ਤੁਸੀਂ ਜਾਣੋ ਤੇ ਮਹਾਰਾਜ ਜੀ ਜਾਣਨ, ਮੇਰਾ ਕੰਮ ਮੁੱਕਾ ।

ਅਰਥਾਤ ਸਤਿਗੁਰੂ ਜੀ ਨੇ ਇਸ ਮਾਮਲੇ ਵਿਚ ਹੋਰ ਦਖ਼ਲ ਨਹੀਂ ਦੇਣਾ । ਮਹਾਰਾਜ ਜੀ ਗੁਰਦੇਵ ਸਿੰਘ-ਹਰਭਜਨ ਸਿੰਘ ਹੁਰਾਂ ਨਾਲ ਸਲਾਹ ਕਰਕੇ ਕਲਾਕਾਰਾਂ ਦੀ ਸੂਚੀ ਤਿਆਰ ਕਰਨਗੇ ।

ਸ਼ਾਮ ਤਕ ਇਹ ਵੀ ਪਤਾ ਲਗ ਗਿਆ ਕਿ, ਕਿਉਂਕਿ ਅਕਤੂਬਰ ਵਿਚ ਭਾਰਤ ਦੇ ਪ੍ਰਸਿਧ ਕਲਾਕਾਰ ਕਿਸੇ ਹੋਰ ਸੰਗੀਤ ਕਾਨਫਰੰਸ ਵਿਚ ਸ਼ਾਮਲ ਹੋਣਗੇ ਇਸ ਲਈ ਨਵੰਬਰ ਦਾ ਮਹੀਨਾ ਹੀ ਸਾਡੇ ਸ਼ਾਸਤਰੀ ਸੰਗੀਤ ਸਮੇਲਨ ਲਈ ਠੀਕ ਰਹੇਗਾ ।

## ਨਾਮਧਾਰੀ ਧਰਮਸਾਲਾ ਵਿਚ

ਰਮੇਸ਼ ਨਗਰ ਨਾਮਧਾਰੀ ਕਾਲੋਨੀ ਦੀ ਧਰਮਸਾਲਾ ਨੂੰ 4.20 ਤੇ ਸੁਨੇਹਾ ਭੇਜ ਦਿਤਾ ਗਿਆ ਕਿ ਸਾਧ ਸੰਗਤ ਪੌਣੇ ਪੰਜ ਵਜੇ ਨਾਮ ਸਿਮਰਨ ਦਾ ਅਰਦਾਸਾ ਕਰ ਲਵੇ । ਸਤਿਗੁਰੂ ਜੀ ਜਲਪਾਨ ਕਰਕੇ ਰਮੇਸ਼ ਨਗਰ ਪਧਾਰੇ । ਬਲਜੀਤ ਸਿੰਘ ਤਾਰ ਸ਼ਹਿਨਾਈ ਤੋਂ ਕੀਰਤਨ ਦਾ ਅਰਦਾਸਾ ਕਰਵਾਕੇ 5.45 ਤੋਂ ਇਕ ਸ਼ਬਦ ਦਾ ਕੀਰਤਨ ਸੁਣਿਆ ਗਿਆ ।

ਤਦ ਨੂੰ, ਨੌਜਵਾਨ ਆਗੂ ਸ. ਦਲਬੀਰ ਸਿੰਘ ਬਾਲੀ ਨਗਰ, ਸ. ਬਲਦੇਵ ਸਿੰਘ ਚਾਨਾ ਅਤੇ ਸ. ਭੁਪਿੰਦਰ ਸਿੰਘ ਭੁਰਜੀ ਸਤਿਗੁਰੂ ਜੀ ਦੇ ਕੋਲ ਆ ਬੈਠੇ ਕਾਪੀਆਂ-ਕਲਮਾਂ ਲੈ ਕੇ, ਅਤੇ ਫਿਰ ਸਿਮਰਤੀ ਮੰਦਰ ਦੀ ਉਗਰਾਹੀ ਲਈ ਸਿੰਘ ਆਉਣ ਲਗੇ । ਸੰਤ ਪ੍ਰੀਤਮ ਸਿੰਘ ਬਾਲੀ ਨਗਰ ਨੋਟਾਂ ਦੀਆਂ ਥਹੀਆਂ ਗਿਣਨ ਲਗੇ, ਲਿਖਣ ਵਾਲੇ ਨਾਮ ਲਿਖਣ ਲਗੇ ।

## ਗਰੀਬ ਨਿਵਾਜ਼ਗੀ

7.15 ਸ਼ਾਮੀ ਧਰਮਸਾਲਾ ਵਿਚ ਬੈਠਿਆਂ ਹੀ ਸ਼੍ਰੀ ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਸਵਾ ਲੱਖ ਪਾਠਾਂ ਵਿਚ ਪ੍ਰਬੰਧਕ, ਦਿੱਲੀ ਦੇ ਰਾਮਗੜ੍ਹੀਆ, ਸਾਧਾਰਨ (ਮਾਇਆ ਵਲੋਂ) ਸਿਖ ਸਤਨਾਮ ਸਿੰਘ ਦੀ ਇਕ ਲੜਕੀ ਦਾ ਅਨੰਦ ਕਾਰਜ ਸ. ਸੇਵਾ ਸਿੰਘ ਨਾਮਧਾਰੀ ਏਜੈਂਸੀ ਵਾਲਿਆਂ ਦੇ ਲੜਕੇ ਨਾਲ ਕਰਨ ਬਾਰੇ ਸੋਚਿਆ ਹੈ । ਇਹ ਪਰਵਾਰ ਅਰੋੜਾ ਅਤੇ ਮਾਲਦਾਰ ਹੈ । ਇਸ ਸ਼ਾਦੀ ਵਿਚ ਦਾਜ ਦਹੇਜ ਦਾ ਸੁਆਲ ਹੀ ਨਹੀਂ ਉਠਣਾ ।

## ਰਾਧਾ ਸੁਆਮੀ ਭੰਡਾਰੇ ਤੇ

ਉਗਰਾਹੀ ਚਲਦੀ ਪਈ ਸੀ । 7.35 ਤੇ ਮੈਨੂੰ ਆਗਿਆ ਹੋਈ : ਸੰਤ ਦਰਸ਼ਨ ਸਿੰਘ ਜੀ ਮਹਾਰਾਜ ਨੇ ਬਾਬਾ ਸਾਵਣ ਸਿੰਘ ਜੀ ਦੇ ਭੰਡਾਰੇ ਸਮੇਂ ਬੁਲਾਇਆ ਸੀ । 8 ਵਜੇ ਰਾਤੀਂ ਹੀ ਖਊਰੇ ਪ੍ਰੋਗਰਾਮ ਦੀ ਸਮਾਪਤੀ ਹੋ ਜਾਣੀ ਹੋਵੇ । ਮੈਂ ਆਪ ਅਛੋਪਲੇ ਹੀ ਓਥੇ ਪਹੁੰਚ ਜਾਣਾ ਚਾਹੁੰਦਾ ਸਾਂ ਪਰ ਉਗਰਾਹੀ ਦਾ ਕੰਮ ਜਾਰੀ ਹੈ, ਵਿਚੇ

ਨਹੀਂ ਛੱਡਿਆ ਜਾ ਸਕਣਾ। ਤੁਸੀਂ ਜਾਓ। ਨਾਲ ਧਰਮ ਸਿੰਘ (ਚਾਵਲਾ ਸੇਠ), ਗੁਰਭਜਨ ਸਿੰਘ, ਸਾਧਾ ਸਿੰਘ (ਮੁਹਾਰ, ਨਾਮਧਾਰੀ ਕਾਲੋਨੀ) ਨੂੰ ਲੈ ਜਾਓ। ਅਵਤਾਰ ਸਿੰਘ (ਰਮੇਸ਼ ਨਗਰ) ਦੀ ਕਾਰ ਤੇ ਓਥੇ ਜਾਕੇ, ਸੰਤਾਂ ਨੂੰ ਮੇਰੀ ਅਪਹੁੰਚਤਾ ਦੀ ਮਜਬੂਰੀ ਦੱਸ ਕੇ, ਖਿਮਾ ਮੰਗ ਕੇ ਆਉਣਾ।

ਅਸੀਂ ਪੰਜ ਮਿੰਟ ਘੱਟ 8 ਵਜੇ ਕਿਰਪਾਲ ਆਸ਼ਰਮ, ਵਿਚ ਪਹੁੰਚ ਗਏ। ਉੱਚੇ ਮੰਚ ਉਦੇ ਮਹਾਰਾਜ ਦਰਸ਼ਨ ਸਿੰਘ ਜੀ ਤੇ ਹੋਰ ਸਾਧੂ ਜਨ ਵਿਰਾਜਮਾਨ ਸਨ। 7-8 ਹਜ਼ਾਰ ਸਰੋਤਾ ਸਾਹਮਣੇ ਬੈਠਾ ਪਰਵਚਨ ਸੁਣ ਰਿਹਾ ਸੀ। ਪ੍ਰਬੰਧਕ ਬਾਹਰੋਂ ਹੀ ਨਾਲ ਹੋ ਸਾਨੂੰ ਵਿਸ਼ਾਲ ਪੰਡਾਲ ਵਿਚ ਲੈ ਗਏ। ਸਟੇਜ ਤੇ ਸਾਡੇ ਗਿਆਂ ਸੰਤ ਮਹਾਰਾਜ ਦਰਸ਼ਨ ਸਿੰਘ ਜੀ ਨੇ ਉਠਕੇ, ਪ੍ਰੇਮ ਪੂਰਵਕ ਸਾਡਾ ਸੁਆਗਤ ਕੀਤਾ। ਅਤੇ ਆਪ ਸਥਾਨ ਦੱਸ ਕੇ ਬੈਠਾਇਆ। ਨਾਲ ਦੇ ਸਾਥੀ ਮੇਰੇ ਪਿਛੇ ਬੈਠ ਗਏ। ਮੈਂ ਸੰਤ ਜੀ ਮਹਾਰਾਜ ਨੂੰ ਸਤਿਗੁਰੂ ਜੀ ਵਲੋਂ ਨ ਆ ਸਕਣ ਦੀ ਮਜਬੂਰੀ ਦੱਸੀ। ਆਪ ਨੇ ਮੇਰਾ ਹੱਥ ਘੁੱਟ ਕੇ ਸਿਰ ਤੇ ਰੱਖਣ ਦੀ ਕੋਸ਼ਸ਼ ਕਰਦਿਆਂ, ਮੈਨੂੰ ਖਿੱਚ ਕੇ ਕੋਲ ਹੀ ਬੈਠਾ ਲਿਆ।

8.05 ਰਾਤ ਦੇ ਹੋਏ ਤਾਂ ਸੰਤ ਮਹਾਰਾਜ ਜੀ ਨੇ ਮੈਨੂੰ ਕਿਹਾ ਕਿ ਮੈਂ ਕੁਛ ਮਾਈਕ ਤੇ ਬੋਲਾਂ। ਇਸ ਮੌਕੇ ਮੰਚ ਸਕੱਤਰ ਨੇ ਕਿਸੇ ਦੂਜੇ ਸਾਧੂ ਦਾ ਨਾਮ ਪ੍ਰਵਚਨ ਦੇਣ ਲਈ ਐਲਾਨਿਆਂ। ਏਨੇ ਵਿਚ ਹੀ ਸ੍ਰੀ ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ, ਸ. ਬਲਦੇਵ ਸਿੰਘ ਚਾਨਾ ਨਾਲ ਅਛੋਪਲੇ ਹੀ ਸਟੇਜ ਦੇ ਲਾਗੇ ਪਹੁੰਚ ਗਏ। ਸੰਤ ਦਰਸ਼ਨ ਸਿੰਘ ਜੀ ਮਹਾਰਾਜ ਦੌੜ ਕੇ ਮੰਚ ਦੀਆਂ ਸੀੜ੍ਹੀਆਂ ਉਤਰੇ ਅਤੇ ਆਪ ਜੀ ਨੂੰ ਪਿਆਰ-ਸਤਿਕਾਰ ਨਾਲ ਮੰਚ ਤੇ ਲੈ ਆਏ। ਪਬਲਿਕ ਦੋਹਾਂ ਸ਼ਰੋਮਣੀ ਅਧਿਆਤਮਕ ਆਗੂਆਂ ਦੇ ਪਰਸਪਰ ਵਿਵਹਾਰ ਨੂੰ ਵਿਭੋਰਤਾ ਨਾਲ ਵੇਖ ਰਹੀ ਸੀ।

ਸਤਿਗੁਰੂ ਜੀ ਦਾ ਮੰਚ ਉਪਰ ਆਸਣ ਵਿਛ ਗਿਆ। ਸਤਿਗੁਰੂ ਜੀ ਬੈਠੇ। ਫੋਟੋ-ਗਰਾਫਰਾਂ ਚਾਅ ਲਾਹ ਲਏ। ਫਿਰ, ਜਲੰਧਰ ਦੇ ਅਦਵੈਤ ਆਸ਼ਰਮ ਦੇ ਮੁਖੀ ਸ੍ਰੀ ਗੁਰੂ ਸ਼ਰਣਾਨੰਦ ਜੀ ਦਾ ਸਰਬ ਮਾਨਿਆ ਆਦਰਸ਼ਾਂ ਨਾਲ ਸੰਬੰਧਤ ਵਿਆਖਿਆਨ ਹੋਇਆ। ਇਕ ਜ਼ਿਊਇਸ਼ ਵਿਦੇਸ਼ੀ ਨੇ ਵੀ ਜਗਮਗਾਂਦੇ ਪੰਡਾਲ ਵਿਚ ਬੈਠੇ ਗੋਰੇ-ਗੋਰੀਆ, ਸਾਧਾਰਣ ਨਰ-ਨਾਰਾਂ ਅਤੇ ਸਿਆਣੇ ਸਰੋਤਿਆਂ ਨੂੰ ਅੰਗਰੇਜ਼ੀ ਵਿਚ ਸੰਬੋਧਤ ਕੀਤਾ।

## ਮਿਠ ਬੋਲੜਾ ਜੀ ਹਰਿ ਸਜਣ

ਰਾਤ ਦੇ 9.15 ਹੋ ਗਏ। ਸਮਾਗਮ ਅਜੇ ਵੀ ਜਾਰੀ ਸੀ। ਸਿਆਣੇ ਸਟੇਜ ਸਕੱਤਰ ਨੇ ਆਦਰ ਭਰੇ ਸ਼ਬਦਾਂ ਨਾਲ ਸਤਿਗੁਰੂ ਜੀ ਨੂੰ ਪ੍ਰਵਚਨ ਲਈ ਬੇਨਤੀ ਕੀਤੀ ਤਾਂ ਝਟਪਟ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਨੇ ਮਾਈਕ ਸੰਭਾਲ ਲਿਆ। ਬਹੁਤ ਹੀ ਸਨੇਹ ਸਤਿਕਾਰ ਭਰੇ ਸ਼ਬਦਾਂ ਵਿਚ ਸਰੋਤਿਆਂ ਨੂੰ ਸਤਿਗੁਰੂ ਜੀ ਬਾਰੇ ਜਾਣਕਾਰੀ ਦਿਤੀ। ਚੰਦ ਸ਼ਬਦ ਇਹ ਵੀ ਸਨ : ਇਹ ਮਿਸ਼ਨ (ਰਾਧਾ ਸੁਆਮੀ) ਇਹਨਾਂ ਦਾ ਆਪਣਾ ਮਿਸ਼ਨ ਹੈ। ਇਹਨਾਂ ਨੇ ਹਜ਼ੂਰ ਸੰਤ ਸਾਵਣ ਸਿੰਘ ਜੀ ਦੇ ਦਰਸ਼ਨ ਅਤੇ

ਬਚਨ ਧਾਰਨ ਕੀਤੇ ਹੋਏ ਹਨ । ਮੈਂ ਤਾਂ ਇਹਨਾਂ ਦੀਆਂ ਖੜਾਵਾਂ ਰਖਕੇ ਹੀ ਏਥੇ ਸੇਵਾ ਕਰ ਰਿਹਾ ਹਾਂ ਇਹ ਸਾਡੀ ਪ੍ਰਾਰਥਨਾ ਮੰਨ ਕੇ ਕਦੇ-ਕਦੇ ਸਾਡੀ ਕਾਰ ਕਰਦਗੀ ਵੇਖਣ ਆ ਜਾਂਦੇ ਹਨ ।...

ਸੰਤ ਮਹਾਰਾਜ ਜੀ ਦੇ ਸਨੇਹ ਅਤੇ ਸਤਿਕਾਰ ਦਾ ਕੋਈ ਅੰਤ ਨਹੀਂ ਸੀ । ਸਤਿਗੁਰੂ ਜੀ ਨੇ ਵੀ ਆਪਣਾ ਕਥਨ ਹਿੰਦੀ ਵਿਚ ਹੀ ਸਰੋਤਿਆਂ ਦੇ ਕੰਨੀਂ ਪਾਇਆ । ਜਿਸ ਦਾ ਅੰਗਰੇਜ਼ੀ ਅਨੁਵਾਦ ਸ਼੍ਰੀ ਮਹਾਰਾਜ ਦਰਸ਼ਨ ਸਿੰਘ ਜੀ ਨੇ ਆਪਣਿਆਂ ਵਿਦੇਸ਼ੀ ਸਰੋਤਿਆਂ ਨੂੰ ਸੁਣਾਇਆ ।

ਪੰਜਾਬੀ ਵਿਚ ਗੁਰੂ-ਕਥਨ ਦਾ ਸੰਖੇਪ :

ਮੇਰੇ ਬਾਰੇ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਨੇ ਬਹੁਤ ਕੁਛ ਕਿਹਾ ਹੈ । ਮੈਂ ਇਸ ਤੋਂ ਬੜਾ ਕਮਜ਼ੋਰ ਹਾਂ (ਮਾਈਕ ਉਠਾ ਕੇ ਮਹਾਰਾਜ ਜੀ ਨੇ ਕਿਹਾ : ਇਹ ਇਹਨਾਂ ਦੀ ਨਮਰਤਾ ਹੈ ।)

ਜੋ ਜੋ ਚਿਤਵਨ ਸੰਤ ਜਨ ਸੋ ਲੇਤਾ ਮਾਨ ।

ਅਕਾਲ ਪੁਰਖ ਸੰਤਾਂ ਦੇ ਬਚਨਾਂ ਨੂੰ ਸਦਾ ਸੱਚਿਆਂ ਕਰਦਾ ਆਇਆ ਹੈ । ਇਹਨਾਂ ਦੇ ਮੇਰੇ ਲਈ ਆਖੇ ਬਚਨ ਸੱਤ ਹੋਣ !

ਅੱਜ ਮੈਂ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਤੇ ਮਹਾਰਾਜ ਸਾਵਣ ਸਿੰਘ ਜੀ ਦੀ ਫੋਟੋ ਨਾਲ ਨਹੀਂ ਲਿਆ ਸਕਿਆ । ਇਹ ਸਾਡੇ ਬਹੁਤ ਗਿਣਤੀ ਵਿਚ ਛਾਪੀ ਹੋਈ ਹੈ । ਇਸ ਨੂੰ ਤੱਕਿਆਂ ਧਾਰਮਕ ਸਦਭਾਵਨਾ ਦੀ ਗੂੜ੍ਹਤਾ ਦੀ ਸਮਝ ਆ ਜਾਂਦੀ ਹੈ ।

ਸੰਤ ਜਨਾਂ ਅਤੇ ਗੁਰੂ ਜਨਾਂ ਦੀ ਗੱਲ ਦੁਨੀਆਂ ਨਾਲੋਂ ਵੱਖਰੀ ਹੀ ਹੁੰਦੀ ਹੈ । ਏਥੇ ਜ਼ੋਰ ਹੁੰਦਾ ਹੈ ਮਨ ਸਾਧਣ ਦਾ, ਓਧਰ ਖਿੱਚ ਹੁੰਦੀ ਹੈ ਮਨ ਦੇ ਪਿਛੇ ਲੱਗਣ ਦੀ । ਸਤਿਗੁਰੂ ਕਹਿੰਦੇ ਹਨ, "ਮਨ ਸਾਧੇ ਸਭ ਸਿਧਿ ਹੋਇ ।" ਇਹ ਤੁਕ ਬੜੀ ਛੋਟੀ ਹੈ, ਸ਼ਬਦ ਬੜੇ ਥੋੜੇ ਹਨ ਪਰ ਇਸ ਦੇ ਅਰਥ ਬਹੁਤ ਗਹਿਰੇ ਹਨ ।

ਸਾਧ ਕਹਿਲਾਣਾ ਹੋਰ ਗੱਲ ਹੈ, ਸਾਧਨਾ ਕਰਨੀ ਹੋਰ ਗੱਲ ਹੈ । ਸਤਿਗੁਰਾਂ ਲਿਖਿਆ ਹੈ, 'ਭਾਂਡਾ ਧੋਇ, ਬੈਸਿ, ਧੂਪ ਦੇਵਹੁ ਤਉ ਦੂਧੈ ਕਉ ਜਾਵਉ ।' ਜਦੋਂ ਮਨੁਖ ਸਾਧਨਾ ਵਾਲੇ ਪਾਸੇ ਤੁਰੇਗਾ ਤਾਂ ਉਸ ਨੂੰ ਸੁੱਚਮ ਦਾ ਪਤਾ ਲਗੇਗਾ । ਉਸਨੂੰ ਬਹੁਤ ਸਾਰੀਆਂ ਖਾਹਸ਼ਾਂ ਤੇ ਕਾਬੂ ਪਾਉਣਾ ਪਵੇਗਾ ।

ਪ੍ਰਥਾ ਐਸੀ ਬਣ ਗਈ ਹੈ ਕਿ ਜਦੋਂ ਸਾਡੇ ਸਾਹਮਣੇ, ਸਾਡੇ ਕੋਲ ਸੰਤ ਅਤੇ ਸਤਿਗੁਰੂ ਹੁੰਦੇ ਹਨ, ਓਦੋਂ ਉਹਨਾਂ ਦੀ ਕਦਰ ਨਹੀਂ ਹੁੰਦੀ, ਪਿਛੋਂ ਬਹੁਤ ਆਦਰ, ਸਤਿਕਾਰ ਹੁੰਦਾ ਤੇ ਕਦਰ ਪੈਂਦੀ ਹੈ । ਪਰ ਨਾਲ-ਨਾਲ ਬੀਤ ਗਏ ਸਮੇਂ ਤੇ ਪਛਤਾਈਦਾ ਵੀ ਹੈ । ਇਹ ਪ੍ਰਥਾ ਸਾਡੀਆਂ ਕਮਜ਼ੋਰੀਆਂ ਦੀ ਨਿਸ਼ਾਨੀ ਹੈ ।

ਜਦੋਂ ਸੰਤ ਸਾਵਣ ਸਿੰਘ ਜੀ ਮਹਾਰਾਜ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਆਇਆ ਕਰਦੇ ਸਨ ਭੈਣੀ ਸਾਹਿਬ, ਓਦੋਂ ਸਰੀਰ ਸ਼ੁਧੀ ਅਤੇ ਮਨ ਸ਼ੁਧੀ ਤੇ ਹੀ ਚਰਚਾ ਹੁੰਦੀ ਰਹਿੰਦੀ ਸੀ । ਉਹ ਸਾਰੇ ਬਚਨ ਉਚੇਰੇ ਮੰਡਲਾਂ ਤੇ ਪਹੁੰਚਣ ਦੇ ਜਤਨਾਂ ਕਾਰਨ ਹੀ ਹੁੰਦੇ ਸਨ ।

ਸਤਿਗੁਰੂ ਨਾਨਕ ਦੇਵ ਜੀ ਨੇ ਏਸੇ ਲਈ ਲਿਖਿਆ ਹੈ :

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜ਼ਾਰ ।
ਏਤੇ ਚਾਨਣ ਹੋਦਿਆ, ਗੁਰੂ ਬਿਨੁ, ਘੋਰ ਅੰਧਾਰੁ ।

ਖਾਨ ਪਹਿਰਾਨ ਵਿਚ ਵੀ ਬਹੁਤ ਕੁਝ ਹੈ । ਭਾਵੇਂ, ਕੁਛ ਲੋਕ ਕਹਿੰਦੇ ਹਨ ਕਿ ਖਾਣ ਵਿਚ ਕੀ ਪਿਆ ਹੈ ਤੇ ਪਹਿਰਨ ਵਿਚ ਕੀ ਪਿਆ ਹੈ । ਜੇ ਕੇਵਲ ਤਸਵੀਰਾਂ ਹੀ ਸਾਡੇ ਮਨ ਤੇ ਚੰਗਾ ਮੰਦਾ ਪ੍ਰਭਾਵ ਪਾ ਜਾਂਦੀਆਂ ਹਨ ਤਾਂ ਖਾਣ-ਪਹਿਨਣ ਦੀ ਗੱਲ ਤਾਂ ਇਸ ਤੋਂ ਬਹੁਤ ਅਗੇ ਹੈ ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਕਥਨ ਦੇ ਅੰਤ ਉਤੇ ਸੰਤਾਂ ਲਈ ਆਭਾਰ ਪਰਗਟ ਕੀਤਾ ਜਿਨ੍ਹਾਂ ਨੇ ਇਸ ਸਮੇਂ ਦਾ ਲਾਭ ਪ੍ਰਾਪਤ ਕਰਨ ਦਾ ਅਵਸਰ ਦਿਤਾ ।

ਤਦ ਉਪਰੰਤ ਸਿਆਣੇ ਮੰਚ ਸਕੱਤਰ ਨੇ 'ਸਾਰੇ ਵਿਸ਼ਵ ਦਾ ਮਾਰਗ ਦਰਸ਼ਨ ਕਰਨ ਵਾਲੇ' 'ਸਾਡੇ ਅਧਿਆਤਮਕ ਨੇਤਾ' ਦੇ ਆਗਮਨ ਦਾ ਆਭਾਰ ਪਰਗਟ ਕਰਦਿਆਂ ਇਹ ਵੀ ਬੇਨਤੀ ਕੀਤੀ : ਹਮ ਪ੍ਰਾਰਥਨਾ ਕਰਤੇ ਹੈਂ ਕਿ ਹਮੇ ਸਦਾ ਹੀ, ਇਸੀ ਤਰਹ, ਕ੍ਰਿਪਾ ਪੂਰਵਕ ਦਰਸ਼ਨ ਦੀਏ ਜਾਤੇ ਰਹੇਂ ।

ਸ੍ਰੀ ਹਾਂਡਾ ਦੁਆਰਾ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਰਚਿਤ ਇਕ ਰੂਹਾਨੀ ਗਜ਼ਲ ਦਾ ਮੁਗਧਕਾਰੀ ਸੁਰੀਲਾ ਗਾਇਨ ਸੁਣਨ ਬਾਅਦ ਸਤਿਗੁਰੂ ਜੀ ਨੇ ਦੋ ਵਕਤਾ ਹੋਰ ਸੁਣੇ ਅਤੇ ਫਿਰ, ਵਿਦਾ ਹੋਣ ਦੀ ਆਗਿਆ ਲਈ ।

ਸੰਤ ਜੀ ਮਹਾਰਾਜ ਆਦਰ ਸਤਿਕਾਰ ਵਜੋਂ ਕਾਰ ਤਕ, ਪ੍ਰੇਮ ਭਰੇ ਬਚਨ ਕਰਦਿਆਂ ਆਏ । ਮੈਨੂੰ ਮਹਾਰਾਜ ਦਰਸ਼ਨ ਸਿੰਘ ਜੀ ਨੇ ਦੱਸਿਆ ਕਿ ਮਹਾਰਾਜ ਨਿਹਾਲ ਸਿੰਘ ਜੀ ਦੇ ਵੱਡੇ ਬੇਟੇ ਠਾਕੁਰ ਸ਼ਮਸ਼ੇਰ ਸਿੰਘ ਜੀ ਉਹਨਾਂ ਦੇ ਨਾਲ ਪੜ੍ਹਦੇ ਰਹੇ ਹਨ ਅਤੇ ਉਦੋਂ ਦਾ ਹੀ ਠਾਕਰ ਜੀ ਨਾਲ ਪਰਸਪਰ ਪ੍ਰੇਮ ਚਲਿਆ ਆਉਂਦਾ ਹੈ ।

ਸਤਿਗੁਰੂ ਜੀ ਤਾਂ ਏਥੋਂ ਸਿੱਧੇ ਨਿਵਾਸ ਸਥਾਨ ਪਹੁੰਚੇ । ਅਸੀਂ ਵੀ ਪੌਣੇ ਗਿਆਰਾਂ ਤਕ ਘਰੋ ਘਰੀ ਅਪੜ ਗਏ ।

**27 ਜੁਲਾਈ 1980, ਐਤਵਾਰ**
**ਨਵੀਂ ਦਿੱਲੀ**

## ਮਾਇਆ ਪੁਰੀ ਵਿਚ ਧਰਮ ਦੀ ਗੱਲ

**ਮਾਇਆ ਪੁਰੀ ਇੰਡਸਟਰੀਅਲ ਏਰੀਆ ਵਿਚ ਦਿੱਲੀ ਦੇ ਅਨੇਕਾਂ ਨਾਮਧਾਰੀਆਂ ਦੀਆਂ ਫੈਕਟਰੀਆਂ ਹਨ । ਸਤਿਗੁਰੂ ਜਗਜੀਤ ਸਿੰਘ ਜੀ ਦੇ ਸਿਦਕਵਾਨ ਤੇ ਪ੍ਰੇਮੀ ਸਿਖ ਸੰਤ ਬਲਵੰਤ ਸਿੰਘ ਤੇ ਉਨ੍ਹਾਂ ਦੇ ਗੁਰਚਰਨ ਸਿੰਘ-ਸੁਖਬੀਰ ਸਿੰਘ ਸਪੁੱਤਰਾਂ ਦੀ ਹਾਈਡਰੋਲਿਕ ਪ੍ਰੈਸ ਅਤੇ ਮਿਕਸਰ ਬਣਾਉਣ ਦੀ ਫੈਕਟਰੀ ਹੈ । ਅੱਜ ਸਵੇਰੇ 4 ਵਜੇ ਆਸਾ ਦੀ ਵਾਰ ਵਿਚ ਏਥੇ ਦਰਸ਼ਨ ਦਿਤੇ । ਕੀਰਤਨ ਹਰਭਜਨ-ਗੁਰਦੇਵ ਸਿੰਘ ਦੇ ਜਥੇ ਨੇ ਕੀਤਾ । ਅਰਦਾਸ ਉਪ੍ਰੰਤ ਸੰਤਾਂ ਅਤੇ ਸੰਤ ਸਪੁਤਰਾਂ ਨੇ ਦੁਧ ਪਿਆ-ਪਿਆ ਸੰਗਤ ਨੂੰ ਰਜਾ ਦਿਤਾ । ਇਕਤਰਤਾ ਬੜੀ ਭਾਰੀ ਹੋ ਗਈ ।**

ਸੰਤ ਬਲਵੰਤ ਸਿੰਘ ਅਤੇ ਪਰਵਾਰ, ਜਿਸਦੀ ਵੱਸੋਂ ਬਾਲੀ ਨਗਰ ਹੈ ਸਤਿਗੁਰੂ ਜੀ ਅਤੇ ਸੰਗਤਾਂ ਦੇ ਦਰਸ਼ਨਾਂ ਨਾਲ ਗਦ-ਗਦ ਹੋ ਗਿਆ ।

## ਸ੍ਰੀ ਹਰੀ ਪ੍ਰਤਾਪ ਨਿਵਾਸ ਇਥੇ

ਮੈਂ 9 ਵਜੇ I-6 ਬੀ ਪੂਸਾ ਰੋਡ ਪਹੁੰਚਾ ਤਾਂ ਸੱਚੇ ਪਾਤਸ਼ਾਹ ਜੀ ਆਰਾਮ ਕਰਨ ਵਾਸਤੇ ਇਕਾਂਤ ਕਮਰੇ ਵਿਚ ਜਾ ਚੁਕੇ ਸਨ । ਮੈਂ ਬੈਠਣ ਕਮਰੇ ਵਿਚ ਰੋਜ਼ਾਨਾਂ ਅਖਬਾਰ ਦੇਖ ਰਿਹਾ ਸਾਂ ਕਿ ਸਤਿਗੁਰੂ ਜੀ 10 45 ਵਜੇ ਮੇਰੇ ਪਾਸ ਹੀ ਆ ਗਏ । ਏਥੇ ਪਹਿਲਾਂ ਤੋਂ ਹੀ ਗਿਆਨੀ ਜਸਵੰਤ ਸਿੰਘ ਦੇ ਨੂੰਹ ਪੁਤਰ-ਬੀਬੀ ਮਨਜੀਤ ਕੋਰ ਤੇ ਸ੍ਰੀ ਪ੍ਰੇਮ ਸਿੰਘ ਉਡੀਕ ਵਿਚ ਸਨ । ਸਤਿਗੁਰੂ ਜੀ ਨੇ ਆਪਣੇ ਹਿਤ ਵਿਛੇ ਮੰਜੇ ਤੇ ਬੈਠਦਿਆਂ ਹੀ ਉਪ੍ਰੋਕਤ ਜੋੜੇ ਨੂੰ ਕਿਹਾ : ਤੁਸੀਂ ਦੋਵੇਂ ਹੀ ਕਦੇ ਸਾਡੇ ਨਾਲ ਅਫਰੀਕਾ ਨਹੀਂ ਗਏ । (ਬੀਬੀ ਦੇ ਪੇਕੇ ਨੈਰੋਬੀ ਹਨ) । ਤੁਹਾਨੂੰ ਕਿੰਨੀ ਵਾਰ ਆਖਿਆ ਹੈ ਪਰ ਜਿਵੇਂ ਤੁਹਾਡਾ ਜੀ ਹੀ ਨਹੀਂ ਕਰਦਾ ਹੁੰਦਾ !

## ਦੋ ਪ੍ਰੇਮ ਸਿੰਘ

ਦੋਹਾਂ ਹੱਥ ਜੋੜ ਲਏ । ਪ੍ਰੇਮ ਸਿੰਘ ਸਨੱਮਰ ਬੋਲਿਆ : ਨਹੀਂ ਦੀਨ ਦਿਆਲ, ਐਸੀ ਤਾਂ ਕੋਈ ਗੱਲ ਨਹੀਂ । ਜਦੋਂ ਹੁਕਮ ਹੋਵੇਗਾ, ਓਦੋਂ ਹੀ ਤੁਰ ਪਵਾਂਗੇ । ਅਤੇ ਫਿਰ ਉਨ੍ਹਾਂ ਨਾਲ ਬੜੀ ਅਪੱਣਤ ਭਰੀ ਗੱਲਬਾਤ ਕੁਰਸੀ ਤੇ ਬੈਠ ਕੇ ਹੋਈ, ਮੈਂ ਬਾਹਰ ਨਿਕਲ ਆਇਆ, ਉਹਨਾਂ ਦੀ ਲੋੜ ਜਾਣਕੇ ।

11.15 ਤੇ ਇਕ ਹੋਰ ਜੋੜਾ ਕੋਲ ਆ ਬੈਠਾ । ਇਸ ਨਾਲ ਸ. ਜਵਾਹਰ ਸਿੰਘ ਦੀ ਵਡੀ ਪਤਨੀ ਬੀਬੀ ਕ੍ਰਿਸ਼ਨਾ ਵੀ ਸੀ । ਉਹ ਬੀਬੀ ਜਿਸ ਨੂੰ ਕੱਲ੍ਹ ਸਹੁਰੇ ਘਰ ਜਾਣ ਲਈ ਪ੍ਰੇਰਿਆ ਗਿਆ ਸੀ ਉਹ ਤਾਂ ਆਈ ਹੀ ਉਹਦਾ ਪਤੀ ਪ੍ਰੇਮ ਸਿੰਘ ਸਪੁਤਰ ਸ. ਸੰਤੋਖ ਸਿੰਘ ਵੀ ਨਾਲ ਸੀ । ਸਤਿਗੁਰੂ ਮੁਸਕਰਾਏ : ਅੱਜ ਤਾਂ ਪ੍ਰੇਮ ਤੇ ਪ੍ਰੇਮ ਇਕੱਠੇ ਹੋ ਰਹੇ ਹਨ, ਵਧੀਆ ਦਿਨ ਹੀ ਹੈ । ਪਹਿਲਾ ਜੋੜਾ ਬਾਹਰ ਨਿਕਲ ਗਿਆ ਤਾਂ ਦੂਜੇ ਜੋੜੇ ਨੂੰ ਇਕ ਦੂਜੇ ਵਾਸਤੇ ਜਿਉਣ ਦੀ, ਪਰਵਾਰਕ ਜੀਵਨ ਨੂੰ ਸੁਖ ਮਈ ਬਿਤਾਣ ਦੀ ਸਿਖਿਆ ਦਿਤੀ ਗਈ ।

## ਸਟੀਲ ਕੜੇ ਦਾ ਕਰਤਾ

ਬਾਹਰ ਸਤਿਗੁਰਾਂ ਦੇ ਦਰਸ਼ਨਾਂ ਦੇ ਤਲਬਗਾਰ ਸ. ਇੰਦਰ ਸਿੰਘ ਸਪੁਤਰ ਸ. ਸੰਤ ਸਿੰਘ ਪੋਤਰਾ ਬਾਬਾ ਸਾਉਣ ਸਿੰਘ ਇੱਬਣ ਜ਼ਿਲਾ ਅੰਮ੍ਰਿਤਸਰ ਬੀਬੀ ਕੁਲਵੰਤ ਕੋਰ ਆਪਣੀ ਸੁਪਤਨੀ ਨਾਲ ਕੈਲਾਸ਼ ਨਗਰ (ਜਮਨਾ ਪਾਰ) ਤੋਂ ਆਏ ਹੋਏ ਸਨ । ਇਹ ਇੰਦਰ ਸਿੰਘ ਅਜ ਕਲ ਇਕ ਸਟੀਲ ਕੜਿਆਂ ਦੀ ਫੈਕਟਰੀ ਦਾ ਮਾਲਿਕ ਹੈ । ਇਸ ਦੇ ਨਾਲ ਸਨ ਸੰਤ ਸੁਰਜਨ ਸਿੰਘ ਮੁਹਾਵੇ ਵਾਲੇ ਅਤੇ ਸੰਤ ਤਾਰਾ ਸਿੰਘ ਹੁਰੀਂ ਜਿਨ੍ਹਾਂ ਆਯੂ ਦਾ ਬਹੁਤਾ ਸਮਾ ਜੀਵਨ ਨਗਰ ਬਿਤਾਇਆ ਹੈ । ਕੜਿਆਂ ਦੀ ਫੈਕਟਰੀ ਬਾਰੇ ਮੈਨੂੰ, ਨਾਲ ਹੀ ਖਲੋਤੇ ਸ. ਜਗਤ ਸਿੰਘ ਕੋਹਮਰੀ ਵਾਲੇ ਦੱਸਿਆ ਕਿ

ਸ਼ੁਧ ਸਟੀਲ ਦੇ ਕੜੇ ਕੇਵਲ ਇੰਦਰ ਸਿੰਘ ਹੋਰੀਂ ਹੀ ਤਿਆਰ ਕਰਦੇ ਹਨ। ਦੇਸ਼ ਦੇ ਮੁਖ ਕੜਾ ਵਿਕ੍ਰੇਤਾ ਇਹਨਾਂ ਦੀ ਫੈਕਟਰੀ ਤੋਂ ਹੀ ਸਟੀਲ ਕੜੇ ਖਰੀਦਦੇ ਹਨ। ਇਹ ਬਾਹਰ ਜਾਕੇ ਮਾਲ ਨਹੀਂ ਵੇਚਦੇ।

## ਜਗਤ ਸਿੰਘ ਕੋਹਮਰੀਆ

ਸ. ਜਗਤ ਸਿੰਘ ਅਤੇ ਇਸ ਦੀ ਪਤਨੀ ਕੋਹਮਰੀ, ਪਾਕਿਸਤਾਨ, ਤੋਂ ਆਕੇ ਦਿੱਲੀ ਨਿਵਾਸੀ ਬਣੇ ਹਨ। ਜਗਤ ਸਿੰਘ ਹੁਰਾਂ ਦੱਸਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇ,' ਜਦੋਂ ਰਾਵਲਪਿੰਡੀ ਦੇ ਸਰਦਾਰ ਆਤਮਾ ਸਿੰਘ ਪਾਸ ਨਾਮਧਾਰੀ ਸੰਗਤਾਂ ਦਾ ਆਮ ਆਉਣ ਜਾਣ ਸੀ, ਓਦੋਂ ਰਾਵਲਪਿੰਡੀ ਆਇਆ ਹਰ ਕੋਈ, ਸਾਡੇ ਘਰ ਕੋਹਮਰੀ ਵੀ ਜ਼ਰੂਰ ਦਰਸ਼ਨ ਦਿੰਦਾ! ਉਨ੍ਹਾਂ ਦਿਨਾਂ ਦੀ ਯਾਦ ਅੱਜ ਵੀ ਸੁਆਦ-ਬਣਾ ਜਾਂਦੀ ਹੈ। ਸ. ਆਤਮਾ ਸਿੰਘ ਰਾਇ ਬਹਾਦੁਰ ਬੂਟਾ ਸਿੰਘ ਦਾ ਦੂਜਾ ਪੁਤਰ ਸੀ।

ਸਤਿਗੁਰੂ ਜੀ ਇਸ਼ਨਾਨ ਪਾਣੀ ਲਈ ਉਠੇ ਤਾਂ ਸਭ ਇਕੱਤਰ ਹੋਏ ਮਾਈ ਭਾਈ ਨੂੰ ਦਰਸ਼ਨ ਦਿਤੇ। 11.45 ਤਕ ਪ੍ਰਸ਼ਾਦ ਛਕਣ ਵਾਸਤੇ ਭੋਜਨਕ ਮਰੇ ਵਿਖੇ ਪਹੁੰਚ ਗਏ।

## ਬਲਦੇਵ ਸਿੰਘ ਲਾਂਗਰੀ ਦਾ ਪ੍ਰੇਮ

ਫਿਰਦਾ ਤੁਰਦਾ ਬਾਹਰੋਂ ਆਇਆ ਤਾਂ 2.10 ਹੋ ਚੁਕੇ ਸਨ। ਗੁਰੂ ਕੇ ਨਿਸਚਿਤ ਖੇਤਰ ਵਿਚ ਕਾਰੀਡੋਰ ਦੇ ਪੱਖੇ ਚਲ ਰਹੇ ਅਤੇ ਬਲਦੇਵ ਸਿੰਘ, ਗੁਰੂ ਕਾਂ ਲਾਂਗਰੀ, ਫ਼ਰਸ਼ ਤੇ ਹੀ ਮੂਧੇ ਮੂੰਹ ਲੇਟਿਆ ਹੋਇਆ ਸੀ। ਗੂੜ੍ਹੀ ਨੀਂਦ ਦੇ ਸਾਗਰ ਵਿਚ ਤਾਰੀਆਂ ਲਾ ਰਿਹਾ ਸੀ। ਇਹ ਖਿਆਲ ਕਰਕੇ ਏਥੇ ਰਾਹ ਵਿਚ ਪਿਆ ਸੀ ਕਿ ਜਦੋਂ ਵੀ ਸਤਿਗੁਰੂ ਜੀ ਉੱਠੇ, ਮੈਨੂੰ ਵੇਖ ਕੇ, ਸੇਵਾ ਲਈ ਬੁਲਾ ਲੈਣਗੇ। ਪਰ ਜਦੋਂ ਸ੍ਰੀ ਸਤਿਗੁਰੂ ਜੀ ਸ਼ੋਚ ਕਿਰਿਆ ਤੋਂ ਨਵਿਰਤ ਹੋ ਬੈਠਣ ਕਮਰੇ ਵਿਚ ਪਰਵੇਸ਼ ਕੀਤੇ, ਤਾਂ ਮੈਂ ਵੀ ਏਥੇ ਖਲੋਤਾ ਹੋਇਆ ਸਾਂ। ਏਥੇ ਸੇਵਕ ਰਣਧੀਰ ਸਿੰਘ ਧੀਰਾ ਵੀ ਫ਼ਰਸ਼ ਤੇ ਸੁੱਤਾ ਹੋਇਆ ਸੀ। ਸਤਿਗੁਰੂ ਜੀ ਇਸ ਨੂੰ ਸਹਿਜ ਨਾਲ ਜਗਾ ਕੇ ਨਾਲ ਲੈ ਗਏ। ਆਪ ਨੇ ਇਸਨਾਨ ਕਰਨਾ ਸੀ। ਸਤਿਗੁਰਾਂ ਬਲਦੇਵ ਸਿੰਘ ਦੀ ਖੇਚਲ ਵੇਖ ਉਸਨੂੰ ਨਾ ਜਗਾਇਆ।

## ਚਰਨ ਪ੍ਰੇਮੀ

ਏਨੇ ਨੂੰ ਸੰਤ ਕਰਤਾਰ ਸਿੰਘ ਸੋਖੀ, ਸੰਤ ਰਤਨ ਸਿੰਘ ਚਾਨਾ, ਬੈਂਕੋਕ ਤੋਂ ਹੁਣੇ-ਹੁਣੇ ਆਏ ਸ. ਨਿਰਭੈ ਸਿੰਘ ਤੇ ਪ੍ਰੇਮ ਸਿੰਘ (ਦੋਵੇਂ ਭਰਾ) ਦਰਸ਼ਨ ਕਰਨ ਦੀ ਇੱਛਾ ਨਾਲ ਬੈਠਣ ਕਮਰੇ ਵਿਚ ਆ ਗਏ। ਕਿਸੇ ਸ਼ਾਦੀ ਬਾਰੇ ਸਤਿਗੁਰੂ ਜੀ ਨੇ ਇਹਨਾਂ ਨਾਲ ਆ ਕੇ ਗੱਲ ਬਾਤ ਕੀਤੀ।

ਫਿਰ ਸੰਤ ਸਵਰਨ ਸਿੰਘ ਨੇ ਆਪਣੇ ਘਰ ਚਰਨ ਪਾਉਣ ਦੀ ਬੇਨਤੀ ਕੀਤੀ। ਸਤਿਗੁਰੂ ਜੀ ਨੇ ਸਵੇਰ ਦੇ 'ਚਰਨਾਂ' ਦੀ ਵਾਰਤਾ ਸੁਣਾਈ : ਸਵੇਰੇ 4 ਵਜੇ ਤੋਂ 9 ਵਜੇ ਤਕ ਚੱਲ ਸੁ ਚੱਲ ਰਹੀ ਹੈ। ਆਸਾ ਦੀ ਵਾਰ ਪਿਛੋਂ ਘਰੀਂ ਚਰਨ ਪਾਉਣ ਦੀ

ਵਾਰੀ ਆਈ ਤਾਂ ਮੈਨੂੰ ਇਕ ਦੋ ਘਰੀਂ ਹੀ ਜਾਣ ਲਈ ਕਿਹਾ ਗਿਆ ਪਰ ਜਦੋਂ ਤੁਰੇ ਤਾਂ ਪੱਛਮੀ ਦਿੱਲੀ ਦੇ ਧੁਰ ਬਾਹਰ ਤਕ ਜਾਣਾ ਪਿਆ। ਦਰੋਪਦੀ ਦੇ ਚੀਰ ਵਾਂਗ ਘਰ ਵਧਦੇ ਹੀ ਗਏ। ਪੱਛਮੀ ਦਿੱਲੀ ਤੋਂ ਇਕਦਮ ਦਖਣੀ ਦਿੱਲੀ ਲਾਜਪਤ ਨਗਰ ਵਿਚ ਪਹੁੰਚਣਾ ਸੀ। ਮਸਾਂ ਕਿਤੇ 9.30 ਵਜੇ ਡੇਰੇ ਵਾਪਸੀ ਹੋ ਸਕੀ। ਪ੍ਰੋਗਰਾਮ ਇਹਨਾਂ ਦੇ, ਸੁਆਦ ਅਤੇ ਬੇਸੁਆਦੀਆਂ ਸਾਰੀਆਂ ਸਭ ਮੇਰੇ ਵਿਚ ਦੀ ਲੰਘਦੀਆਂ ਹਨ। ੩

## ਸੰਗੀਤ ਦੀ ਵੀਡੀਓ ਟੇਪ

ਸੰਗੀਤ ਪ੍ਰੇਮੀਆਂ ਅਤੇ ਗੁਰਦੇਵ-ਹਰਭਜਨ ਸਿੰਘ ਹੁਰਾਂ ਦੀ ਚਿਰੋਕਣੀ ਇੱਛਾ ਸੀ ਕਿ ਸਤਿਗੁਰੂ ਜੀ ਦੀ ਸ਼ਾਸਤਰੀ-ਸੰਗੀਤ-ਤਰਬਕਾਰੀ ਦੀ ਸਟੂਡੀਓ ਰੀਕਾਰਡਿੰਗ ਤਿਆਰ ਕਰਵਾਈ ਜਾਵੇ। ਪਰ ਇਸ ਦਾ ਸੌਖਾ ਤਰੀਕਾ, ਪਰ ਮਹਿੰਗਾ ਹਲ ਵੀਡੀਓ ਟੇਪ ਰੀਕਾਰਡਿੰਗ ਦੀ ਸੀ। ਕੱਲ ਵੀ ਇਸ ਬਾਰੇ ਚਰਚਾ ਹੋਈ ਸੀ ਅੱਜ ਵੀ ਸੁਰਿੰਦਰ ਸਿੰਘ ਮਨਚੰਦਾ ਅਤੇ ਜਸਵੰਤ ਸਿੰਘ ਗਿਆਨੀ ਇਸੇ ਤਿਆਰੀ ਵਿਚ ਆਏ। ਪਰ ਸਮਾਂ ਥੋੜ੍ਹਾ ਸੀ ਅਤੇ ਤਿਆਰੀ ਬਹੁਤ ਲੋੜੀਂਦੀ ਸੀ। 3.30 ਹੋ ਚੁਕੇ ਸਨ ਤੇ 4 ਵਜੇ ਸਮੂਹਿਕ ਨਾਮ ਸਿਮਰਨ ਸਮੇਂ ਨਾਮਧਾਰੀ ਧਰਮਸਾਲਾ ਪਹੁੰਚਣਾ ਸੀ।

## ਬੀਬੀ ਪਿਆਰ ਕੌਰ ਨਮਿਤ ਭੋਗ

ਸੰਤ ਕਰਮ ਸਿੰਘ ਢੋਡਾ ਦੀ ਸੁਪਤਨੀ, ਧਰਮਸਾਲਾ ਸਕੱਤਰ ਸੰਤ ਗੁਰਦੀਪ ਸਿੰਘ ਢੋਡਾ ਦੀ ਮਾਤਾ, ਮੱਲ੍ਹਵਾਲੀਏ ਭਰਾਵਾਂ ਦੀ ਭੈਣ ਬੀਬੀ ਪਿਆਰ ਕੌਰ ਆਪਣੇ ਨਮਿਤ ਰਖੇ ਭੋਗ ਤੇ ਹਾਜ਼ਰੀ ਦੇ ਪਖੋਂ ਬਾਜ਼ੀ ਲੈ ਗਈ। ਦਿੱਲੀ ਦੀ ਸੰਗਤ ਵੀ ਜਿਵੇਂ ਜ਼ੋਰ ਨਾਲ ਢੁਕੀ ਸੀ, ਰਿਸ਼ਤੇਦਾਰ ਵੀ ਭਰਪੂਰ ਆਏ, ਸਰਸੇ ਦੀ ਸੰਗਤ ਵੀ ਵੇਖਣ ਨੂੰ ਕਾਫ਼ੀ ਮਿਲੀ। ਮੇਰੇ ਤਕਣ ਵਿਚ ਕਿਸੇ ਦੇ ਭੋਗ ਤੇ ਏਨੀ ਹਾਜ਼ਰੀ ਤਾਂ ਕਦੇ ਨਹੀਂ ਹੋਈ। ਧਰਮਸਾਲਾ ਦੇ ਅੰਦਰ ਤੇ ਬਾਹਰ ਕਿਤੇ ਤਿਲ ਧਰਨ ਨੂੰ ਥਾਂ ਨਹੀਂ ਸੀ।

ਬੀਬੀ ਨਮਿਤ ਇਹ ਮੇਲਾ ਆਸਾ ਦੀ ਵਾਰ ਦੇ ਪਿਛੋਂ ਸ਼ੁਰੂ ਹੋਇਆ। ਦਿੱਲੀ ਦੇ ਜਥੇਦਾਰਾਂ ਅਤੇ ਬਾਹਰੋਂ ਆਏ ਕਵੀਸ਼ਰਾਂ ਨੇ ਸਾਰਾ ਦਿਨ ਠਠ ਬੰਨ੍ਹੀ ਰਖਿਆ। 4 ਤੋਂ 5 ਤਕ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਹੋਇਆ ਇਸ ਮੌਕੇ ਹਾਜ਼ਰੀ ਸਿਖਰ ਤੇ ਸੀ।

ਉਂਜ, ਬੀਬੀ ਦੇ ਗੁਜਰਨ ਵੇਲੇ ਤੋਂ ਲੈ ਕੇ ਰੋਜ਼ਾਨਾ ਸ਼ਾਮ ਨੂੰ ਘਰ ਵਿਚ ਕਥਾ ਕੀਰਤਨ ਜਾਰੀ ਰਿਹਾ। ਮੱਥਾ ਟੇਕਣ ਵਾਲਿਆਂ ਦੀ ਲੜੀ ਅੱਜ ਇਕ ਪਲ ਲਈ ਵੀ ਨਹੀਂ ਟੁਟੀ। ਸ੍ਰੀ ਸਤਿਗੁਰੂ ਜੀ ਦੀ ਅਪਾਰ ਸ਼ੋਭਾ ਸੀ। ਨਿਜੀ ਸੇਵਕ ਪੂਰਬਾ ਕੁਝ ਦਿਨਾਂ ਦੀ ਛੁੱਟੀ ਤੇ ਹੋਣ ਕਰਕੇ ਉਹਦੀ ਥਾਂ ਮਹਾਰਾਜ ਜੀ ਦਾ ਸੇਵਕ ਰਣਧੀਰ ਸਿੰਘ ਧੀਰਾ ਗੁਰੂ ਕੀ ਹਜ਼ੂਰੀ ਵਿਚ ਸੀ।

ਭੋਗ ਪੈ ਚੁਕਣ ਪਿਛੋਂ ਸਤਿਗੁਰੂ ਜੀ ਨੇ ਪੰਡਿਤ ਹਰਭਜਨ ਸਿੰਘ ਹੁਰਾਂ ਦੇ ਗੁਰਬਾਣੀ ਪਾਠ ਤੇ ਟਿੱਪਣੀ ਕੀਤੀ : ਦੁਨਿਆਵੀ ਹਿਸਾਬ ਨਾਲ ਹਰਭਜਨ ਸਿੰਘ ਹੁਰਾਂ ਦਾ ਪਾਠ ਠੀਕ ਹੈ ਪਰ ਸਾਡੀ ਟਕਸਾਲੀ ਸ਼ੁਧਤਾ ਇਸ ਵਿਚ ਹੈ ਨਹੀਂ, ਪਰ ਲੋਕ

ਜਿਵੇਂ ਦਾ ਪਸੰਦ ਕਰਦੇ ਹਨ ਉਸ ਅਨੁਸਾਰ ਇਹ ਬਹੁਤ ਠੀਕ ਹੈ ।

ਉਗਰਾਹੀ ਦਾ ਕੰਮ ਮੁਕਦਿਆਂ ਹੀ ਸੰਗਤ ਨੂੰ ਕੜਾਹ ਪ੍ਰਸਾਦ ਵਰਤ ਗਿਆ । ਸ੍ਰੀ ਸਤਿਗੁਰੂ ਜੀ ਮਾਤਾ ਜੀ ਅਤੇ ਸੇਵਕਾਂ ਨਾਲ ਜਲ ਪਾਨ ਲਈ ਸੰਤ ਕਰਮ ਸਿੰਘ ਗੁਰਦੀਪ ਸਿੰਘ ਨੂੰ ਨਿਵਾਜਿਆ । ਸ. ਅਮਰ ਸਿੰਘ ਢੋਡਾ ਤੇ ਸ. ਹਰੀ ਸਿੰਘ ਕੀਰਤੀ ਨਗਰ ਦੇ ਘਰ ਚਰਨ ਪਾ ਸ੍ਰੀ ਹਜ਼ੂਰ ਨਿਵਾਸ ਸਥਾਨ ਕੋਠੀ ਨੂੰ ਪਧਾਰੇ ।

## 30 ਜੁਲਾਈ 1980, ਬੁੱਧਵਾਰ
## ਨਵੀਂ ਦਿੱਲੀ

### ਆਗਿਆ ਪਾਲਣ

ਮੈਂ ਅਤੇ ਹਰਭਜਨ ਸਿੰਘ ਸਿਤਾਰ ਬਾਅਦ ਦੁਪਹਿਰ ਕਰੋਲ ਬਾਗ ਗਏ । ਏਥੇ ਹੀ 3.30 ਵਜੇ ਗੁਰਦੇਵ ਸਿੰਘ ਸਰੋਦ ਆ ਗਿਆ । 'ਕੁਇਕ ਟ੍ਰੇਵਲਜ਼' ਦੀ ਬਿਲਡਿੰਗ ਜੁ ਹੁਣ ਸ. ਸੁਰਿੰਦਰ ਸਿੰਘ ਮਨਚੰਦਾ ਨੇ ਖਰੀਦ ਲਈ ਹੈ, ਦੀ ਤੀਜੀ ਛੱਤੇ ਗਿਆਂ ਮਨਚੰਦਾ ਮਿਲਿਆ । ਇਸ ਨੇ ਅੱਜ ਹਰਭਜਨ ਸਿੰਘ, ਗੁਰਦੇਵ ਸਿੰਘ ਨੂੰ ਦਿਲਰੁਬਾ ਵਜਾਉਣ ਦਾ ਗੁਰੂ ਧਾਰਨ ਕਰਨਾ ਹੈ । ਚੋਥੀ ਛੱਤੇ ਇਕਾਂਤ ਕਮਰੇ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਾਲੇ ਤਾਂਬੇ ਦੇ ਸਾਜ਼ ਉਤੇ ਮਨਚੰਦਾ ਨੇ ਤਾਰਾਂ ਤੇ ਗਜ਼ ਫੇਰ ਕੇ ਸੁਰਾਂ ਤੇ ਉਂਗਲ ਧਰਨੀ ਸਿੱਖੀ । ਉਸਤਾਦਾਂ ਨੂੰ ਇਕ ਇਕ ਪੱਗ ਨਾਲ ਇਕੱਤਰ-ਇਕੱਤਰ ਸੋ ਰੁਪਏ ਧਰ ਕੇ, ਬਰਫ਼ੀ ਦੇ ਡੱਬਿਆਂ ਨਾਲ ਮੱਥਾ ਟੇਕਿਆ ।

ਮੈਂ ਪੁਛਿਆ : ਤੁਹਾਨੂੰ ਮਾਇਆ ਧਾਰੀਆਂ ਨੂੰ ਇਹ ਸੰਗੀਤ ਸ਼ੌਕ ਕਿਧਰੋਂ ਚਿੱਰਾਇਆ ? ਮੁਸਕਰਾਂਦਿਆਂ ਮਨਚੰਦਾ ਕਹਿਣ ਲੱਗਾ : ਭਾਵੇਂ ਕਾਰੋਬਾਰ ਵਿਚੋਂ ਵੇਹਲ ਨਹੀਂ ਪਰ ਸਤਿਗੁਰਾਂ ਮੈਨੂੰ ਹੁਕਮ ਕੀਤਾ ਹੈ ਕਿ ਮੈਂ ਦਿਲਰੁਬਾ ਸਿੱਖਾਂ । ਸਤਿਗੁਰਾਂ ਦੀ ਕਿਰਪਾ ਨਾਲ ਆਗਿਆ ਪਾਲਣ ਕਰ ਰਿਹਾ ਹਾਂ । ਮੈਨੂੰ ਪ੍ਰਤੀਤ ਹੋਇਆ ਸਤਿਗੁਰਾਂ ਆਪਣੇ ਕਲਾਕਾਰਾਂ ਲਈ ਹੀ ਇਹ ਛਕਣ-ਛਕਾਣ ਦਾ ਰਾਹ ਕਢਿਆ ਹੈ ।

ਇਹ ਗੱਲ ਮੈਨੂੰ ਗੁਰਦੇਵ ਸਿੰਘ ਨੇ ਹੀ ਦੱਸੀ ਕਿ ਪਿਛਲੇ ਦਿਨੀਂ ਵਿਦੇਸ਼ੋਂ ਲਿਆਂਦੇ ਵੀਡੀਓ ਤੇ ਟੀ. ਵੀ. ਦਾ 21000/- ਰਿਆਇਤੀ ਕਸਟਮ ਦੇਣਾ ਪਿਆ ਹੈ । ਪਰ, ਹੁਣ ਅਸੀਂ ਸੁਤੰਤਰ ਹਾਂ ਜਿੱਥੇ ਤੇ ਜਦੋਂ ਚਾਹੀਦੇ ਇਨ੍ਹਾਂ ਦੀ ਵਰਤੋਂ ਕਰੀਏ !

### ਸ਼ਰਧਾ ਸਤਿਕਾਰ ਦੀ ਗੱਲ

ਅੱਜ ਜਦੋਂ ਬਾਅਦ ਦੁਪਹਿਰ ਘਰ, ਰਾਜੌਰੀ ਗਾਰਡਨ ਆਉਣ ਲਈ ਮੈਂ ਪੂਸਾ ਰੋਡ ਬਸ ਸਟੈਂਡ ਤੇ ਖਲੋਤਾ ਹੋਇਆ ਸਾਂ ਕਿ ਸੰਤਰਈ ਰੰਗ ਦੇ ਸਕੂਟਰ ਤੇ ਮੈਨੂੰ ਸ. ਸੁਖਦੇਵ ਸਿੰਘ ਬਾਲੀ ਨਗਰ ਮਿਲਿਆ । ਉਸ ਦੇ ਆਗ੍ਰਹਿ ਤੇ ਮੈਂ ਨਾਲ ਬੈਠ ਘਰ ਵਲ ਆਇਆ । ਰਾਹ ਵਿਚ ਉਸ ਦੱਸਿਆ ਕਿ ਉਨ੍ਹਾਂ ਦੇ ਪਿਤਾ ਸੰਤ ਬਲਵੰਤ ਸਿੰਘ ਜੀ ਦੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਅਪਾਰ ਸ਼ਰਧਾ ਹੈ । ਉਨ੍ਹਾਂ ਦੇ ਘਰ ਵਿਚ ਉਨ੍ਹਾਂ ਕਰਕੇ ਹੀ ਸਿੱਖੀ ਦਾ ਸੰਚਾਰ ਹੈ । ਸਾਰਾ ਪਰਵਾਰ ਅੰਮ੍ਰਿਤ ਵੇਲੇ

ਉਠਦਾ, ਸਕੇਸ ਇਸ਼ਨਾਨ ਕਰਦਾ, ਭਜਨ ਕਰਨ ਲਈ ਘੰਟਾ ਭਰ ਬੈਠਦਾ ਅਤੇ ਫਿਰ ਸਵੇਰ ਦੀਆਂ ਬਾਣੀਆਂ ਦਾ ਪਾਠ ਕਰਕੇ ਹੀ ਅੰਨ ਜਲ ਗ੍ਰਹਿਣ ਕਰਦਾ ਹੈ। ਕਾਰੋਬਾਰ ਵਲੋਂ ਵੀ ਸਤਿਗੁਰਾਂ ਦੀ ਬੇਅੰਤ ਕਿਰਪਾ ਹੈ।

ਮੈਨੂੰ ਸੁਖਦੇਵ ਸਿੰਘ ਨੇ ਪੁਛਿਆ ਕਿ ਉਸ ਦਿਨ ਮਾਇਆ ਪੁਰੀ ਵਿਚ ਉਨ੍ਹਾਂ ਦੀ ਮਿਕਸਰ ਬਣਾਉਣ ਵਾਲੀ ਫੈਕਟਰੀ ਵਿਚ ਗੁਰੂ ਕੀ ਹਜ਼ੂਰੀ ਵਿਚ ਲਗੀ ਵਾਰ ਵਿਚ ਕਿਉਂ ਨਹੀਂ ਆਇਆ ? ਉਸ ਨਾਲ ਲਗਦਿਆਂ ਇਹ ਵੀ ਦਸਿਆ ਕਿ ਉਸ ਦਿਨ ਫੈਕਟਰੀ ਵਿਚ, ਸਤਿਗੁਰੂ ਜੀ ਦੀ ਸ਼ੋਭਾ ਨੂੰ ਮੁਖ ਰਖ ਇਕ ਐਸਾ ਰੀਵਾਲਵਿੰਗ (ਘੁੰਮਣ ਵਾਲਾ) ਚੰਦੋਆ ਲਗਾਇਆ ਜੁ ਅਜੇ ਤਕ ਕਿਸੇ ਦੇ ਖਿਆਲ ਵਿਚ ਵੀ ਨਹੀਂ ਆਇਆ। ਸਤਿਗੁਰੂ ਜੀ ਦੇ ਬੈਠਿਆਂ ਸੀਸ ਪੁਰ ਉਹ ਬਿਜਲੀ ਦੁਆਰਾ ਚੱਕਰ ਬੰਨ੍ਹੀ ਚਲਦਾ ਰਿਹਾ।

## 31 ਜੁਲਾਈ 1980, ਸੋਮਵਾਰ
## ਨਵੀਂ ਦਿੱਲੀ

ਅੱਜ ਮੇਰੀ ਮੁਲਾਕਾਤ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਨਾਲ ਹੋਈ ਤਾਂ ਉਨ੍ਹਾਂ ਦੱਸਿਆ ਕਿ ਅੱਜਕਲ੍ਹ ਰਾਜਸੀ ਖੇਤਰ ਵਿਚ ਗਿਆਨੀ ਜ਼ੈਲ ਸਿੰਘ ਕੇਂਦਰੀ ਗ੍ਰਹਿ ਮੰਤਰੀ ਦੇ ਖ਼ਿਲਾਫ ਹਵਾ ਸਰਗਰਮ ਹੈ। ਪਰ, ਸਤਿਗੁਰਾਂ ਦੀ ਕਿਰਪਾ ਨਾਲ ਸ੍ਰੀ ਰਘੂਨੰਦਨ ਭਾਟੀਆ ਐਮ. ਐਲ. ਏ. ਤੇ ਅਸੀਂ ਪੂਰਾ ਜ਼ੋਰ ਲਗਾ ਰਹੇ ਹਾਂ ਕਿ ਗਿਆਨੀ ਜੀ ਕੇਂਦਰ ਵਿਚ ਤੇ ਸ. ਦਰਬਾਰਾ ਸਿੰਘ ਮੁਖ ਮੰਤਰੀ ਪੰਜਾਬ ਵਿਚ ਡਟੇ ਰਹਿਣ। ਨਹੀਂ ਤਾਂ, ਫੇਰ ਸਿੱਖਾਂ ਲਈ ਅਜਿਹਾ ਚਾਨਸ ਨਹੀਂ ਆਵੇਗਾ।

## 2 ਅਗਸਤ 1980, ਸ਼ਨੀਵਾਰ
## ਸਫ਼ਰ ਸਰਸੇ ਨੂੰ

ਸੰਤ ਤਰਨ ਸਿੰਘ ਵਹਿਮੀ ਦੀ ਦੂਜੀ ਸਾਲ ਗਿਰਹ ਦੇ ਮੌਕੇ ਤੇ ਉਨ੍ਹਾਂ ਦੇ ਸਪੁਤਰ ਸ. ਸਾਧੂ ਸਿੰਘ ਕਿਸਾਨ ਨੇ ਮੈਨੂੰ ਅਤੇ ਗੁਰਦੇਵ ਸਿੰਘ-ਹਰਭਜਨ ਸਿੰਘ ਨੂੰ ਵਿਸ਼ੇਸ਼ ਨਿਮੰਤ੍ਰਣ ਦਿਤਾ ਸੀ ਬੁਢੀ ਮਾੜੀ ਪਹੁੰਚਣ ਦਾ। ਅਸੀਂ ਤਿੰਨੇ ਸਲਾਹ ਕਰ੍ਕੇ ਸਵੇਰੇ 8 ਵਜੇ ਪੰਜਾਬੀ ਬਾਗ ਤੋਂ ਬਸ ਲੈ ਕੇ ਸੰਤ ਨਗਰ (ਸਰਸਾ) ਲਈ ਚਲੇ। ਸਵੇਰੇ ਅਸਾਂ ਬੁੱਢੀ ਮਾੜੀ ਪਹੁੰਚਣਾ ਸੀ।

ਸਫ਼ਰ ਕਰਦਿਆਂ ਵੇਖਿਆ ਕਿ ਸਾਰਾ ਦਿਨ ਆਕਾਸ਼ ਬੱਦਲ ਛਾਇਆ ਰਿਹਾ। ਛੱਪੜ ਅਤੇ ਨੀਵੀਆਂ ਥਾਵਾਂ ਮੀਂਹ ਦੇ ਪਾਣੀ ਨਾਲ ਭਰਪੂਰ ਸਨ। ਮੌਸਮ ਬਰਸਾਤੀ ਹੋਣ ਕਾਰਨ ਹਰਿਆਲੀ ਦੂਰ ਦੂਰ ਤਕ ਨਜ਼ਰ ਪੈਂਦੀ ਅਤੇ ਅੱਖੀਆਂ ਨੂੰ ਸੁਖ ਮਿਲਦਾ ਸੀ। ਪਰ ਹਿਸਾਰ ਜ਼ਿਲ੍ਹੇ ਦੇ ਖੇਤਰ ਵਿਚ ਮੁਕਾਬਲਤਨ ਖੁਸ਼ਕੀ ਸੀ। ਜਦੋਂ ਕਿ ਸਰਸਾ ਜ਼ਿਲ੍ਹਾ ਦੇ ਇਲਾਕੇ ਵਿਚ ਹੋ ਚੁਕੀ ਬਾਰਸ਼ ਕਾਰਨ ਪਾਣੀ ਅਤੇ ਹਰਿਆਲੀ ਦੀ ਬਹੁਤਾਤ ਸੀ।

ਸਰਮਿਓਂ ਬਸ ਬਦਲ 4 ਵਜਦੇ ਨੂੰ ਅਸੀਂ ਸੰਤ ਨਗਰ ਪਹੁੰਚ ਗਏ। ਮੈਂ ਦਿਨ ਦੇ ਬਕਾਇਆ ਹਿਸੇ ਵਿਚ ਸਿੱਖਾਂ ਸਾਧਾਂ ਦੀ ਫੋਟੋਕਸ਼ੀ ਕਰਦਾ ਰਿਹਾ। ਸੰਤ ਵਿਰਸਾ ਸਿੰਘ ਨੁਸ਼ਹਿਰੇ ਵਾਲਿਆਂ ਨਾਲ ਅੱਜ ਦੀ ਮਿਲਣੀ ਖਾਸ ਸੀ। ਉਨ੍ਹਾਂ ਦੀ ਗੱਲ ਬਾਤ ਮੈਂ ਰਿਕਾਰਡ ਕੀਤੀ।

**3 ਅਗਸਤ 1980, ਐਤਵਾਰ**
**ਬੂਦੀ ਮਾੜੀ (ਸਰਸਾ)**

## ਦੂਜੀ ਵਹਿਮੀ ਬਰਸੀ

ਅਸੀਂ 10 ਵਜੇ ਦਿਨੇ ਬੂਦੀ ਮਾੜੀ (ਰਾਮਪੁਰ) ਪਹੁੰਚੇ। ਸ. ਬਖਸ਼ੀਸ਼ ਸਿੰਘ ਵਾਲੀ ਟ੍ਰੈਕਟਰ ਟ੍ਰਾਲੀ ਮੇਲਾ ਪ੍ਰੇਮੀਆਂ ਨਾਲ ਭਰੀ ਹੋਈ ਆ ਰਹੀ ਸੀ। ਸਾਡੇ ਜਾਣ ਤਕ ਬਹੁਤ ਸਾਰੇ ਲੋਕ ਸੰਤ ਤਰਨ ਸਿੰਘ ਦੇ ਘਰ ਦੇ ਵੇਹੜੇ ਵਿਚ ਬਣੇ ਪੰਡਾਲ ਵਿਚ ਬੈਠੇ ਹੋਏ ਸਨ। ਸੰਤ ਬਾਜ ਸਿੰਘ-ਪ੍ਰੀਤਮ ਸਿੰਘ ਦਾ ਕਵੀਸ਼ਰੀ ਜਥਾ ਆਪਣੇ ਪ੍ਰਸੰਗਾਂ ਨਾਲ ਜੁੜੀ ਸੰਗਤ ਨੂੰ ਕੀਲੀ ਬੈਠਾ ਸੀ। ਫਿਰ ਕਵੀ ਜੀਵਨ ਸਿੰਘ ਦੇ ਕਵੀਸ਼ਰੀ ਜਥੇ ਨੇ ਰੰਗ ਬੰਨ੍ਹਿਆ ਅਤੇ ਜਦੋਂ ਸੰਤ ਗਿਆਨ ਸਿੰਘ ਵੀਰੋਕੇ ਜਥੇਦਾਰ ਨੇ ਦੀਵਾਨ ਸਜਾਇਆ, ਦੋ ਵਜੇ ਬੱਦਲਾਂ ਨੇ ਅਸਮਾਨ ਘੇਰ ਲਿਆ ਤੇ ਬਰਸਾਤ ਬੂੰਦਾ ਬਾਂਦੀ ਤੋਂ ਵੀ ਅਗੇ ਲੰਘ ਗਈ। ਪਰ ਏਨੀ ਖ਼ਲਕਤ ਜਾਂਦੀ ਕਿਥੇ ? ਵਰਾਂਡਿਆਂ ਵਿਚ ਤਾਂ ਲੰਗਰ ਵਰਤਾਇਆ ਜਾ ਰਿਹਾ ਸੀ। ਕੜਾਹ ਪ੍ਰਸ਼ਾਦ ਅਤੇ ਪ੍ਰਸ਼ਾਦੇ ਦਾਲਾ ਹਰੇਕ ਵਾਸਤੇ ਖੁਲ੍ਹਾ ਸੀ। ਇਸ ਅਵਸਰ ਤੇ ਦੁਆਲੇ ਦੇ ਨਗਰਾਂ ਦੇ ਲੋਕ ਖੂਬ ਢੁਕੇ ਹੋਏ ਸਨ।

ਸਵੇਰੇ ਆਸਾ ਦੀ ਵਾਰ ਜਥੇਦਾਰ ਦਲੀਪ ਸਿੰਘ ਦੇ ਜਥੇ ਨੇ ਲਾਈ ਸੀ ਉਸ ਵਿਚ ਜੇ ਕੋਈ ਕਮੀ ਸੀ ਤਾਂ ਕੇਵਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਦੀ ਸੀ। ਸਤਿਗੁਰੂ ਜੀ ਨੇ ਆਉਣ ਦੀ ਪਰਵਾਨਗੀ ਦੀ ਗੱਲ ਆਪਣੇ ਸਕੱਤਰ ਤੇ ਸੁੱਟ ਛੱਡੀ ਸੀ ਅਤੇ ਉਸ ਨਾਲ ਸਿੱਧਾ ਤਾਲ ਮੇਲ ਵਹਿਮੀ ਸਪੁਤਰ ਨਾ ਕਰ ਸਕੇ। ਸ੍ਰੁ ਸਤਿਗੁਰੂ ਜੀ ਤਾਂ 3 ਅਤੇ 4 ਅਗਸਤ ਦਾ ਦਿਨ ਲੁਧਿਆਣਾ ਦੇ ਸ਼ਹੀਦਾਂ ਦੇ ਮੇਲੇ ਵਾਸਤੇ ਵਰਤ ਰਹੇ ਸਨ। ਉਹਨਾਂ ਕਿਤੇ 5 ਅਗਸਤ ਦੀ ਸ਼ਾਮ ਨੂੰ ਜੀਵਨ ਨਗਰ ਇਲਾਕੇ ਵਿਚ ਆਉਣਾ ਸੀ।

ਚੰਗੇ ਭਾਗਾਂ ਨੂੰ ਬਰਸਾਤ ਰੁਕ ਗਈ ਅਤੇ 2.30 ਵਜੇ ਤੋਂ ਸਟੇਜ ਸਕੱਤਰ ਮਾ: ਅਮਰੀਕ ਸਿੰਘ ਕਵੀ ਦਰਬਾਰ ਲਈ ਕਵੀ ਜਨਾਂ ਨੂੰ ਵਕਤ ਦੇਣਾ ਸ਼ੁਰੂ ਕੀਤਾ। ਜ਼ਖ਼ਮੀ, ਚੰਦਨ, ਦਿਲਬਰ, ਕੋਇਲ ਬਾਹਰੋਂ ਬੁਲਾਏ ਕਵੀ; ਇਲਾਕੇ ਵਿਚੋਂ ਮਾ: ਹਰਸਾ ਸਿੰਘ, ਗੁਰਬਖ਼ਸ਼ ਸਿੰਘ ਰਾਮਪੁਰੀ, ਸੰਤੋਖ ਸਿੰਘ ਸਾਜਨ ਦੀਆਂ ਰਚਨਾਵਾਂ ਤੋਂ ਉਪਰੰਤ ਮਾ: ਅਜੀਤ ਸਿੰਘ ਚੀਮਾ, ਪ੍ਰੀਤਮ ਸਿੰਘ ਕਵੀ, ਸਾਧੂ ਸਿੰਘ ਕਿਸਾਨ ਅਤੇ ਜਗਦੀਸ਼ ਸਿੰਘ 'ਵਰਿਆਮ' ਨੇ ਸੰਤ ਤਰਨ ਸਿੰਘ ਵਹਿਮੀ ਦੇ ਵਖ ਵਖ ਗੁਣਾਂ ਤੇ ਆਪਣੇ ਭਾਵ ਵਿਅਕਤ ਕੀਤੇ।

ਕਿਸਾਨ ਦੀ ਬਹੁਤ ਥੋੜੇ ਸਮੇਂ ਦੀ ਭੱਜ ਨੱਠ ਨੇ ਤੇ ਸ. ਜਗਦੀਸ਼ ਸਿੰਘ ਵਰਿਆਮ

ਜਲੰਧਰ ਦੇ ਉੱਦਮ, ਲਗਨ ਅਤੇ ਸ਼੍ਰੀ ਤੁਲੀ ਨੇ "ਵਰਿਆਮ" ਦਾ ਸੰਤ ਤਰਨ ਸਿੰਘ ਵਹਿਮੀ ਅੰਕ ਵੀ ਇਸ ਸਮੇਂ ਵਿਚ ਪ੍ਰਸਤੁਤ ਕਰ ਦਿੱਤਾ।

5.30 ਵਜੇ ਸਾਧਾਰਨ ਪਾਠ ਦਾ ਭੋਗ ਪਾਕੇ ਸੰਤ ਵਹਿਮੀ ਦੀ ਯਾਦ ਨੂੰ ਸਮਰਪਤ ਸਮਾਗਮ ਦੀ ਸਮਾਪਤੀ ਹੋ ਗਈ।

## 6 ਅਗਸਤ 1980, ਬੁਧਵਾਰ
## ਨਵੀਂ ਦਿੱਲੀ

### ਚਰਨਾਂ ਤੇ ਗੁਟਾਰ

ਅਸੀਂ ਬੁਢੀ ਮਾੜੀ ਜਾਣ ਵਾਲੇ 4.8.80 ਤਕ ਨਵੀਂ ਦਿੱਲੀ ਪਹੁੰਚ ਗਏ ਸਾਂ ਅਤੇ ਅੱਜ ਜਦੋਂ ਮੈਂ, ਦਿੱਲੀ ਵਿਚ ਘੁਮਦਾ-ਘੁਮਾਂਦਾ ਇਕ ਵਜੇ ਘਰ ਵਲ ਆਇਆ ਤਾਂ ਹੈਰਾਨ ਰਹਿ ਗਿਆ, ਸਤਿਗੁਰੂ ਜੀ ਦਾ ਨਿੱਜੀ ਸੇਵਕ ਤੇ ਖ਼ਜ਼ਾਨਚੀ ਸੰਤ ਮਹਿੰਦਰ ਸਿੰਘ ਪੂਰਬਾ ਆਪਣੀ ਪਤਨੀ ਸੁਖਵਿੰਦਰ ਕੌਰ ਨੂੰ ਨਾਲ ਲਈ ਆਪਣੇ ਬੇਟੇ ਗੁਰਭਗਤ ਨਾਲ ਥ੍ਰੀ-ਵੀਲ੍ਹਰ ਤੇ ਮੇਰੇ ਘਰ ਪਾਸ ਰਾਜੌਰੀ ਗਾਰਡਨ ਆਣ ਉਤਰਿਆ।

ਸੁਖਵਿੰਦਰ ਮੇਰੇ ਜੁਆਤਰੇ ਕੇਹਰ ਸਿੰਘ ਹਮਰਾਹੀ ਦੀ ਭੂਆ ਦੀ ਧੀ ਭੈਣ ਹੈ ਤੇ ਦਿੱਲੀ ਆਈ ਸਾਡੇ ਪਰਵਾਰ ਨਾਲ ਸਾਂਝਾ ਹੋਣਾ ਚਾਹੁੰਦੀ ਸੀ ਪਰ ਮੇਰੀ ਸੁਪਤਨੀ ਗੁਰਬਚਨ ਕੌਰ ਤਾਂ ਕੁਛ ਦਿਨਾਂ ਦੀ ਪੰਜਾਬ ਆਪਣੇ ਪੇਕਿਆਂ (ਕੰਗਅਰਾਈਆਂ, ਫਿਲੌਰ ਦੇ ਕੋਲ) ਪਾਸ ਗਈ ਹੋਈ ਸੀ। ਤਾਂ ਵੀ ਪੂਰਬਾ ਪਰਵਾਰ ਦਾ ਹਾਰਦਿਕ ਸੁਆਗਤ ਸ਼ੀ।

ਮੇਰੇ ਬਿਸਤਰ ਕੋਲ ਪਈ ਕੁਰਸੀ ਤੇ ਬੈਠਦਿਆਂ ਹੀ ਪੂਰਬੇ ਦੀ ਨਜ਼ਰ ਕਮਰੇ ਦੇ ਦਰਾਂ ਦੇ ਉਪਰ ਵਾਰ ਟੰਗੀ ਫ਼ੋਟੋ ਤੇ ਪਈ। ਉਹ ਕੂਹਕ ਉਠਿਆ : ਇਹ ਫੋਟੋ ਭੈਣੀ ਸਾਹਿਬ ਦੀ ਹੈ। ਸਤਿਗੁਰੂ (ਜਗਜੀਤ ਸਿੰਘ) ਜੀ ਤੇਲ ਮਲਵਾਕੇ ਉਠੇ ਹੀ ਸਨ, ਚਰਨੀਂ ਅਜੇ ਇਕੋ ਪਉਆ ਪਾਇਆ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਿਮਰਨ ਸਥਾਨ ਦੇ ਅੰਦਰੋਂ ਇਕ ਗੁਟਾਰ (ਲਾਲੀ, ਇਕ ਪਰਕਾਰ ਦੀ ਬਾਤੂਨੀ ਜਾਂ ਵਡੀ ਲਾਲ ਚਿੜੀ) ਨਸ਼ਈਆਂ ਵਾਂਗ ਫੁਦਕਦੀ ਫੁਦਕਦੀ ਸਤਿਗੁਰੂ ਜੀ ਦੇ ਸੱਜੇ ਚਰਨ ਤੇ ਆ ਬੈਠੀ। ਅਤੇ ਇੰਜ ਬੈਠੀ ਰਹੀ ਜਿਵੇਂ ਸਾਹ ਸਤ ਹੀ ਨ ਹੋਵੇ, ਪ੍ਰਾਣ ਵੀ ਚਰਨਾਂ ਵਿਚ ਦੇਣੇ ਹੋਣ।

'ਸਤਿਗੁਰੂ ਜੀ ਨੇ ਫ਼ੋਟੋਗ੍ਰਾਫ਼ੀ ਦਾ ਅਥਾਹ ਸ਼ੌਕ ਰਖਣ ਵਾਲੇ ਠਾਕੁਰ ਦਲੀਪ ਸਿੰਘ ਜੀ ਨੂੰ ਕੈਮਰਾ ਲਿਆਉਣ ਲਈ ਕਿਹਾ। ਉਹ ਰੰਗੀਨ ਫਿਲਮ ਵਾਲਾ ਕੈਮਰਾ ਲੈ ਆਏ। ਗੁਟਾਰ ਅਜੇ ਜਿਉਂ ਕੀ ਤਿਉਂ ਬੈਠੀ ਹੋਈ ਸੀ। (ਮੈਨੂੰ ਤਾਂ ਨਾਮਧਾਰੀਆਂ ਵਾਲੀ ਧਾਰਨਾ ਯਾਦ ਹੋ ਆਈ : ਆਣ ਡਿੱਗਾ ਦਰ ਤੇਰੇ ਰਖ ਲਾਈਂ ਲਾਜ ਗੁਰੂਆ—ਲੇਖਕ)। ਦਿਲਚਸਪ ਗੱਲ ਇਹ, ਕਿ ਜਿਉਂ ਹੀ ਠਾਕਰ ਜੀ ਨੇ ਫੋਟੋ ਉਤਾਰੀ, ਗੁਟਾਰ ਇੰਜ ਉਡ ਗਈ ਜਿਵੇਂ ਉਸ ਦੇ ਵਜੂਦ ਵਿਚ ਕਿਸੇ ਤਰ੍ਹਾਂ ਦੀ ਕੋਈ ਕਮੀ ਨਹੀਂ ਸੀ।

'ਬਸ, ਕੈਮਰੇ ਨੇ ਉਹ ਪਲ ਸੰਭਾਲ ਲਿਆ। ਇਹ ਫ਼ੋਟੋ ਤੁਸਾਂ ਥਾਈਲੈਂਡ ਤੋਂ

ਹੀ ਲਿਆਂਦੀ ਹੋਵੇਗੀ, ਹੋਰ ਤਾਂ ਕਿਤੇ ਹੈ ਨਹੀਂ ?' ਪੂਰਬੇ ਨੇ ਗੱਲ ਨੂੰ ਫੁਲ ਸਟਾਪ ਲਾਇਆ ।

ਮੈਂ ਦੱਸਿਆ : ਇਹ ਫ਼ੋਟੋ ਸੇਠ ਸੁਹੇਲ ਸਿੰਘ ਧੀਰ ਦੇ ਲੜਕੇ ਸੇਠ ਬਹਾਦਰ ਸਿੰਘ-ਬੈਂਕੋਕ ਤੋਂ ਚਾਰ ਤੁਕਾਂ ਕਵਿਤਾ ਦੀਆਂ ਲਿਖ ਕੇ ਪ੍ਰਾਪਤ ਕਰ ਲਈ । ਉਸ ਪਾਸ ਇਸ ਦੀਆਂ 3-4 ਕਾਪੀਆਂ ਸਨ ।

## ਸਤਿਗੁਰੂ ਜੀ ਕਿਥੇ ?

ਘਰ ਬੈਠਿਆਂ ਪੂਰਬੇ ਨਾਲ ਗੱਲਬਾਤ ਤੋਂ ਪਤਾ ਲਗਾ ਕਿ ਸੰਤ ਨਗਰ ਦੇ ਸੰਤ ਗੁਰਦਿਆਲ ਸਿੰਘ ਮਿਸਤਰੀ ਦੀ ਪਤਨੀ ਬੀਬੀ ਹਰਨਾਮ ਕੌਰ ਦੇ ਨਮਿਤ ਅੱਜ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਨਗਰ ਹੀ ਉਨ੍ਹਾਂ ਦੇ ਘਰ ਭੋਗ ਪੈਣਾ ਹੈ । ਅੱਜ ਹੀ ਦਮਦਮੇ (ਸਰਸਾ) ਸੰਤ ਬਸੰਤ ਸਿੰਘ ਬਾਜਾ ਦੇ ਨਮਿਤ ਭੋਗ ਪਾਇਆ ਜਾਣਾ ਹੈ, ਜਿਥੇ ਸਤਿਗੁਰਾਂ ਦਰਸ਼ਨ ਦੇਣੇ ਹਨ ।

ਇਹ ਦੋਵੇਂ ਸਰੀਰ ਪਿਛਲੇ ਦਿਨੀਂ ਹੀ ਪਰਲੋਕ ਗਮਨ ਕੀਤੇ ਹਨ ।

## ਮੱਤੂ ਦੀ ਟਿਕਟ

ਸੰਤ ਨਗਰ (ਸਰਸਾ) ਦੇ ਇਕ ਗਰੀਬ ਸਿਖ ਸੰਤ ਅਣੋਖ ਸਿੰਘ ਢੁਲਕਈਏ ਦਾ ਜੁਆਨ ਲੜਕਾ ਸੁਰਜੀਤ ਸਿੰਘ ਮੱਤੂ ਬਰਮਿੰਘਮ (ਯੂ.ਕੇ.) ਵਿਚ ਵਿਆਹ ਦਿਤਾ ਹੈ । ਦੋਵੇਂ ਜੀ ਨੌਕਰੀ ਕਰਕੇ ਗੁਜ਼ਾਰਾ ਕਰਦੇ ਰਹੇ । ਪਰ ਸ੍ਰੀ ਮੱਤੂ ਦਾ ਪਿਤਾ, ਪਿੱਛੇ, ਸਰੀਰੋਂ ਢਿੱਲਾ ਹੁਦਾ ਗਿਆ, ਹੁੰਦਾ ਗਿਆ । ਸੁਰਜੀਤ ਸਿੰਘ ਉਸ ਲਈ ਬਾਹਲੀ ਰਕਮ ਬਾਹਰੋਂ ਨ ਘੱਲ ਸਕਿਆ । ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਦੋਂ ਵੀ ਮਗਰਲੇ ਛੇ ਸਾਲਾਂ ਵਿਚ ਯੂ. ਕੇ. ਦਾ ਦੌਰਾ ਕਰਕੇ ਆਏ, ਕੁਛ ਨ ਕੁਛ ਰਕਮ ਪੂਰਬੇ ਦੁਆਰਾ ਮੱਤੂ ਨੇ ਪਿਤਾ ਨੂੰ ਭੇਜੀ । ਸਤਿਗੁਰੂ ਜੀ ਨੇ ਉਸ ਰਕਮ ਵਿਚ ਹੋਰ ਪੈਸੇ ਮਿਲਾਕੇ ਅਣੋਖ ਸਿੰਘ ਨੂੰ ਦੇਣੀ ।

ਸ੍ਰੀ ਸੁਰਜੀਤ ਸਿੰਘ ਮੱਤੂ ਨੇ ਹੁਣ ਸਲੋਹ ਵਿਖੇ ਕਰੀਬ ਢਾਈ ਲੱਖ ਰੁਪਏ ਤੋਂ ਮਕਾਨ ਖਰੀਦ ਲਿਆ ਹੈ । ਏਧਰ ਉਹਦਾ ਪਿਤਾ ਮੰਜੇ ਨਾਲ ਮੰਜਾ ਹੋ ਗਿਆ, ਕਿਸੇ ਵੇਲੇ ਵੀ ਪ੍ਰਾਣ ਪੰਖੇਰੂ ਉਡ ਸਕਦੇ ਸਨ । ਪਿਤਾ ਨੂੰ ਪੁੱਤਰ ਮਿਲਣ ਦੀ ਸਿੱਕ ਸਤਾ ਰਹੀ ਸੀ ।

ਸਤਿਗੁਰੂ ਜੀ ਨੇ ਪਿਤਾ-ਪੁਤਰ ਦੀ ਆਖ਼ਰੀ ਮਿਲਣੀ ਲਈ ਤੇ ਪਿਤਾ ਨੂੰ ਢਾਰਸ ਬਨ੍ਹਾਉਣ ਵਾਸਤੇ ਯੂ. ਕੇ. ਦੀ ਸੰਗਤ ਦੇ ਇਕ ਰੁਕਨ ਸ. ਹਰਚਰਨ ਸਿੰਘ ਰੰਧਾਵਾ ਨੂੰ ਕਹਿ ਕੇ ਭਾਰਤ ਆਉਣ ਜਾਣ ਦੀ ਟਿਕਟ ਖਰੀਦ ਕੇ ਦਿੱਤੀ ਤਾਂ ਹੀ ਉਹ ਭਾਰਤ ਆ ਸਕਿਆ ਹੈ ।

ਅੱਜ ਹੀ ਮੱਤੂ ਆਪਣੇ ਸਾਥੀਆਂ ਹਰਭਜਨ-ਗੁਰਦੇਵ ਸਿੰਘ ਨਾਲ ਮਿਲਦਾ ਪੂਰਬਾ ਨੂੰ ਨਜ਼ਰ ਪਿਆ ਹੈ ।

## 7 ਅਗਸਤ 1980, ਵੀਰਵਾਰ
## ਨਵੀਂ ਦਿੱਲੀ

### ਮੰਡੀ ਵਿਚ ਸੰਕਟ

ਸ. ਹੰਸਪਾਲ ਵਲ ਗਿਆਂ ਪਤਾ ਲਗਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਅੱਜ ਸਵਖਤੇ ਦਿੱਲੀ ਨਹੀਂ ਆ ਰਹੇ। ਕੱਲ੍ਹ ਨੂੰ ਸਵੇਰੇ 4 ਵਜੇ ਆਪ ਜੀ ਨੇ ਯੂ. ਕੇ. ਵਾਸਤੇ ਜਹਾਜ਼ ਫੜਨਾ ਹੈ। ਖਿਆਲ ਸੀ ਸਤਿਗੁਰੂ ਜੀ ਬੀਤੀ ਰਾਤ, ਨਹੀਂ ਤਾਂ ਅੱਜ ਸਵੇਰੇ ਜ਼ਰੂਰ ਦਿੱਲੀ ਦਰਸ਼ਨ ਦੇਣਗੇ।

ਸ੍ਰੀ ਹੰਸਪਾਲ ਤੋਂ ਇਹ ਵੀ ਜਾਣਕਾਰੀ ਮਿਲੀ ਕਿ ਸੱਚੇ ਪਾਤਸ਼ਾਹ ਜੀ ਕਲ੍ਹ ਦਮਦਮੇ ਭੋਗ ਪਾਉਂਦਿਆਂ ਕਰੀਬ 600 ਕਿਲੋਮੀਟਰ ਸਫਰ ਕਰਕੇ ਜਿਸ 'ਚੋਂ 70-80 ਕਿ: ਮੀ: ਤਾਂ ਪਹਾੜੀ ਸਫਰ ਹੀ ਹੋਵੇਗਾ ਮੰਡੀ ਹਿਮਾਚਲ ਪਹੁੰਚ ਗਏ। ਏਥੇ ਇਕ ਸ਼ਾਦੀ ਜੁ ਜ਼ਿੰਮੇਵਾਰ ਵਿਅਕਤੀਆਂ ਦੇ ਬੱਚਿਆਂ ਦੀ ਹੋਣੀ ਸੀ, ਲੜਕੇ ਦਾ ਸਿਰ ਮੂੰਹ ਮੁੰਨਿਆਂ ਹੋਣ ਕਰ ਨੌਜਵਾਨ ਸੰਗਤ ਨੇ ਰੋਕ ਦਿਤੀ ਹੈ। ਉਹਨਾਂ ਦੀ ਪੁਕਾਰ ਸਤਿਗੁਰੂ ਜੀ ਤਕ ਪਹੁੰਚੀ ਸੀ।

ਅੱਜ ਸੰਤ ਅਮਰ ਸਿੰਘ ਢੋਡਾ ਵੀ ਵਧਾਈਆਂ ਦੇ ਰਿਹਾ ਸੀ ਕਿ ਉਸ ਦੇ ਲੜਕੇ ਦੀ ਅਮਰੀਕਾ ਵਾਸਤੇ ਐਂਟਰੀ ਲਗ ਗਈ ਹੈ। ਹੰਸਪਾਲ ਜੀ ਨੇ ਉਚੇਚਾ ਰੋਲ ਅਦਾ ਕੀਤਾ।

ਮੈਂ 11 ਵਜੇ ਪੂਸਾ ਰੋਡ ਕੋਠੀ ਗਿਆ। ਭੂਪਿੰਦਰ ਸਿੰਘ ਚਾਵਲਾ ਸੇਠ ਸਪੁਤਰ ਨੇ ਦੱਸਿਆ ਕਿ ਮੰਡੀ ਫੋਨ ਕਰਕੇ ਸਤਿਗੁਰਾਂ ਬਾਰੇ ਪੁਛਿਆ ਹੈ, ਮੰਡੀ ਵਾਲਿਆਂ ਦੱਸਿਆ ਹੈ ਅੱਜ ਬਾਅਦ ਦੁਪਹਿਰ ਦੋ ਵਜੇ ਸਤਿਗੁਰੂ ਜੀ ਦਿੱਲੀ ਵਾਸਤੇ ਚਲਣਗੇ।

ਪੂਰਬਾ ਪਤਨੀ ਸੁਖਵਿੰਦਰ ਨੇ ਦਸਿਆ ਕਿ ਉਹਦਾ ਪਤੀ ਕਿਸੇ ਕੰਮ ਸਰਹੰਦ ਨੂੰ ਤੁਰ ਗਿਆ ਹੈ। ਕੰਮ ਨਿਜੀ ਹੈ। ਇਸ ਨੇ ਵੀ ਸਵੇਰੇ ਸਤਿਗੁਰੂ ਜੀ ਦੀ ਸੇਵਾ ਵਿਚ ਵਲਾਇਤ ਲਈ ਉਡਣਾ ਹੈ।

### ਗੁਰਦੇਵ ਬੰਬਈ ਨੂੰ

ਨਵੰਬਰ ਦੇ ਮਹੀਨੇ ਹੋਣ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਸ਼ਾਸਤ੍ਰੀ ਸੰਗੀਤ ਸੰਮੇਲਨ ਦੀ ਮੁਢਲੀ ਰੂਪ ਰੇਖਾ ਤਿਆਰ ਕਰਨ ਵਾਸਤੇ ਸ੍ਰੀ ਗੁਰਦੇਵ ਸਿੰਘ ਸਰੋਦ ਸ਼ਾਮੀਂ ਰੇਲ ਦੁਆਰਾ ਬੰਬਈ ਜਾ ਰਿਹਾ ਹੈ। ਓਥੇ ਮਹਾਰਾਜ ਬੀਰ ਸਿੰਘ ਜੀ ਮਿਲਣਗੇ, ਜਿਨ੍ਹਾਂ ਨਾਲ ਸਲਾਹ ਕਰਕੇ ਕਲਾਕਾਰਾਂ ਦੀ ਫਹਿਰਿਸਤ ਤੇ ਉਨ੍ਹਾਂ ਨੂੰ ਦੇਣ ਵਾਲੀ ਰਕਮ ਤਹਿ ਕਰਨੀ ਹੈ। ਫਿਰ, ਇਸ ਦੀ ਜਾਣਕਾਰੀ ਠੇਕੇਦਾਰ ਸੰਤ ਹਰਭਜਨ ਸਿੰਘ ਨੂੰ ਦਿਤੀ ਜਾਵੇਗੀ। ਕਿਉਂਕਿ ਉਹਨਾਂ ਦੀ ਕੰਪਨੀ ਹੀ ਔਰੰਗਾਬਾਦ (ਮਹਾਰਾਸ਼ਟਰ) ਵਿਚ ਉਪ੍ਰੋਕਤ ਸੰਗੀਤ ਸੰਮੇਲਨ ਕਰਵਾ ਰਹੀ ਹੈ।

## ਦਿੱਲੀ ਵਿਚ ਪਹੁੰਚ

ਮੇਰਾ ਮਨ ਸਤਿਗੁਰੂ ਜੀ ਦੇ ਦਿੱਲੀ ਪਹੁੰਚਦਿਆਂ ਹੀ ਉਨ੍ਹਾਂ ਦੇ ਪਾਸ ਚਲੇ ਜਾਣ ਲਈ ਉਤਾਵਲਾ ਰਹਿੰਦਾ ਹੈ। ਅੱਜ ਲਉਢੇ ਪਹਿਰ ਮਨ ਕਹਿੰਦਾ ਸੀ, 'ਚੱਲ !', ਪਰ ਤਨ ਆਂਹਦਾ ਸੀ 'ਨਾ !' ਸਰੀਰ ਡਾਢੀ ਥਕਾਵਟ ਦੇ ਅਧੀਨ ਸੀ। ਮੈਥੋਂ ਰਿਹਾ ਨਾ ਗਿਆ। ਵਡੇ ਲੜਕੇ ਮਨਧੀਰ ਸਿੰਘ ਨੂੰ ਆਖ ਕੇ ਫੋਨ ਕਰਵਾਇਆ। ਕੋਠੀਓਂ ਸਾਡਾ ਐਮ. ਪੀ. ਹੰਸਪਾਲ ਰਾਤ 8.30 ਵਜੇ ਬੋਲ ਰਿਹਾ ਸੀ : ਸੱਚੇ ਪਾਤਸ਼ਾਹ 6 ਵਜੇ ਦੇ ਪਹੁੰਚੇ ਹੋਏ ਹਨ। ਸਫਰ ਕੱਲ੍ਹ ਤੇ ਅੱਜ ਦਾ ਕਾਫ਼ੀ ਸੀ, ਸਵੇਰੇ ਫਿਰ 8 ਘੰਟੇ ਦੀ ਹਵਾਈ ਉਡਾਣ ਹੈ। ਇਸ ਲਈ ਕੁਝ ਆਰਾਮ ਫਰਮਾ ਰਹੇ ਹਨ।

ਸਾਡਾ ਅਗੋ ਹੀ ਇਹੋ ਹਾਲ ਸੀ।

**੪ ਅਗਸਤ 19੨0, ਸ਼ੁਕਰਵਾਰ**
**ਨਵੀਂ ਦਿੱਲੀ**

## ਪ੍ਰਸਥਾਨ ਯੂ. ਕੇ. ਨੂੰ

ਸੰਤ ਗੁਰਚਰਨ ਸਿੰਘ ਮੱਲ੍ਹਵਾਲ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਅਤੇ ਆਪ ਜੀ ਦੀ ਸੇਵਾ ਵਿਚ ਨਾਲ ਜਾਣ ਵਾਲਾ ਜਥਾ ਕੱਲ੍ਹ ਰਾਤ ਤਕ ਦਿੱਲੀ ਵਿਖੇ ਇਕੱਤਰ ਹੋ ਗਿਆ ਸੀ।

ਸ੍ਰੀ ਹਰਭਜਨ ਸਿੰਘ ਸਿਤਾਰ ਮਿਲਿਆ ਤਾਂ ਉਸ ਦੱਸਿਆ ਕਿ ਅੱਜ ਸਵੇਰੇ 4 ਵਜੇ ਸ੍ਰੀ ਸਤਿਗੁਰੂ ਜੀ ਆਪਣੇ ਜਥੇ ਨਾਲ ਵਲਾਇਤ ਵਾਸਤੇ ਫਲਾਈ ਕਰ ਗਏ ਹਨ। ਇਹ ਵੀ ਪਾਲਮ ਏਅਰ ਪੋਰਟ ਤੇ ਗਿਆ ਸੀ। ਸ੍ਰੀ ਸੁਰਜੀਤ ਸਿੰਘ ਮੱਤੂ ਵੀ ਅੱਜੋ ਪੈਨ. ਐਮ. ਦੀ ਫਲਾਈਟ ਤੇ ਜਾ ਰਿਹਾ ਸੀ।

ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਹੇਠ ਲਿਖੇ ਸਰੀਰ ਵਲਾਇਤ ਗਏ ਹਨ : 1. ਸ੍ਰੀ ਮਾਤਾ ਚੰਦ ਕੌਰ ਜੀ, 2. ਠਾਕੁਰ ਦਲੀਪ ਸਿੰਘ ਜੀ, 3. ਸੰਤ ਮਹਿੰਦਰ ਸਿੰਘ ਪੂਰਬਾ, 4. ਪੰ: ਗੋਪਾਲ ਸਿੰਘ, 5. ਸੰਤ ਖਜ਼ਾਨ ਸਿੰਘ ਰਾਗੀ, 6. ਸੰਤ ਹਰਬੰਸ ਸਿੰਘ ਘੁੱਲਾ, 7. ਸੰਤ ਹਰਭਜਨ ਸਿੰਘ ਢੋਡਾ ਅਤੇ 8. ਸ੍ਰੀ ਸੁਰਜੀਤ ਸਿੰਘ ਮੱਤੂ।

**16 ਅਗਸਤ 1980, ਸ਼ਨੀਵਾਰ**
**ਬੁਢੀ ਮਾੜੀ (ਸਰਸਾ)**

## ਦਾਸਤਾਨਿ ਸਫ਼ਰ

ਮੈਂ ਪੰਜਾਬ ਨੂੰ ਜਾਣਾ ਸੀ। ਜਲੰਧਰ ਵਿਚ ਮੇਰੀ ਵੱਡੀ ਸਾਲੇਹਾਰ ਸੁਰਜੀਤ ਕੌਰ ਸੁਪਤਨੀ ਸਵ: ਸ. ਹਰਬੰਸ ਸਿੰਘ ਪਰਵਾਨਾ, ਡਾਕਟਰਾਂ ਦੀ ਅਸਾਵਧਾਨੀ ਦਾ ਸ਼ਿਕਾਰ ਹੋ, ਖੱਬੀ ਬਾਂਹ ਕਟਵਾ ਕੇ, ਹੁਣ ਜਲੰਧਰ ਛਾਉਣੀ ਦੇ ਮਿਲਟਰੀ ਹਸਪਤਾਲ ਵਿਚ ਇਲਾਜ ਕਰਵਾ ਰਹੀ ਸੀ। ਪਿਛਲੇ 7-8 ਦਿਨਾਂ ਤੋਂ

ਮੇਰੀ ਪਤਨੀ ਉਸ ਦੀ ਸੇਵਾ ਵਿਚ ਸੀ ।

ਏਧਰ ਦਿੱਲੀ ਵਿਚ ਸਾਡੇ ਮਿੱਤਰ ਮਾ: ਅਮਰੀਕ ਸਿੰਘ ਅੰਮ੍ਰਿਤਸਰ ਕ਼ਲਾਂ ਆਪਣੇ ਵਡੇ ਪੁੱਤਰ ਅਮੋਲਕ ਨੂੰ ਪੁਲਿਸ ਵਿਚ ਭਰਤੀ ਕਰਵਾਣ ਦੇ ਚੱਕਰ ਵਿਚ ਗੁਰਦੇਵ ਸਿੰਘ ਸਰੋਦ ਦੁਆਰਾ ਕੋਈ ਵੱਡੀ ਸਿਫ਼ਾਰਸ਼ ਲੜਾਣ ਆਏ ਸਨ । ਅਗੋਂ, ਗੁਰਦੇਵ ਸਿੰਘ ਬੰਬਈ ਪਹੁੰਚਿਆ ਹੋਇਆ ਸੀ ।

ਮੈਨੂੰ ਮਾ: ਅਮਰੀਕ ਸਿੰਘ ਪ੍ਰੇਰਿਆ ਕਿ ਮੈਂ ਪਿੰਡ ਹਾਰਨੀਆਂ (ਸਰਸਾ) ਦੇ ਇਕ ਬਜ਼ੁਰਗ ਬਾਬਾ ਬੁੱਧ ਸਿੰਘ (105) ਦੀ ਫੋਟੋ ਜ਼ਰੂਰ ਲਵਾਂ, ਉਹ ਗੁਰੂ ਘਰ ਦਾ ਪਿਆਰਾ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੰਬੰਧਤ ਰਿਹਾ ਹੈ, ਕੁਛ ਉਹ ਵਾਕਿਆਤ ਵੀ ਨੋਟ ਕਰਾਂ ਜੋ ਬਾਬਾ ਜੀ ਨੋਟ ਕਰਵਾਣ ।

ਮੈਨੂੰ ਵੀ ਸ. ਸਾਧੂ ਸਿੰਘ ਕਿਸਾਨ ਤੇ ਉਹਦੇ ਭਰਾ ਸ, ਗੁਰਦੇਵ ਸਿੰਘ ਨਾਲ ਕੁਛ ਕੰਮ ਸੀ, ਸੁ ਅਸੀਂ ਦੋਵੇਂ ਹੀ ਸਵੇਰੇ 7.20 ਦੀ ਬਸ ਪੰਜਾਬੀ ਬਾਗੋਂ ਲੈ ਕੇ, ਗੱਡੀਆਂ ਬਦਲ ਸ਼ਾਮੀਂ 4 ਵਜੇ ਐਲਨਾਬਾਦ ਪਹੁੰਚੇ ।

ਏਥੇ ਸੰਤ ਬਿਸ਼ਨ ਸਿੰਘ ਨੰਗਲ, ਸੰਤ ਤਰਲੋਕ ਸਿੰਘ ਅਤੇ ਨਾਮਧਾਰੀ ਧਰਮਸਾਲਾ ਵਿਚ ਜੁੜੇ ਕੁਝ ਸਿੰਘਾਂ ਦੀਆਂ ਫੋਟੋ ਉਤਾਰ ਲਈਆਂ । ਏਨੇ ਨੂੰ ਟਰੈਕਟਰ ਲੈ ਕੇ ਸਾਧੂ ਸਿੰਘ ਕਿਸਾਨ ਵੀ ਪਹੁੰਚ ਗਿਆ । 7.00 ਸ਼ਾਮ ਤਕ ਬੁਢੀ ਮਾੜੀ ਪਿੰਡ ਜਾ ਪੁਜੇ । ਸਾਰੇ ਵਹਿਮੀ ਪਰਵਾਰ ਨੂੰ ਪ੍ਰਸੰਨਤਾ ਹੋਈ । ਰਾਤ ਏਥੇ ਹੀ ਕਟੀ ।

### ਜਜ਼ਬਾਤ ਮਾਸਟਰ ਜੀ ਦੇ

ਗੱਲ ਕੱਲ੍ਹ ਦੀ ਹੈ । ਮਾ: ਅਮਰੀਕ ਸਿੰਘ ਅਤੇ ਹਰਭਜਨ ਸਿੰਘ ਸਿਤਾਰ ਜਦ ਸਾਡੇ ਘਰ ਆਏ । ਗੱਲ ਬਾਤ ਚਲਦਿਆਂ ਮਾਸਟਰ ਅਮਰੀਕ ਸਿੰਘ ਨੇ ਅਤੀ ਭਾਵੁਕ ਹੋ ਕੇ ਆਖਿਆ : ਪਤਾ ਨਹੀਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮੇਰਾ ਕਿਹੜਾ ਅਉਗੁਣ ਪਸੰਦ ਆ ਗਿਆ ਹੈ ਕਿ ਮੇਰੇ ਵਲ ਉਨ੍ਹਾਂ ਸਦਾ ਹੀ ਕਿਰਪਾ ਅਤੇ ਪਿਆਰ ਭਰੀ ਪਹੁੰਚ ਅਪਣਾਈ ਹੈ । ਮੈਂ ਅੱਗੇ ਅੱਗੇ ਚਲਦਾ ਹਾਂ, ਉਹ ਮੇਰੇ ਪਿੱਛੇ ਪਿੱਛੋ ਫਿਰਦੇ ਹਨ । ਮੈਂ ਨਰਕ ਵਲ ਜਾਣ ਨੂੰ ਉਤਾਵਲਾ ਰਹਿੰਦਾ ਹਾਂ, ਉਹ ਆਪਣੀ ਕਿਰਪਾ ਨਾਲ ਮੈਨੂੰ ਸਵਰਗ ਦਾ ਸਾਥ ਬਖਸ਼ਣਾ ਚਾਹੁੰਦੇ ਹਨ ।

ਪਿਛਲੇ ਸਾਲੀਂ ਮਾਸਟਰ ਜੀ (50) ਆਪਣੇ ਸਮਾਜ ਅਤੇ ਸਤਿਗੁਰੂ ਜੀ ਨਾਲ ਤੜਿੰਗ ਰਹੇ ਹਨ । ਮਾ: ਜੀ ਨੇ ਉਪ੍ਰੋਕਤ ਭਾਵ ਨਾਲ ਕਾਫ਼ੀ ਲੰਮਾ ਸਮਾਂ ਗੱਲਬਾਤ ਕੀਤੀ । ਆਪਣੇ ਮਿੱਤਰ ਦੀ ਚੰਗੀ ਚੰਗੀ ਗੱਲ ਸੁਣ ਕੇ ਕਿੰਨੂੰ ਸੁਖ ਨਹੀਂ ਆਉਂਦਾ ।

### *17* ਅਗਸਤ *1980*, ਐਤਵਾਰ
### ਸੰਤ ਨਗਰ ਤਕ

ਸੰਤ ਤਰਨ ਸਿੰਘ ਵਹਿਮੀ ਦੇ ਬੁਢੀ ਮਾੜੀ ਪਰਵਾਰ ਵਿਚ ਰਾਤ ਬਿਤਾ ਕੇ ਸਾਰੇ ਪਰਵਾਰ ਤੋਂ ਜਾਣੂੰ ਹੋ, ਸੰਬੰਧਤ ਲੋਕਾਂ ਦੀਆਂ ਫੋਟੋ ਲੈ, ਸ. ਗੁਰਦੇਵ ਸਿੰਘ ਗੁਰਮੁਖ ਸਿੰਘ ਨਾਲ ਨਿਜੀ ਵਿਹਾਰ ਦੀ ਗੱਲ ਕਰਕੇ ਮੈਂ ਦਿਨੇ 9 ਵਜੇ ਅੰਮ੍ਰਿਤਸਰ

ਕਲਾਂ ਪਹੁਚਿਆ। ਮਾ: ਅਮਰੀਕ ਸਿੰਘ ਰਾਤੀਂ ਏਥੇ, ਘਰ ਪਹੁੰਚ ਗਿਆ ਸੀ। ਮੈਂ ਮਾਸਟਰ ਜੀ ਦੇ ਪਿਤਾ ਸੰਤ ਕਰਤਾਰ ਸਿੰਘ ਲਾਲੇ ਪੁਰੀ ਦੀ ਤਸਵੀਰ ਲੈ ਮਾਸਟਰ ਜੀ ਦੇ ਸਕੂਲ ਪਹੁੰਚਾ।

ਮਾ: ਅਮਰੀਕ ਸਿੰਘ ਲਗ ਭਗ 8 ਸਾਲ ਨਾਮਧਾਰੀ ਮਹਾ ਵਿਦਿਆਲਾ (ਗੁਰੂ ਹਰੀ ਸਿੰਘ ਮਹਾ ਵਿਦਿਆਲਾ) ਸ੍ਰੀ ਜੀਵਨ ਨਗਰ ਵਿਚ ਸਤਿਕਾਰੇ ਅਧਿਆਪਕ ਰਹੇ ਹਨ। ਜਦੋਂ ਸਕੂਲ ਛਡ ਕੇ ਆਏ ਤਾਂ ਬੇਕਾਰੀ, ਉਦਾਸੀ ਤੇ ਸਮਾਜ ਵਿਚੋਂ ਅਤ੍ਰਿਪਤ ਭਾਵਨਾ ਅਧੀਨ, ਅਸੰਤੁਸ਼ਟਤਾ ਦਾ ਸ਼ਿਕਾਰ ਹੋਏ, ਇਕ ਵਾਰ ਭੁੰਤਰ (ਕੁੱਲੂ, ਹਿਮਾਚਲ ਪ੍ਰਦੇਸ) ਮੇਰੇ ਦਾਮਾਦ ਕੇਹਰ ਸਿੰਘ ਹਮਰਾਹੀ ਪਾਸ ਚਲੇ ਗਏ।

ਇਕ ਵਾਰ ਸਤਿਗੁਰੂ ਜਗਜੀਤ ਸਿੰਘ ਜੀ ਮਨਾਲੀ ਜਾਂਦਿਆਂ ਭੁੰਤਰੋਂ ਲੰਘੇ ਤਾਂ ਮਾਸਟਰ ਜੀ ਨੂੰ ਉਦਾਸ ਵੇਖ ਕੇ ਕਾਰ ਵਿਚ ਬਹਾ ਨਾਲ ਲੈ ਗਏ। ਸਾਰਾ ਸਮਾਂ ਦੁਖ ਸੁਖ ਪੁਛਦੇ ਰਹੇ। ਸੈਰ ਸਪਾਟਾ ਇੰਜ ਹੀ ਕੀਤਾ ਅਤੇ ਫਿਰ ਮਾਸਟਰ ਜੀ ਨੂੰ, ਕਿਸੇ ਤੋਂ ਲੈ ਕੇ, 36000/- ਦਿਤਾ ਤਾਕਿ ਉਹ ਕੋਈ ਆਪਣਾ ਧੰਧਾ ਕਰ ਸਕਣ। ਭੁੰਤਰ ਮੇਰੇ ਜੁਆਤਰੇ ਨਾਲ ਭਾਈਵਾਲੀ ਕਰ ਲਈ ਅਤੇ ਸਾਲ ਪਿਛੋਂ ਓਥੋਂ ਵੀ ਉਪਰਾਮ ਹੋ ਕੇ ਤੁਰ ਆਏ।

ਸਾਡੇ ਪਾਸ ਦਿੱਲੀ ਆਇਆਂ ਮਾਸਟਰ ਜੀ ਨੇ ਕਿਹਾ : ਅਸਲ ਵਿਚ ਕਵੀ ਹਾਂ, ਕੰਪਨੀ ਦਾ ਭੁਖਾ ਹਾਂ। ਸਮਝਦਾਰ ਸਾਥੀ ਕਿਤੋਂ ਨਹੀਂ ਮਿਲਦੇ, ਮੇਰੀ ਉਦਾਸੀ ਦਾ ਇਹੋ ਕਾਰਨ ਹੈ। ਹੁਣ ਮੈਂ ਚਾਰ ਦਿਨ ਤੋਂ ਦਿੱਲੀ ਹਾਂ, ਮੇਰਾ ਜੀ ਲਗਾ ਹੋਇਆ ਹੈ। ਜਦੋਂ ਮੈਂ ਕੱਲਾ ਹੁੰਦਾ ਹਾਂ, ਆਪਣਾ ਆਪ ਰੋਗੀ-ਰੋਗੀ ਜਾਪਦਾ ਹੈ।

ਮੈਂ ਮਾਸਟਰ ਜੀ ਦੇ ਸਕੂਲ ਵਿਚ ਗਿਆ। ਇਮਾਰਤ ਪੰਚਾਇਤੀ, ਬੱਚੇ ਲੋਕਾਂ ਦੇ, ਸਕੂਲ ਮਾ: ਅਮਰੀਕ ਸਿੰਘ ਤੇ ਸਹਾਇਕ ਟੀਚਰਾਂ ਦਾ। ਨਾਮਧਾਰੀ ਪਹਿਰਾਵੇ ਵਿਚ ਸਾਫ ਸੁਥਰੇ ਮੁੰਡੇ ਕੁੜੀਆਂ ਫਬਦੇ ਫਬਦੇ।

## ਹਾਰਨੀਆਂ (ਸਰਸਾ) ਵਿਖੇ

ਮਾਸਟਰ ਜੀ ਨੇ ਆਪਣੇ ਲੜਕੇ ਨੂੰ ਮੇਰੇ ਨਾਲ ਕੀਤਾ ਕਿ ਮੈਨੂੰ ਸਾਈਕਲ ਤੇ ਪਿਛੇ ਬਹਾ ਕੇ ਹਾਰਨੀਆਂ ਛੱਡ ਆਵੇ। ਇਸ ਤੋਂ ਪਹਿਲੋਂ ਮੈਂ ਸੰਤ ਕਰਤਾਰ ਸਿੰਘ (ਮਾ: ਜੀ ਦੇ ਪਿਤਾ) ਸੰਤ ਚਤਰ ਸਿੰਘ ਜੀ ਚੁੱਪ, ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਮਾਨਤਾ ਪ੍ਰਾਪਤ ਸੰਤ, ਸੰਤ ਗੋਪਾਲ ਸਿੰਘ, ਉਨ੍ਹਾਂ ਦੇ ਭਰਾ, ਬਿਰਧਾ ਕਰਤਾਰ ਕੌਰ ਬਾਜੀ ਆਦਿ ਦੀਆਂ ਫੋਟੋ ਲੈ ਚੁਕਾ ਸਾਂ।

ਅਮੋਲਕ ਸਿੰਘ ਮੈਨੂੰ ਸਾਈਕਲ ਤੇ ਧੂੰਹਦਾ ਤਿੱਖੜ ਦੁਪਹਿਰੇ ਘੱਘਹ ਨਾਲੀ ਦੇ ਉਤਰੀ ਕੰਢੇ ਨਾਲ ਲਗਦੇ ਪਿੰਡ ਹਾਰਨੀਆਂ ਲੈ ਗਿਆ। ਸ. ਸਰਦੂਲ ਸਿੰਘ ਕੇ ਘਰ ਉਤਾਰਾ ਕੀਤਾ। ਏਥੇ ਹੀ ਬਾਬਾ ਬੁੱਧ ਸਿੰਘ, ਇਸ ਪਰਵਾਰ ਦੇ ਬਜ਼ੁਰਗ ਜੋ 105 ਵਰ੍ਹਿਆਂ ਦੀ ਆਯੂ ਦੇ ਸਨ ਘਰ ਦੇ ਬਰਾਮਦੇ ਵਿਚ ਮੰਜਾ ਡਾਹੀ ਬੈਠੇ ਸਨ। ਬਾਬਾ ਜੀ ਨੇ ਦੱਸਿਆ ਕਿ ਉਹ ਆਪਣੀ ਪਹਿਲੀ ਉਮਰੇ, ਜ਼ਿਲ੍ਹਾ ਸਰਗੋਧਾ, ਗੁਜਰਾਂਵਾਲਾ, ਸ਼ੇਖੂਪੁਰਾ ਆਦਿ ਦੀ ਉਗਰਾਹੀ ਕਰਕੇ ਭੈਣੀ ਸਾਹਿਬ ਲਿਆਇਆ ਕਰਦੇ ਸਨ। ਮੇਰੇ

(ਲੇਖਕ ਦੇ) ਪਾਕਿਸਤਾਨ ਵਿਚ ਰਹਿ ਗਏ, ਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਪਿੰਡ ਡਫਰਕਿਆਂ ਬਾਰੇ ਵੀ ਉਨ੍ਹਾਂ ਨੂੰ ਪੂਰੀ ਜਾਣਕਾਰੀ ਸੀ। ਉਨ੍ਹਾਂ ਮੇਰੇ ਮਾਤਾ-ਪਿਤਾ ਦਾ ਵਿਆਹ ਹੁੰਦਾ ਵੀ ਵੇਖਿਆ ਹੋਇਆ ਸੀ। ਏਡੀ ਵਡੀ ਉਮਰ ਵਿਚ ਵੀ ਉਹ ਪੂਰੇ ਸੁਚੇਤ ਸਨ।

ਦੁਪਹਿਰ ਵੇਲੇ ਹੀ ਮੈਂ ਇਸ ਪਰਵਾਰ ਨਾਲ ਸੰਬੰਧਤ ਸਿੰਘਾਂ ਦੀਆਂ ਫੋਟੋ ਲੈ, ਦੋ ਵਜਦੇ ਨੂੰ ਸੰਤ ਰਣਜੀਤ ਸਿੰਘ-ਨਰਿੰਦਰ ਸਿੰਘ ਬਾਜਵਿਆਂ ਦੇ ਸੁਖ ਧਾਮ ਵਿਚ ਆ ਪਹੁੰਚਾ। ਏਥੋਂ ਦੇ ਬਜ਼ੁਰਗਾਂ ਦੀ ਵੀ ਤਸਵੀਰ-ਕਸ਼ੀ ਕੀਤੀ।

## 18 ਅਗਸਤ 1980, ਸੋਮਵਾਰ
## ਜਲੰਧਰ (ਪੰਜਾਬ)

ਸੰਤ ਨਗਰੋਂ 7 ਵਜੇ ਸਵੇਰੇ ਬਸ ਤੇ ਸਵਾਰ ਹੋ, ਜੀਵਨ ਨਗਰੋਂ ਦਬਵਾਲੀ ਵਾਸਤੇ ਬਦਲ ਕੇ, ਏਥੋਂ ਬਠਿੰਡਾ, ਕੋਟਕਪੂਰਾ, ਫਰੀਦਕੋਟ, ਤਲਵੰਡੀ, ਜ਼ੀਰਾ ਪਹੁੰਚ, ਏਥੋਂ ਕੱਚੀ (ਉਂਜ ਪੱਕੀ) ਸੜਕੇ ਫੀਰੋਜ਼ਪੁਰ ਦੇ ਵਿਚਾਲੇ ਜਿਹੇ ਪੈਂਦੇ ਪਿੰਡ ਸੁਰ ਸਿੰਘ ਵਾਲੇ ਆਪਣੀ ਦੂਜੀ ਲੜਕੀ ਅਵਿਨਾਸ਼-ਸੂਰਤ ਸਿੰਘ ਰੰਧਾਵਾ ਨੂੰ ਮਿਲਣ ਗਿਆ। ਪਰ ਮੇਰੀ ਪੁੱਤਰੀ ਤਾਂ ਮਾਂ ਨੂੰ ਮਿਲਣ ਜਲੰਧਰ ਚਲੀ ਗਈ ਹੋਈ ਸੀ। 15 ਕੁ ਮਿੰਟ ਸੁਰ ਸਿੰਘ ਵਾਲੇ ਠਹਿਰ ਸ਼ਾਮੀਂ ਪੌਣੇ ਪੰਜ ਦੀ ਬਸ ਨਾਲ ਜ਼ੀਰੇ ਆ, ਏਥੋਂ ਜਲੰਧਰ ਜਾਂਦੀ ਬਸ ਫੜੀ ਤੇ ਰਾਤੀਂ 8.30 ਤਕ ਜਲੰਧਰ ਪਹੁੰਚ ਗਿਆ।

"ਵਰਿਆਮ" ਸੰਪਾਦਕ ਜੋਗਦੀਸ਼ ਸਿੰਘ ਕੇ ਘਰ ਜਾ ਡੇਰਾ ਲਾਇਆ। ਮੇਰੀ ਖੁਸ਼ੀ ਦੀ ਹੱਦ ਨਾ ਰਹੀ ਜਦੋਂ ਮੈਂ ਵੇਖਿਆ ਜਗਦੀਸ਼ ਸਿੰਘ ਮੇਰੇ ਸੁਆਗਤ ਲਈ ਬੂਹਿਓਂ ਬਾਹਰ ਆ ਖਲਾ ਸੀ। ਉਸ ਨੇ ਤਾਂ ਡਾਲਟਨ ਗੰਜ (ਬਿਹਾਰ) ਆਦਿ ਵਿਚ ਜਾ ਕੇ 'ਵਰਿਆਮ' ਦੇ ਚੰਦੇ ਉਗਰਾਹੁਣ ਜਾਣਾ ਸੀ। ਪਰ, ਪੂਰਬ ਤੇ ਦੱਖਣ ਪੂਰਬ ਦੀਆਂ ਨਦੀਆਂ ਵਿਚ ਭਾਰੀ ਹੜ੍ਹ ਆ ਜਾਣ ਕਾਰਨ ਲੰਮੇ ਸਫ਼ਰ ਦੀਆਂ ਗੱਡੀਆਂ (ਰੇਲਾਂ) ਰੁਕੀਆਂ ਪਈਆਂ ਸਨ। ਸੁ ਮੇਰੇ ਲਈ ਤਾਂ ਮੌਜ ਬਣ ਗਈ। ਪਿਆਰੇ ਜਗਦੀਸ਼ ਨਾਲ ਸਮਾਂ ਬਤੀਤ ਹੁੰਦਿਆਂ ਦੇਰ ਨਾ ਲਗੀ।

ਜਗਦੀਸ਼ ਸਿੰਘ ਨੇ ਮੈਨੂੰ ਇਕੋ ਵੇਲੇ ਦੋ ਖਬਰਾਂ ਸੁਣਾ ਦਿਤੀਆਂ ਕਿ ਸ. ਅਮਰ ਸਿੰਘ ਢੋਡਾ, ਨਾਮਧਾਰੀ ਕਾਲੋਨੀ ਦੇ ਲੜਕੇ ਹਰਭਜਨ ਸਿੰਘ ਦਾ ਅਨੰਦ ਕਾਰਜ ਸ੍ਰੀ ਸਤਿਗੁਰੂ ਜੀ ਨੇ ਬਰਮਿੰਘਮ (ਯੂ. ਕੇ.) ਵਿਚ ਸ. ਨਿਰਮਲ ਸਿੰਘ ਦੀ ਲੜਕੀ ਨਾਲ ਕਰ ਦਿਤਾ ਹੈ। ਬੀਤੇ ਕੱਲ੍ਹ ਸ਼ਾਦੀ ਹੋ ਜਾਣ ਦਾ ਫੋਨ ਏਥੇ ਸ. ਸੁਰੈਣ ਸਿੰਘ ਦੇ ਘਰ ਆਇਆ ਹੈ।

ਅਤੇ, ਸ. ਸੁਰੈਣ ਸਿੰਘ ਦੇ ਪੁੱਤਰ, ਸ. ਅਮਰ ਸਿੰਘ ਢੋਡਾ ਦੇ ਜੁਆਈ ਸੁਰਜੀਤ ਸਿੰਘ ਕੇ ਘਰ ਕੱਲ੍ਹ ਹੀ ਇਕ ਲੜਕੇ ਨੇ ਜਨਮ ਲਿਆ ਹੈ। ਦਿੱਲੀ ਅਤੇ ਜਲੰਧਰ ਦੇ ਇਹ ਪਰਵਾਰ ਚਾਈਂ ਚਾਈਂ ਫਿਰਦੇ ਹਨ।

## 19 ਅਗਸਤ 1980, ਮੰਗਲਵਾਰ
## ਜਲੰਧਰ

ਸ. ਜਗਦੀਸ਼ ਸਿੰਘ ਨੂੰ ਲੈ, ਨਰਾਇਣ ਸਿੰਘ, ਇਸ ਦੇ ਭਾਈ ਦੇ ਮੋਟਰ ਸਾਈਕਲ ਤੇ ਬੈਠ ਪਰਾਗ ਪੁਰ (ਜਲੰਧਰ ਛਾਉਣੀ ਨਾਲ ਲਗਦੇ ਪਿੰਡ) ਆਪਣੀ ਪਤਨੀ ਦੇ ਭਾਈ ਹਰਬੰਸ ਸਿੰਘ ਪਰਵਾਨਾ ਦੇ ਲੜਕੇ ਸ. ਰਵਿੰਦਰ ਸਿੰਘ 'ਰਵੀ' ਨੂੰ ਮਿਲਣ ਗਿਆ। ਅਤੇ ਏਥੋਂ ਜਲੰਧਰ ਛਾਉਣੀ ਮਿਲਟਰੀ ਹਸਪਤਾਲ ਵਿਚ ਪੁੱਜੇ ਜਿਥੇ ਰਵੀ ਦੀ ਬਾਜੂ ਕਟੀ ਮਾਂ ਮੰਜੇ ਉਤੇ ਬਿਮਾਰ ਪਈ ਸੀ। ਅੱਜ ਮੇਰੀ ਪਤਨੀ, ਗੁਰਬਚਨ ਕੌਰ ਸਾਡੀ ਚੌਥੀ ਧੀ ਇੰਦੂ (ਸੁਰਿੰਦਰ ਕੌਰ) ਨੂੰ ਮਿਲਣ ਕੋਟ ਬਾਦਲ ਖਾਂ, (ਨੂਰ ਮਹਿਲੋਂ ਪਰੇ) ਪਹੁੰਚੀ ਹੋਈ ਸੀ। ਜਿਥੇ ਸਾਡੀ ਅਵਿਨਾਸ਼ ਵੀ ਸਮੇਤ ਪਰਵਾਰ ਮਾਂ ਨੂੰ ਉਡੀਕ ਰਹੀ ਸੀ। ਭਰਜਾਈ ਸੁਰਜੀਤ ਕੌਰ ਦਾ ਹਾਲ ਚਾਲ ਜਾਣ, ਹੌਸਲਾ ਦੇ, ਜਗਦੀਸ਼-ਨਾਰਾਇਣ ਦਾ ਸਾਥ ਛੱਡ, ਬਸ ਪਕੜ, ਕੋਟ ਬਾਦਲ ਖਾਂ ਪਹੁੰਚ ਗਿਆ। ਅਗੇ ਅਵਿਨਾਸ਼ ਅਤੇ ਉਹਦੀ ਮਾਂ ਅਗਲੇ ਸਫ਼ਰ ਨੂੰ ਤਿਆਰ ਸਨ।

ਦੋ ਘੰਟੇ ਦੇ ਵਿਸ਼ਰਾਮ ਬਾਅਦ ਫਿਰ ਸਫ਼ਰ ਜਾਰੀ ਹੋ ਗਿਆ। ਮੈਂ ਅਤੇ ਸੁਪਤਨੀ ਜਲੰਧਰ ਛਾਉਣੀ ਪਹੁੰਚ ਗਏ। ਸ੍ਰੀਮਤੀ ਨੂੰ ਮਿਲਟਰੀ ਹਸਪਤਾਲ ਛੱਡ ਸਾਲੇਹਾਰ ਨਾਲ ਦੁਖ-ਸੁਖ ਕਰ ਮੈਂ ਜਲੰਧਰ ਪੁਜ ਗਿਆ। ਮੇਰੇ ਕੰਮ ਦੀ ਪੁਰਾਣੀ ਜਗਹ 'ਨਵਾਂ ਜ਼ਮਾਨਾ' ਦੇ ਦਫ਼ਤਰ ਵਿਚ ਕਾਮਰੇਡ ਕ੍ਰਿਸ਼ਨ ਭਾਰਦਵਾਜ, ਬਲਜੀਤ ਪੰਨੂੰ, ਪ੍ਰਿਥੀਪਾਲ ਸਿੰਘ ਸੰਧੂ ਆਦਿ ਮਿਤਰਾਂ ਨੂੰ ਮਿਲ ਰਾਤੀਂ ਬਾਬਾ ਗੁਰਬਖਸ਼ ਸਿੰਘ ਬੰਨੋਆਣਾ-ਹਰਬੀਰ ਕੌਰ ਦੀ ਜੋੜੀ ਨੂੰ ਜਾ ਮਿਲਿਆ।

ਆਰਾਮ ਜਗਦੀਸ਼ ਸਿੰਘ 'ਵਰਿਆਮ' ਪਾਸ ਆ ਕੀਤਾ।

## 20 ਅਗਸਤ 1980, ਬੁੱਧਵਾਰ
## ਜਲੰਧਰ

### ਅਕਾਲੀਆਂ ਦੀ ਜੰਗ ?

ਅੱਜ ਅਕਾਲੀਆਂ ਦੇ ਤਲਵੰਡੀ ਅਤੇ ਬਾਦਲ ਧੜਿਆਂ ਦੀ, ਸ੍ਰੀ ਗੁਰੂ ਰਾਮਦਾਸ ਸਰਾਂ, ਸ਼੍ਰੋਮਣੀ ਕਮੇਟੀ ਦੇ ਦਫ਼ਤਰ, ਮੰਜੀ ਸਾਹਿਬ (ਹਰਿਮੰਦਰ) ਅਤੇ ਅਕਾਲੀ ਦਲ ਦੇ ਦਫਤਰ ਵਿਚ ਤਿਖੀਆਂ ਸਰਗਰਮੀਆਂ ਜਾਰੀ ਸਨ। ਕਬਜ਼ੇ ਦਾ ਸੁਆਲ ਭਾਰੂ ਸੀ। ਪਹਿਲੀਆਂ ਖ਼ਬਰਾਂ ਤੋਂ ਜਾਪਦਾ ਸੀ ਦੋਵੇਂ ਧੜੇ ਖੜਕ ਪੈਣਗੇ ਪਰ ਰਾਤ ਦੀਆਂ ਖ਼ਬਰਾਂ ਦੱਸਦੀਆਂ ਹਨ ਕਿ ਦਿੱਲੀ ਦੇ ਇਕ ਬਾਰਸੂਖ ਸੰਤ ਵਿਰਸਾ ਸਿੰਘ ਦੇ ਉੱਦਮ ਨਾਲ ਡਾਂਗਾਂ, ਕਿਰਪਾਨਾਂ, ਗੋਲੀਆਂ ਦੀ ਲੜਾਈ ਟਲ ਗਈ ਹੈ। ਤਲਵੰਡੀ ਧੜੇ ਨੇ ਵਿਸ਼ਵ ਸਿਖ ਕਨਵੈਨਸ਼ਨ ਕਰਕੇ ਜਥੇਦਾਰ ਜਗਦੇਵ ਸਿੰਘ ਤਲਵੰਡੀ ਦੀ ਪਰਧਾਨਗੀ ਪਰਵਾਨ ਕੀਤੀ ਹੈ। ਬਾਦਲ ਧੜੇ ਨੇ ਆਪਣੀ ਕਾਨਫਰੰਸ ਕਰਕੇ ਸੰਤ ਹਰਚੰਦ ਸਿੰਘ ਲ਼ੌਂਗੋਵਾਲ ਨੂੰ ਅਕਾਲੀ ਦਲ ਦਾ ਪ੍ਰਧਾਨ ਬਣਾ ਲਿਆ। ਦੋਵੇਂ ਧੜੇ ਇਕ ਦੂਜੇ ਨੂੰ ਕਾਂਗਰਸ (ਇੰਦਰਾ) ਦਾ ਪਿੱਠੂ ਗਰਦਾਨ ਰਹੇ ਹਨ।

ਮੈਂ ਅੱਜ ਜਲੰਧਰ ਲਾਗਲੇ ਪਿੰਡ ਰੇਰੂ ਚਲਾ ਗਿਆ, ਜਿਥੇ ਮੈਂ 9 ਸਾਲ ਕਰਾਏਦਾਰ ਦੇ ਤੌਰ ਰਿਹਾ, ਰੋਜ਼ਾਨਾ ਨਵਾਂ ਜ਼ਮਾਨਾ ਦੇ ਅਵਾਮੀ ਪ੍ਰਿੰਟਿੰਗ ਪ੍ਰੈਸ ਦੀ ਮੈਨੇਜਰੀ ਕਰਦਿਆਂ। ਏਥੇ ਰੇਰੂ ਵਿਚ ਮੈਂ ਇਕ ਪਿਆਰੇ ਪਰਵਾਰ ਨੂੰ ਮਿਲਣਾ ਸੀ, ਨੰਬਰਦਾਰ ਨਿਰੰਜਣ ਸਿੰਘ ਅਤੇ ਬੀਬੀ ਚੰਨਣ ਕੌਰ ਨੂੰ ਮਿਲ, ਰਾਤ ਤਕ, ਬਟਾਲੇ (ਗੁਰਦਾਸਪੁਰ) ਕੋਲ ਦੇ ਪਿੰਡ ਸਾਗਰਪੁਰ ਜਾ ਪਹੁੰਚਾ ਜਿਥੋਂ ਦੇ ਨਾਮਧਾਰੀ ਪਰਵਾਰ ਹਨ ਸ. ਗੁਰਦਿਆਲ ਸਿੰਘ-ਹੰਸੋ, ਸ. ਅਨੂਪ ਸਿੰਘ-ਜੁਗਿੰਦਰੋ। ਸਾਰੇ ਪਰਵਾਰ ਹੀ ਮੈਨੂੰ ਅਚਾਨਕ ਘਰ ਆਇਆ ਜਾਣ ਬਹੁਤ ਪ੍ਰਸੰਨ ਹੋਏ।

## 22 ਅਗਸਤ 1980, ਸ਼ੁਕਰਵਾਰ
## ਬਟਾਲਾ (ਗੁਰਦਾਸਪੁਰ)

ਬੀਤੀ ਰਾਤ ਸ. ਗੁਰਦਿਆਲ ਸਿੰਘ ਬਾਜਵਾ ਦੇ ਘਰੋਂ ਸਾਈਕਲ ਲੈ ਕੇ ਤਲਵੰਡੀ ਝੁੰਗਲਾਂ ਗਿਆ ਸਾਂ। ਸ. ਉਜਾਗਰ ਸਿੰਘ, ਮੇਰੀ ਚੌਥੀ ਲੜਕੀ ਦੇ ਸਹੁਰੇ ਪਾਸ। ਅੱਜ ਸਵੇਰੇ ਪਰਤਿਆ ਤਾਂ 8 ਵਜੇ ਸਵੇਰੇ ਹੀ ਸ. ਹਰਭਜਨ ਸਿੰਘ ਫੋਟੋ ਗ੍ਰਾਫ਼ਰ ਏਥੇ ਆਪਣੇ ਘਰੇ ਮਿਲ ਪਿਆ।

### ਫੋਟੋ ਐਲਬਮ

'ਬਾਜਵਾ ਫੋਟੋਜ਼', ਸਿਨੇਮਾ ਰੋਡ, ਬਟਾਲਾ ਉਹਦੇ ਨਾਲ ਉਹਦੀ ਦੁਕਾਨ ਤੇ ਗਿਆ ਤਾਂ ਸਾਹਮਣੇ ਲਗੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੋਹਣੀ ਮੁਸਕਾਨ ਵੰਡਦੀ ਫੋਟੋ ਨੇ ਅੰਦੋਲਿਤ ਕਰ ਦਿਤਾ। ਸਤਿਗੁਰੂ ਜੀ ਭਾਵੇਂ ਵਿਦੇਸ਼ ਵਿਚ ਸਨ ਪਰ ਸ. ਬਾਜਵਾ ਦੀ ਖਿੱਚੀ ਫੋਟੋ ਨੇ ਅਸਲੋਂ ਕਰੀਬ ਕਰ ਦਿਤੇ। 'ਭਾਂਬੀਰੀ ਕੇ ਪਾਤ ਪਾਰਚੋ' ਵਾਲੀ ਗੱਲ ਸੀ। ਬਾਜਵਾ ਨੇ ਇਕ ਹੋਰ ਫੋਟੋ ਪੋਰਟਰੇਟ ਵਖਾਇਆ ਜੁ ਉਹਦੀ ਫੋਟੋ ਕਲਾ ਦਾ ਲਖਾਇਕ ਸੀ। ਇਹ ਵੀ ਸਤਿਗੁਰਾਂ ਦਾ ਹੀ ਸੀ। ਫਿਰ ਸਟੂਡੀਓ ਵਿਚ ਲੈ ਗਿਆ ਤਾਂ ਓਥੋਂ ਜੰਦਰੇ 'ਚੋਂ ਕਢ ਕੇ ਕਾਰਡ ਸਾਈਜ਼ ਫੋਟੋਜ਼ ਦੀ ਇਕ ਐਲਬਮ ਮੈਨੂੰ ਵਖਾਈ। 24 ਸੁੰਦਰ ਫੋਟੋਜ਼, ਇਕ ਦੂੰ ਇਕ ਚੜ੍ਹਦੀਆਂ ਵਾਲੀ ਗੱਲ ਸੀ। ਬਾਜਵੇ ਨੇ ਮੇਰੇ ਵੀ ਕਈ ਚਿੱਤਰ ਲਏ। ਅੜੀਆਧੋ ਜੱਟ ਦੀ ਫੋਟੋਕਾਰੀ ਪਲ ਪਲ ਤੇ ਦਾਦ ਮੰਗਦੀ ਸੀ।

### ਭੰਗੜਾ ਕੋਚ ਦੀ ਖ਼ੁਸ਼ੀ

ਹਰਭਜਨ ਸਿੰਘ ਬਾਜਵੇ ਦੀ ਇਸੇ ਦੁਕਾਨ ਤੇ ਹੀ ਉਸ ਦੇ ਇਕ ਮਿੱਤਰ ਓਸੇ ਦੇ ਨਾਮ ਵਾਲੇ ਮਿਲ ਪਏ। ਪ੍ਰਸਿਧ ਭੰਗੜਾ ਕੋਚ ਸ. ਹਰਭਜਨ ਸਿੰਘ ਪੰਜਾਬ ਸਰਕਾਰ ਵਲੋਂ ਪੰਜਾਬ ਦੀ ਭੰਗੜਾ ਪਾਰਟੀ ਲੈ ਕਈ ਵਿਦੇਸ਼ਾਂ ਦਾ ਟੂਰ ਮਾਰ ਆਏ ਹਨ।

ਮੇਰਾ ਨਾਮਧਾਰੀ ਪਹਿਰਾਵਾ ਵੇਖ ਤੇ ਮੇਰੇ ਸਾਹਮਣੇ ਸਤਿਗੁਰੂ ਜੀ ਦੀ ਫੋਟੋ ਤਕ ਕੂਹਕ ਉਠੇ : ਨਾਮਧਾਰੀ ਬੱਚਿਆਂ ਦੀ ਹਾਕੀ ਟੀਮ ! ਆਹਾ !! ਕਿਆ ਬਾਤਾਂ ਨੇ !!! ਏਨਾ ਡਸਿਪਲਨ, ਏਨੀ ਭਾਵਨਾ ਅਤੇ ਏਨੀ ਇਕਰੂਪਤਾ ਕਿਤੇ ਨਹੀਂ ਵੇਖੀ ! ਕਿੰਨੀ

ਤੇਜ਼ ਅਤੇ ਵਧੀਆ ਖੇਡ ਇਹ ਖੇਡ ਸਕਦੇ ਨੇ ਹੋਰ ਭਲਾ ਕੌਣ ਖੇਡੇ ! ਇਹਨਾਂ ਬਿਨਾ, ਨੈਸ਼ਨਲ ਹਾਕੀ ਚੈਂਪੀਅਨਸ਼ਿਪ ਦੇ ਹੋਰ ਕੋਈ ਯੋਗ ਹੀ ਨਹੀਂ ਸੀ ! ਇਹਨਾਂ ਦੀ ਖੇਡਣ ਸ਼ੈਲੀ ਲਾਮਿਸਾਲ !

ਇਸ ਸੱਜਣ ਦੀ ਖ਼ੁਸ਼ੀ ਨੂੰ, ਜਿਵੇਂ ਦਮ ਹੀ ਨਹੀਂ ਸੀ। ਦੁਕਾਨ ਵਿਚ ਜੁੜੇ ਹੋਰਾਂ ਲੋਕਾਂ ਪਾਸ, ਕਿਸੇ ਤਰਿਆਕਲ ਵਲੋਂ ਨਾਮਧਾਰੀ ਹਾਕੀ ਟੀਮ ਦੀ ਭਰਪੂਰ ਪ੍ਰਸੰਸਾ ਸੁਣ-ਸੁਣ ਮੇਰੀ ਖ਼ੁਸ਼ੀ ਦਾ ਪਾਰਾ ਉਚੇਰਾ ਹੋ ਰਿਹਾ ਸੀ। ਬਾਜਵਾ ਤੇ ਹੋਰ ਸਰੋਤਿਆਂ ਨੇ ਭਾਵ ਵਟਾਏ, ਮੈਂ ਤਾਂ ਕੇਵਲ ਸਰੋਤਾ ਹੀ ਸਾਂ।

### 24 ਅਗਸਤ 1980, ਐਤਵਾਰ
### ਕੰਗਅਰਾਈਆਂ (ਜਲੰਧਰ)

## ਇਕ ਵਾਰ ਫੇਰ ਜਲੰਧਰ

ਕੱਲ੍ਹ ਬਾਜਵਿਆਂ ਤੋਂ ਛੁੱਟੀ ਲੈ ਕੇ ਸ. ਜਗਦੀਸ਼ ਸਿੰਘ ਵਰਿਆਮ ਵਲ ਜਲੰਧਰ ਆ ਟਿਕਿਆ।

ਸਵੇਰੇ ਉੱਠਿਆ ਤਾਂ ਜਗਦੀਸ਼ ਸਿੰਘ ਆਸਾ ਦੀ ਵਾਰ ਦਾ ਕੀਰਤਨ ਕਰਨ-ਸੁਣਨ ਨਾਮਧਾਰੀ ਧਰਮਸ਼ਾਲਾ ਸੈਂਟਰਲ ਟਾਊਨ ਗਿਆ ਹੋਇਆ ਸੀ। ਆਉਣ ਤੇ ਉਸ ਦੱਸਿਆ ਕਿ ਉਹ ਅਤੇ ਗੁਰਦੇਵ ਸਿੰਘ ਕੋਇਲ (ਨਾਮਧਾਰੀ ਪਰਵਾਰ ਦਾ ਮੈਂਬਰ) ਰੇਡੀਓ ਫੋਕਸਾਂਗ ਆਰਟਿਸਟ ਹਰ ਹਫ਼ਤੇ ਧਰਮਸਾਲਾ ਵਿਚ ਜਾਕੇ ਕੀਰਤਨ ਕੀਤਾ ਕਰਦੇ ਹਨ।

ਸ. ਜਗਦੀਸ਼ ਸਿੰਘ ਨਾਲ ਇਕ ਹੋਰ ਸੱਜਣ ਸ. ਮਹਿੰਦਰ ਸਿੰਘ ਆਏ ਹੋਏ ਸਨ। ਇਹ ਗੰਗਾ ਨਗਰ (ਬੀਕਾਨੇਰ) ਵਿਚ ਜ਼ਿਮੀਦਾਰੀ ਕਰਦੇ ਹਨ। ਮੇਰੇ ਨਾਲ ਜਾਣ ਪਛਾਣ ਹੋਈ ਤਾਂ ਮਹਿੰਦਰ ਸਿੰਘ ਹੁਰਾਂ ਦੱਸਿਆ ਕਿ ਉਹ ਬੀਕਾਨੇਰ (18 R.B) ਵਿਚ 1959 ਦੇ ਹੋਏ ਹੋਲੇ ਸਮੇਂ ਤਾਂ ਨਾਮਧਾਰੀ ਨਹੀਂ ਸੀ ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੇਰ ਦੀ ਬੀਕਾਨੇਰ ਫੇਰੀ ਨੇ ਇਨ੍ਹਾਂ ਨੂੰ ਵੀ ਮੋਹ ਲਿਆ। ਸਤਿਗੁਰੂ ਜੀ ਦੀ ਸ਼ਰਨ ਵਿਚ ਆਏ, ਕੰਨ ਵਿਚ ਨਾਮ ਮੰਤਰ ਲਿਆ। ਦੁਨੀਆਂ ਵਿਚ ਪਦਾਰਥ ਤੋਂ ਉੱਪਰ ਵੀ ਕੁਝ ਹੈ, ਹੁਣ ਪਤਾ ਲਗਾ। ਸਤਿਗੁਰੂ ਜੀ ਦੀ ਸੇਵਾ ਵਿਚ ਬੈਠ ਕੇ ਦਰਸ਼ਨ ਕਰਦੇ ਹੀ ਰਹਿਣ ਤੇ ਜੀ ਕਰਦਾ ਰਹਿੰਦਾ ਹੈ।

ਸਤਿਗੁਰੂ ਜੀ ਦੀ ਸੁਖ ਸਾਂਦ ਤੇ ਵਿਦੇਸ਼ ਦੌਰੇ ਬਾਰੇ ਗੱਲਾਂ ਕਰਦੇ ਮੈਨੂੰ ਬਸ ਸਟੈਂਡ ਤੇ ਛਡਣ ਲਈ ਨਾਲ ਲੈ ਆਇਆ ਅਤੇ ਫਿਰ ਡੀਫੈਂਸ ਕਾਲੋਨੀ ਵਿਚ ਬਣ ਰਹੀ 89 ਨੰ: ਦੀ ਕੋਠੀ ਵਖਾਈ ਤੇ ਮੌਜੂਦਾ ਰਿਹਾਇਸ਼ਗਾਹ ਜੁ ਕੋਲ ਹੀ ਸੀ, ਵਿਚ ਲੈ ਜਾਕੇ ਪਰਵਾਰਕ ਜਾਣ ਪਛਾਣ ਕਰਵਾਈ। ਘਰ ਵਿਚ ਸ: ਮਹਿੰਦਰ ਸਿੰਘ ਦੀ ਪਤਨੀ ਬੀਬੀ ਹਰਮਿੰਦਰ ਕੌਰ ਅਤੇ ਇਕ ਬੇਟਾ ਪਰਮਿੰਦਰ ਜੀਤ ਸਿੰਘ ਸੀ। ਏਨੇ ਸੰਖੇਪ ਪਰਵਾਰ ਨਾਲ, ਬੱਚੇ ਦੀ ਤਾਲੀਮ ਨੂੰ ਮੁਖ ਰਖ ਕੇ ਉਹ ਹੁਣ ਜਲੰਧਰ ਹੀ ਰਿਹਾਇਸ਼

ਕਰ ਲੈਣੀ ਚਾਹੁੰਦਾ ਹੈ । ਬੀਕਾਨੇਰ ਵਿਚ ਆਪਣੇ ਭਰਾਵਾਂ ਨਾਲੋਂ ਲਟਾਕਾ ਤੋੜ ਆਉਣ ਦੇ ਮੂਡ ਵਿਚ ਸੀ ।

9 ਵਜੇ ਤਕ ਮੈਂ ਫਲੋਰ ਦੇ ਰੇਲਵੇ ਪੁਲ ਤੇ ਆ ਬੱਸੋਂ ਉਤਰਿਆ । ਤਾਂ ਲੁਹਾਰ ਪ੍ਰਤਾਪਪੁਰੇ ਦੇ ਦੋ ਨਾਮਧਾਰੀ ਸਿੰਘਾਂ ਦੇ ਸਮੇਤ ਪਤਨੀਆਂ ਦੀਦਾਰੇ ਹੋ ਗਏ । ਕੈਮਰਾ ਕਢ ਫੋਟੋ ਲੈਣ ਲਗਾ ਤਾਂ ਲੁਧਿਆਣਿਓਂ ਜਲੰਧਰ ਜਾਣ ਵਾਲੀ ਬਸ ਵਿਚੋਂ 'ਕਵੀ ਜੀ' ਦੀਆਂ ਆਵਾਜ਼ਾਂ ਸੁਣੀਆਂ । ਸਾਰੀ ਦੁਨੀਆਂ ਆਪਣੀ ਹੋ ਗਈ । ਇਹ ਸੱਜਣ 'ਨਵਾਂ ਜ਼ਮਾਨਾਂ' ਦੇ ਸੰਪਾਦਕੀ ਲੇਖਕ ਤੇ ਸਤਿਗੁਰੂ ਜੀ ਦੇ ਪ੍ਰਸ਼ੰਸਾ ਪਾਤਰ ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ ਸਨ, ਇਨ੍ਹਾਂ ਦੀ ਪਤਨੀ ਬੀਬੀ ਹਰਬੀਰ ਕੌਰ ਸੀ । ਮੈਂ ਕੈਮਰਾ ਓਧਰ ਕੀਤਾ, ਫੋਟੋ ਲਈ ਤਾਂ ਬਸ ਚਲ ਪਈ ।

ਏਥੋਂ ਚੱਲ ਮੈਂ 10.45 ਵਜੇ ਤੱਕ ਆਪਣੇ ਬੱਚਿਆਂ ਦੇ ਨਾਨਕੇ ਪਿੰਡ ਕੰਗਅਰਾਈਆਂ ਪਹੁੰਚਿਆ । ਇਹ ਪਰਵਾਰ ਪਹਿਲਾਂ ਤਾਂ ਸੁਧਾ ਨਾਮਧਾਰੀ ਸੀ ਅਤੇ ਸ. ਹਰਬੰਸ ਸਿੰਘ ਪਰਵਾਨਾ ਦੇ ਗੁਜ਼ਰਨ ਪਿਛੋਂ, ਸੰਪਰਕ ਟੁੱਟ ਜਾਣ ਕਾਰਨ, ਹੁਣ ਸਿਰਫ਼ ਸਤਿਗੁਰਾਂ ਦੀ ਯਾਦ ਨਾਲ ਹੀ ਜੀਉ ਰਿਹਾ ਹੈ ।

### 25 ਅਗਸਤ 1980, ਸੋਮਵਾਰ
### ਕੰਗ ਅਰਾਈਆਂ (ਜਲੰਧਰ)

### ਗਿਆਨੀ ਪ੍ਰੀਤਮ ਸਿੰਘ

ਮੇਰੀ ਪਤਨੀ ਦੇ ਭਾਈ ਹਰਬੰਸ ਸਿੰਘ ਪਰਵਾਨਾ ਨੇ ਕਦੇ ਸ੍ਰੀ ਭੈਣੀ ਸਾਹਿਬ ਵਿਖੇ ਵੈਟਰਨਰੀ ਡਾਕਟਰ ਦੇ ਤੌਰ ਤੇ ਕੰਮ ਕੀਤਾ ਸੀ । ਇਨ੍ਹਾਂ ਦੀ ਬੈਠਕ ਵਿਚ ਬੈਠਿਆਂ ਕੰਗਅਰਾਈਆਂ ਦੇ ਕਮਿਊਨਿਸਟ ਆਗੂ ਸਰਦਾਰ ਅਣਖੀ ਦੇ ਵੱਡੇ ਭਾਈ ਸਾਹਿਬ ਗਿਆਨੀ ਪ੍ਰੀਤਮ ਸਿੰਘ ਆ ਮਿਲੇ । ਉੱਚੇ ਲੰਮੇ, ਸਰੀਰ ਦੇ ਭਰਵੇਂ, ਗੋਰੇ ਨਛੋਹ, ਦਰਮਿਆਨੀ ਉਮਰ ਦੇ ਮਾਲਿਕ ਹਨ । ਪਹਿਲਾਂ 10 ਸਾਲ ਤਖਤ ਸ੍ਰੀ ਪਟਨਾ ਸਾਹਿਬ ਦੇ ਹੈੱਡ ਗ੍ਰੰਥੀ ਰਹੇ, ਫਿਰ, ਉਗਰਾਹੀ ਦੀ ਟੀਮ ਨਾਲ ਵਲਾਇਤ ਗਏ । ਵਲਾਇਤੀ ਸਿੱਖਾਂ ਦੀ ਮੰਗ ਤੇ ਦੋ ਸਾਲ ਲਈ ਯੂ. ਕੇ. ਹੀ ਰਹਿ ਗਏ । ਕਹਿੰਦੇ ਸਨ 75000/- ਕਮਾਕੇ ਲਿਆਂਦਾ, ਮਾਲ ਅਸਬਾਬ ਵੀ ਬਹੁਤ । ਦੱਸ ਰਹੇ ਸਨ ਕਿ ਵੱਡੀਆਂ ਵੱਡੀਆਂ ਸਭਾਵਾਂ ਨੂੰ ਸੰਬੋਧਨ ਕਰਨ ਕਰਕੇ ਹੁਣ ਛੋਟੀਆਂ ਹਾਜ਼ਰੀਆਂ ਵਿਚ ਕਥਾ ਕਰਨ ਤੇ ਜੀ ਨਹੀਂ ਕਰਦਾ । ਓਨਾ ਚੜ੍ਹਾਵਾ ਪੂਜਾ ਵੀ ਕਦੋਂ ਹੋਵੇ !

ਗਿਆਨੀ ਜੀ ਨੇ ਕਿਹਾ : ਮਨੋਬਲ ਤਕੜਾ ਹੋਵੇ ਤਾਂ ਬੰਦਾ ਜੋ ਚਾਹੇ ਤੇ ਜਿਵੇਂ ਚਾਹੇ ਕਰ ਸਕਦਾ ਹੈ । ਮੈਂ ਤਖਤ ਪਟਨਾ ਸਾਹਿਬ ਵਿਖੇ ਸੰਗਤ ਨੂੰ ਸੰਬੋਧਨ ਕਰਦਿਆਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਇੰਜ ਆਖ ਕੇ ਹੀ ਇਤਿਹਾਸ ਦੱਸਿਆ ਕਰਦਾ ਸਾਂ । ਮੈਨੂੰ ਕਦੇ ਕਿਸੇ ਨਹੀਂ ਕਿਹਾ ਕਿ ਭਾਈ ਸਾਹਿਬ ਤੁਸੀਂ ਉਨ੍ਹਾਂ ਨੂੰ ਸਤਿਗੁਰੂ ਕਿਉਂ ਕਹਿੰਦੇ ਹੋ ? ਸੂਬਾ ਸੇਵਾ ਸਿੰਘ ਜੀ ਤੇ ਪਟਨੇ ਦੀ ਨਾਮਧਾਰੀ ਸੰਗਤ ਦੇ ਬੜਾ ਪ੍ਰੇਮ ਕਰਨ ਵਾਲੇ ਸਨ । ਦਸ ਸਾਲ ਸਾਧ ਸੰਗਤ ਵਿਚ ਖ਼ੂਬ ਪ੍ਰੇਮ ਬਣਾਈ ਰਖਿਆ ।

ਗਿਆਨੀ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜ਼ਿਕਰ ਵੀ ਬੜੇ ਮੋਹ ਭਰੇ ਢੰਗ ਨਾਲ ਕੀਤਾ। ਉਹਨਾਂ ਕਿਹਾ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਭਰ ਜੁਆਨ ਸਰੀਰ ਸਦਾ ਹੀ ਮੇਰਾ ਆਦਰਸ਼ ਬਣਿਆ ਰਿਹਾ। ਉਹ ਮੈਨੂੰ ਸੋਹਣੇ ਵੀ ਬਹੁਤ ਲਗਦੇ ਸਨ। ਆਪ ਜੀ ਨਾਲ ਜਦੋਂ ਮੇਲ ਹੋਇਆ, ਭਰਪੂਰ ਪਿਆਰ ਮਿਲਿਆ। ਮੈਨੂੰ ਵਰਤਮਾਨ ਸਤਿਗੁਰੂ (ਜਗਜੀਤ ਸਿੰਘ) ਜੀ ਦੇ ਦਰਸ਼ਨ ਕਰਨ ਦਾ ਸੁਅਵਸਰ ਨਸੀਬ ਨਹੀਂ ਹੋਇਆ। ਹਾਲਾਤ ਹੀ ਕੁਛ ਐਸੇ ਹਨ ਕਿ ਜਾਕੇ ਦਰਸ਼ਨ ਕਰਨੇ, ਚਰਚਾ ਦਾ ਵਿਸ਼ਾ ਬਣ ਜਾਵੇਗਾ।

ਪਿਛਲੇ ਦਿਨਾਂ ਦੀ ਯਾਦ ਦਿਵਾਂਦਿਆਂ ਗਿਆਨੀ ਪ੍ਰੀਤਮ ਸਿੰਘ ਹੁਰਾਂ ਕਿਹਾ : ਨਾਮਧਾਰੀਆਂ ਦੇ ਸੰਤ ਨਿਧਾਨ ਸਿੰਘ ਆਲਿਮ ਵਰਗਾ ਬਹੁਮੁਖੀ ਪ੍ਰਤਿਭਾ ਦਾ ਮਾਲਿਕ ਕਿਨ ਹੋਣਾ ਏਂ ? 'ਸਤਿਜੁਗ' ਅਖਬਾਰ ਦੇ ਪਹਿਲੇ ਅੰਕ ਆਪਣੀ ਡਿੱਠ ਅਤੇ ਵਸਤੂ ਵਲੋਂ ਅਮੋਲਕ ਸਨ। ਮੇਰੇ ਪਾਸ ਹੁਣ ਵੀ ਸੰਭਾਲੇ ਪਏ ਹਨ। ਪਰ ਅੱਜਕਲ੍ਹ ਤਾਂ ਨਾ ਦਰਸ਼ਨ ਹੀ ਹੁੰਦੇ ਹਨ, ਜੇ ਕਿਸੇ ਦੇ ਘਰ ਵੇਖ ਲਈਏ ਤਾਂ ਉਤਸਾਹਤ ਨਹੀਂ ਕਰਦੇ।

ਗਿਆਨੀ ਜੀ ਨੇ ਮੈਨੂੰ ਖੁਲ੍ਹਾ ਸਮਾਂ ਦੇ ਕੇ ਨਿਵਾਜਿਆ। ਤੇ ਜਾਣ ਲਗੇ ਮੇਰੇ ਵੀ ਨਾਮਧਾਰੀਆਂ ਵਾਂਗੂੰ ਪੈਰੀਂ ਹੱਥ ਲਾ ਦਿਤਾ। ਇਕ ਜੱਟ ਵਿਦਵਾਨ ਵਿਚ ਏਨੀ ਵਿਨਮਰਤਾ ! ਇਹ ਸੰਤ ਜੁਆਲਾ ਸਿੰਘ ਹਰਖੋਵਾਲਵਾਲਿਆਂ ਦੀ ਸੰਗਤ ਦਾ ਫਲ ਸੀ।

ਅੱਜਕਲ੍ਹ ਉਨ੍ਹਾਂ ਵਲੋਂ ਨੀਲਾਮੀ ਵਿਚ ਖਰੀਦੀ 5-6 ਏਕੜ ਜ਼ਮੀਨ ਤੇ ਮੁੜ ਨਜ਼ਰਸਾਨੀ ਦਾ ਚੱਕਰ ਸੀ। ਉਹ ਚੜ੍ਹਦੀ ਕਲਾ ਵਿਚ ਸਨ ਜਦੋਂ ਕਿ ਉਨ੍ਹਾਂ ਦਾ 'ਰਾਣਾ' ਨਿਰਾਸ ਤੇ ਉਦਾਸ ਸੀ।

**28 ਅਗਸਤ 1980, ਵੀਰਵਾਰ**
**ਨਵੀਂ ਦਿੱਲੀ**

## ਮੇਰੀ ਘਰ ਵਾਪਸੀ

16 ਅਗਸਤ ਦਾ ਘਰੇਂ ਨਿਕਲਿਆ ਹੋਇਆ ਅੱਜ 12 ਦਿਨਾਂ ਪਿਛੋਂ ਘਰ ਪਰਤਿਆ ਹਾਂ। ਕੰਗਅਰਾਈਆਂ ਤੋਂ ਵਾਪਸੀ ਸਮੇਂ ਮੇਰੀ ਪਤਨੀ ਗੁਰਬਚਨ ਕੌਰ ਵੀ ਸਫਰ ਸਾਥੀ ਬਣ ਗਈ ਸੀ। ਬੀਤੇ ਬਾਰਾਂ ਦਿਨਾਂ ਵਿਚ ਮੈਂ ਹਰਿਆਣਾ ਤੇ ਪੰਜਾਬ ਦਾ ਵਿਸਤਰਿਤ ਟੂਰ ਮਾਰਿਆ ਹੈ। ਬਹੁਤ ਸਾਰੇ ਪਿੰਡ ਸ਼ਹਿਰ ਨਜ਼ਰੋਂ ਗੁਜ਼ਰੇ ਹਨ। ਅੱਜ ਫਿਰ ਹਰਿਆਣਾ ਦੇ ਕਰਨਾਲ, ਠਰੀ, ਅਸੰਧ, ਸਪੇਦੋਂ, ਪਾਣੀਪਤ ਆਦਿ ਸ਼ਹਿਰਾਂ ਕਸਬਿਆਂ ਥਾਣੀ ਗੁਜ਼ਰਿਆ ਹਾਂ।

ਏਨੀਆਂ ਥਾਵਾਂ ਘੁੰਮਦਿਆਂ ਵਧੀਆ ਝੋਨੇ ਦੇ ਹਰ ਥਾਂ ਦੀਦਾਰੇ ਹੋਏ। ਅੰਮ੍ਰਿਤਸਰ, ਜਲੰਧਰ ਤੇ ਕੁਝ ਹਿਸਾ ਤਹਿਸੀਲ ਜ਼ੀਰਾ ਵਿਚ ਝੋਨੇ ਨੂੰ ਝੁਰਣ ਦੀ ਬੀਮਾਰੀ ਵੀ ਦਿੱਸੀ, ਭਾਵ ਪੱਤੇ ਝੁਲਸੇ ਹੋਏ ਲਗਦੇ ਸਨ, ਸੋਕੜਾ ਜਿਹਾ ਸੀ। ਇਸ ਦਾ ਅਸਰ

ਪੈਦਾਵਾਰ ਤੇ ਮਾੜਾ ਹੀ ਪਵੇਗਾ ।

ਪਰ ਨਾਲ ਲਗਦੇ ਇਹ ਵੀ, ਕਿ ਜਿੰਨੇ ਵੀ ਮੈਨੂੰ ਅੰਨ ਭੰਡਾਰ ਸਫ਼ਰ ਦੋਰਾਨ ਨਜ਼ਰ ਪਏ, ਹਰ ਥਾਂ ਤੇ ਹੀ ਇਕ-ਇਕ, ਦੋ-ਦੋ, ਤਿੰਨ-ਤਿੰਨ ਧਾਨਾਂ ਦੀਆਂ ਬੋਰੀਆਂ ਦੀਆਂ ਧਾਂਕਾਂ ਬਿਨਾ ਕੱਜਣਾਂ ਤੋਂ ਪਈਆਂ ਦਿੱਸੀਆਂ । ਇਹਨਾਂ ਨੂੰ ਢੱਕਿਆ ਨਹੀਂ ਜਾ ਸਕਿਆ । ਛੱਤਾਂ ਅਤੇ ਤਰਪਾਲਾਂ ਦੀ ਕਮੀ ਕਾਰਨ ਜਾਂ ਪ੍ਰਬੰਧਕਾਂ ਦੀ ਲਾਪਰਵਾਹੀ ਕਰਕੇ । ਅਗਲੀ ਭਰਪੂਰ ਫਸਲ ਸਾਹਵੇਂ ਖੜੀ ਹੈ । ਕਿਸਾਨਾਂ ਦਾ ਬਚਾਅ ਤਾਂ ਨਿਸਚਿਤ ਇਮਦਾਦੀ ਕੀਮਤਾਂ ਕਰਕੇ ਹੀ ਹੋਣਾ ਹੈ । ਨਹੀਂ ਤਾਂ ਅੰਨ ਦੀ ਕੀਮਤ ਇਕਦਮ ਹੇਠਾਂ ਡਿੱਗ ਪਏਗੀ ਤੇ ਸਮੁਚੀ ਕਿਰਸਾਨੀ ਨੂੰ ਬਰਬਾਦੀ ਦਾ ਸਾਹਮਣਾ ਕਰਨਾ ਪਏਗਾ । ਫਸਲਾਂ ਦੀ ਲਾਗਤ ਕੀਮਤ ਵੀ ਬਹੁਤ ਵਧ ਚੁਕੀ ਹੈ ।

ਅਸੀਂ 3 ਵਜੇ ਤਕ ਆਪਣੇ ਘਰ ਜੇ-3/199 ਏ, ਰਾਜੌਰੀ ਗਾਰਡਨ, ਨਵੀਂ ਦਿੱਲੀ ਪੁੱਜ ਗਏ ।

## 29 ਅਗਸਤ 1980, ਸ਼ੁਕਰਵਾਰ
## ਨਵੀਂ ਦਿੱਲੀ

### ਬੱਬਰ ਸ਼ੇਰ ਦਾ ਸੁਰਗਵਾਸ

ਰਮੇਸ਼ ਨਗਰ ਜਾਂਦਿਆਂ ਮੇਰੇ ਪਾਸ ਕਰਤਾਰ ਸਿੰਘ ਪ੍ਰਾਗਰੈਸ ਪ੍ਰਿੰਟਰਜ਼ ਬਾਲੀ ਨਗਰ ਨੇ ਸਕੂਟਰ ਨੂੰ ਅਚਾਨਕ ਬ੍ਰੇਕ ਮਾਰੀ ਤੇ ਮੈਨੂੰ ਇਹ ਦੱਸਿਆ ਕਿ ਉਸ ਦੇ ਮਿੱਤਰ ਜੁਗਿੰਦਰ ਸਿੰਘ, ਜੁ ਜਰਮਨੀ ਵਿਚ ਕਮਾਈ ਕਰਨ ਗਿਆ ਹੈ ਦਾ ਚਾਚਾ ਸੰਤ ਕਰਮ ਸਿੰਘ ਬਬਰ ਸ਼ੇਰ, ਰਮੇਸ਼ ਨਗਰ ਵਿਖੇ 25 ਅਗਸਤ ਨੂੰ ਆਪਣੇ ਘਰ ਨਾਮਧਾਰੀ ਕਾਲੋਨੀ ਵਿਖੇ ਪੂਰੇ ਹੋ ਗਏ ਹਨ ।

### ਪਟਨੇ ਵਿਚ ਸਰੋਦ

ਗੁਰਦੇਵ ਸਿੰਘ ਸਰੋਦ ਮੈਨੂੰ ਆਪਣੇ ਘਰ ਨਾਮਧਾਰੀ ਕਾਲੋਨੀ ਵਿਖੇ ਮਿਲਿਆ । ਉਸ ਦੱਸਿਆ ਕਿ ਉਹ ਮਹਾਰਾਜ ਬੀਰ ਸਿੰਘ ਜੀ ਨਾਲ, ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ, ਔਰੰਗਾਬਾਦ ਸੰਗੀਤ ਸੰਮੇਲਨ ਵਾਸਤੇ ਕਲਾਕਾਰਾਂ ਬਾਰੇ ਅਤੇ ਉਨ੍ਹਾਂ ਦੇ ਮਿਹਨਤਾਨੇ ਬਾਰੇ ਨਿਸਚਤ ਕਰਨ ਬੰਬਈ ਗਿਆ ਸੀ । ਪਰ ਮਹਾਰਾਜ ਜੀ ਕੋਈ ਖ਼ਾਸ ਦਿਲਚਸਪੀ ਨਹੀਂ ਲੈ ਰਹੇ । ਉਹਨਾਂ ਇਹ ਪ੍ਰੋਗਰਾਮ ਏਨਾ ਬੋਝਲ ਬਣਾ ਦਿਤਾ ਹੈ ਕਿ ਖਰਚ ਕਰਨ ਵਾਲੇ ਭੱਜ ਜਾਣ । ਮਹਾਰਾਜ ਜੀ ਅਨੁਸਾਰ ਤਿੰਨ ਦਿਨ ਔਰੰਗਾਬਾਦ, ਤਿੰਨ ਦਿਨ ਅਹਿਮਦਾਬਾਦ ਅਤੇ ਫਿਰ ਤਿੰਨ ਦਿਨ ਬੰਬਈ ਵਿਚ ਇਹੋ ਪ੍ਰੋਗਰਾਮ ਚਲੇ । ਗੁਰਦੇਵ ਸਿੰਘ ਅਨੁਸਾਰ ਤਾਂ ਇਹ ਇਕ ਪਰੇਸ਼ਾਨੀ ਨੂੰ ਦਾਅਵਤ ਹੈ, ਸਭਨਾਂ ਲਈ ਹੀ । ਅਸਲ ਵਿਚ ਉਹ ਸਮਝਦੇ ਹਨ ਕਿ ਉਨ੍ਹਾਂ ਨੂੰ ਤਾਂ ਪ੍ਰਾਪਤੀ ਕੋਈ ਨਹੀਂ । ਨਾਮ ਅਤੇ ਸ਼ੋਭਾ ਤਾਂ ਸਤਿਗੁਰਾਂ ਨੂੰ ਹੀ ਮਿਲਣੀ ਹੈ ।

ਗੁਰਦੇਵ ਸਿੰਘ ਨੇ ਅਗੇ ਦੱਸਿਆ ਕਿ ਉਹ ਇਕ ਸਾਤਾ ਬੰਬਈ ਰਹਿ ਕੇ ਫੇਰ ਪਟਨੇ ਗਿਆ । ਏਥੇ ਬਿਹਾਰ ਸੰਗੀਤ ਪਰਿਸ਼ਦ ਵਲੋਂ 23.8.80 ਨੂੰ ਸੰਗੀਤ ਦਾ

ਪ੍ਰੋਗਰਾਮ ਸੀ ਅਤੇ ਇਹਦਾ ਆਰੰਭ ਉਹਦੇ ਸਰੋਦ ਵਾਦਨ ਨਾਲ ਹੋਣਾ ਸੀ। ਪ੍ਰੋਗਰਾਮ ਬਹੁਤ ਵਧੀਆ ਹੋ ਗਿਆ। ਉਹਨਾਂ ਦੇ ਪ੍ਰਕਾਸ਼ਤ ਬ੍ਰੋਸ਼ਰ ਵਿਚ ਪਹਿਲੀ ਤਸਵੀਰ ਨਾਮਧਾਰੀ ਦਸਤਾਰ ਵਾਲੇ ਗੁਰਦੇਵ ਸਿੰਘ ਦੀ ਸੀ। ਗੁਰਦੇਵ ਸਿੰਘ ਨੇ ਖੁਸ਼ੀ ਪਰਗਟ ਕੀਤੀ ਸੀ ਕਿ ਸਤਿਗੁਰਾਂ ਦੀ ਕਿਰਪਾ ਨਾਲ ਸਰੋਦ ਵਾਦਨ ਪ੍ਰਭਾਵਸ਼ਾਲੀ ਹੋ ਨਿਬੜਿਆ। ਇਸ ਦੇ ਪਿਛੋਂ ਇਸ ਦੇ ਮਿੱਤਰ ਤੇ ਸਤਿਗੁਰੂ ਜੀ ਦੇ ਪਿਆਰੇ ਰਾਜਨ ਸਾਜਨ ਵੀ ਬੜੇ ਜੰਮ ਕੇ ਗੰਵੇਂ। ਉਹਨਾਂ ਅਤੇ ਹੋਰ ਲੋਕਾਂ ਇਹਦੇ ਸਰੋਦ ਵਾਦਨ ਦੀ ਚੰਗੀ ਪ੍ਰਸੰਸਾ ਕੀਤੀ। ਸਿਖਾਂ ਵਿਚੋਂ ਇਕੋ ਇਕ ਸਰੋਦ ਵਾਦਕ ਅਤੇ ਉਹ ਵੀ ਨਾਮਧਾਰੀ ਦਰਸ਼ਨਾਂ ਵਾਲਾ ਸੁੰਦਰ ਯੁਵਕ ਸਭ ਥਾਂ ਆਪਣੇ ਪ੍ਰਭਾਵ ਵਜੋਂ ਛਾ ਜਾਂਦਾ ਹੈ।

## ਲੰਗੋਟੀਏ ਦੀ ਚਿੱਠੀ

11 ਅਗਸਤ 1980 ਦੀ ਬ੍ਰੇਡ ਫੋਰਡ (ਯੂ. ਕੇ.) ਵਿਚੋਂ ਪੋਸਟ ਕੀਤੀ ਮੇਰੇ ਬਾਲ ਸਖਾ ਪ੍ਰੀਤਮ ਸਿੰਘ ਪੰਛੀ ਦੀ ਚਿੱਠੀ ਆਈ ਪਈ ਸੀ। ਉਸ ਨੇ ਲਿਖਿਆ :

> ਮੈਂ ਕੱਲ੍ਹ ਸਤਿਗੁਰਾਂ ਨਾਲ ਹੀ ਆਇਆ ਹਾਂ। ਹੀਥਰੋ ਹਵਾਈ ਅੱਡੇ ਤੋਂ ਹੀ ਨਾਲ ਹਾਂ। ਸਾਰਾ ਦੌਰਾ ਨਾਲ ਰਹਾਂਗਾ, ਭਾਵੇਂ ਇਹ ਦੌਰਾ ਥਕਾ ਦੇਣ ਵਾਲਾ ਹੁੰਦਾ ਹੈ।...ਤ੍ਰਿਲੋਚਨ (ਪੰਛੀ ਦੀ ਭਤੀਜੀ, ਸਵਰਗਵਾਸੀ ਸ. ਸਰਵਣ ਸਿੰਘ ਦੀ ਪੁੱਤਰੀ) ਉਂਜ ਬਾਰ ਬਾਰ ਮੈਨੂੰ ਪੁਛਦੀ ਰਹੀ ਕਿ ਸਤਿਗੁਰਾਂ ਦੇ ਦੌਰੇ ਨਾਲ ਕਵੀ ਅੰਕਲ ਨਹੀਂ ਆਉਣਗੇ ?
>
> ਹੋਰ ਨਾਮਧਾਰੀ ਵੀ ਮਿਲੇ। ਭੰਮਰਾ (ਕੇ. ਐਸ.) ਤਾਂ ਮੈਨੂੰ ਕਈ ਦਿਨ ਲਭਦਾ ਰਿਹਾ। ਉਹਨਾਂ ਦੇ ਘਰ, ਮੁਨਸ਼ਾ ਸਿੰਘ ਦੁਖੀ ਦੀ ਲੜਕੀ (ਬਲਰਾਜ ਸੁਪਤਨੀ ਸ. ਸਵਰਨ ਸਿੰਘ ਸਿਆਨ) ਦੇ ਘਰ ਵੀ ਮੈਂ ਗਿਆ। ਨਾਲ ਅਮੋਲਕ (ਭਤੀਜਾ) ਸੀ।
>
> ਇੰਗਲੈਂਡ ਦਾ ਚੱਪਾ ਚੱਪਾ ਦੋਸਤਾਂ ਮਿੱਤਰਾਂ ਘੁਮਾ ਦਿਤਾ। ਹੁਣ ਤੀਜੀ ਵਾਰ ਸਤਿਗੁਰਾਂ ਨਾਲ ਘੁੰਮ ਰਿਹਾ ਹਾਂ।...
>
> ਤੁਹਾਡਾ
> ਪ੍ਰੀਤਮ ਸਿੰਘ ਪੰਛੀ

**31 ਅਗਸਤ 1980, ਐਤਵਾਰ**
**ਨਵੀਂ ਦਿੱਲੀ**

## ਹੰਸਪਾਲ ਐਮ. ਪੀ. ਦੁਆਰਾ

ਗੁਰਦੇਵ ਸਿੰਘ ਸਰੋਦ ਮੇਰੇ ਘਰ ਆਇਆ ਤਾਂ ਅਸੀਂ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਨੂੰ ਮਿਲਣ ਗਏ। ਗਿਆਰਾਂ ਵਜੇ ਉਹ ਪੰਜਾਬੀ ਬਾਗ ਕਲਬ

ਵਿਚੋਂ ਖੇਡ ਕੇ ਆਇਆ ਸੀ। ਗੱਲਾਂ ਬਾਤਾਂ ਹੋਣ ਲਗੀਆਂ ਤਾਂ ਸ. ਹੰਸਪਾਲ ਨੇ ਦੱਸਿਆਂ ਕਿ ਬੀਤੇ ਹਫ਼ਤੇ ਉਹ ਤਿੰਨ ਵਾਰ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਮਿਲ ਕੇ ਆਇਆ ਹੈ।

ਹੰਸਪਾਲ ਨੇ ਦੱਸਿਆ ਕਿ ਜੇ ਅੱਧਾ ਪੌਣਾ ਘੰਟਾ ਪ੍ਰਧਾਨ ਮੰਤਰੀ ਕਿਸੇ ਨਾਲ ਇਕਾਂਤ ਬੈਠ ਕੇ ਗੱਲਾਂ ਕਰ ਲਵੇ ਤਾਂ ਦੂਜਿਆਂ ਨੂੰ ਸੱਚਮੁਚ ਮਿਲਣ ਵਾਲੇ ਦੇ ਸੰਬੰਧਾਂ ਦਾ ਪਤਾ ਲਗ ਜਾਂਦਾ ਹੈ।

ਉਸ ਇਹ ਵੀ ਦੱਸਿਆ ਕਿ ਦਰਬਾਰਾ ਸਿੰਘ-ਜ਼ੈਲ ਸਿੰਘ ਵਿਰੋਧਤਾ ਜ਼ੋਰ ਨਾਲ ਚਲ ਰਹੀ ਹੈ। ਮੈਂ ਜਿਸ ਦੇ ਨਾਲ ਵੀ ਚਲਾ ਜਾਵਾਂ ਜਾਂ ਗੱਲਾਂ ਬਾਤਾਂ ਕਰ ਲਵਾਂ ਤਾਂ ਦੂਜੀ ਧਿਰ ਕੌੜ ਮਹਿਸੂਸ ਕਰਦੀ ਹੈ।

ਸ੍ਰੀ ਹੰਸਪਾਲ ਨੇ ਕਿਹਾ : ਪਾਲੇਟੀਸ਼ਨ ਲੋਕ ਉੱਤੋਂ ਹੱਸ ਹੱਸ ਜੱਫੀਆਂ ਪਾ ਰਹੇ ਹੋਣਗੇ, ਵਿਚੋਂ ਜੱਫੀ ਪਾਉਣ ਵਾਲੇ ਨੂੰ ਡੇਗਣ ਦੀਆਂ ਕੋਸ਼ਸ਼ਾਂ ਜਾਰੀ ਹੋ ਰਹੀਆਂ ਹੋਣਗੀਆਂ। ਮੈਂ ਤਾਂ ਜ਼ੈਲ ਸਿੰਘ-ਦਰਬਾਰਾ ਸਿੰਘ ਪੰਜਾਬ ਦੇ ਮੁਖ ਮੰਤਰੀ ਨੂੰ ਇਹੋ ਸਲਾਹ ਦਿਤੀ ਹੈ ਕਿ ਜੇ ਹੁਣ ਵਾਲੀ ਸੈੱਟ ਅੱਪ ਤੁਸੀਂ ਗਵਾ ਬੈਠੇ ਤਾਂ ਨਾ ਸਿਖਾਂ ਨੂੰ ਕੇਂਦਰ ਵਿਚ ਗ੍ਰਹਿ ਵਿਭਾਗ ਮਿਲੇਗਾ ਤੇ ਨਾ ਪੰਜਾਬ ਵਿਚ ਕਾਂਗਰਸੀ ਮੁਖ ਮੰਤਰੀ ਰਹੇਗਾ।

ਅਤੇ ਰਾਜਸੀ ਲੋਕਾਂ ਦੀ ਝਲਕ ਸੁਣ ਵੇਖ ਕੇ ਅਸੀਂ ਘਰਾਂ ਨੂੰ ਪਰਤ ਗਏ।

## 1 ਸਤੰਬਰ 1980, ਸੋਮਵਾਰ
## ਨਵੀਂ ਦਿੱਲੀ

### ਪੰਛੀ ਆਇਆ

ਬੀਤੀ ਰਾਤੀਂ 11 ਵਜੇ, ਮੇਰਾ ਮਿੱਤਰ ਪ੍ਰੀਤਮ ਸਿੰਘ ਪੰਛੀ ਇੰਗਲੈਂਡ ਤੋਂ ਵਾਪਸ ਪਰਤਿਆ। ਅੱਜ ਹਰਭਜਨ ਸਿੰਘ ਸਿਤਾਰ, ਗੁਰਦੇਵ ਸਿੰਘ ਤੇ ਮੈਂ ਸਾਡੀ ਤ੍ਰਿਘੜੀ ਉਸ ਨੂੰ ਮਿਲਣ ਗਈ। ਉਸ ਨੇ ਗੱਲਬਾਤ ਕਰਦੇ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਜਰਮਨੀ ਵਿਚ ਜਾ, ਆਪਣੇ ਪ੍ਰੇਮੀਆਂ ਨੂੰ ਦਰਸ਼ਨ ਦੇ ਆਏ ਹਨ। ਜਰਮਨੀ ਵਿਚ ਮੇਰੇ ਪਿਆਰੇ ਖੜਕ ਸਿੰਘ ਭਮਰਾ ਦਾ ਬੇਟਾ ਜਸਵਿੰਦਰ ਸਿੰਘ ਤੇ ਇਹਦਾ ਵਡਾ ਭਰਾ ਅਮਰਜੀਤ ਸਿੰਘ ਕੰਮ ਕਰਦੇ ਹਨ। ਸਾਡੇ ਰਾਜੌਰੀ ਗਾਰਡਨ ਦੇ ਗੁਰੂ ਪ੍ਰੇਮੀ ਸ. ਮੋਤਾ ਸਿੰਘ ਹੰਸਪਾਲ ਦਾ ਸਪੁਤਰ ਸ. ਦੇਵਿੰਦਰ ਸਿੰਘ ਆਪਣੀ ਜਰਮਨ ਪਤਨੀ ਐਰੇਕਾ ਨਾਲ ਬਰਲਿਨ ਰਹਿੰਦਾ ਹੈ। ਇਹ ਵੀ ਸਤਿਗੁਰਾਂ ਨਾਲ ਗੂੜ੍ਹਾ ਸਨੇਹ ਕਰਦਾ ਹੈ। ਹੋਰ ਵੀ ਅਨੇਕਾਂ ਪਿਆਰੇ ਹਨ ਜਿਨ੍ਹਾਂ ਨੂੰ ਮੈਂ ਜਾਣਦਾ ਨਹੀਂ।

ਪੰਛੀ ਨੇ ਸਾਨੂੰ ਦੱਸਿਆ ਕਿ ਜਰਮਨੀ 'ਚੋਂ ਵਾਪਸੀ ਸਮੇਂ ਸਤਿਗੁਰੂ ਜੀ ਨੇ ਜ਼ਿਕਰ ਕੀਤਾ ਕਿ ਅਮਰਜੀਤ ਭਰਾਵਾਂ ਦੀ ਕੋਸ਼ਸ਼ ਤੇ ਪਹੁੰਚ ਸਦਕਾ ਜਰਮਨੀ ਦਾ ਪ੍ਰਾਈਮ ਮਨਿਸਟਰ ਵੀ ਸੁਆਗਤਕਾਰੀਆਂ ਵਿਚ ਸੀ।

ਪੰਛੀ ਨੇ ਕਿਹਾ ਕਿ ਉਹ ਲਗਾਤਾਰ ਪੰਜ ਦਿਨ ਸਤਿਗੁਰੂ ਜੀ ਨਾਲ ਇੰਗਲੈਂਡ ਦੇ

ਦੌਰੇ ਤੇ ਰਿਹਾ ਹੈ। 'ਲੀਡਜ਼' (ਸ਼ਹਿਰ) ਗਿਆਂ, ਉਹ ਆਪਣੇ ਭਤੀਜੇ ਅਮੋਲਕ ਸਿੰਘ ਅਤੇ ਭਤੀਜੀ ਤ੍ਰਿਲੋਚਨ-ਪਰਮਜੀਤ ਸਿੰਘ ਪਾਸ ਬ੍ਰੈੱਡ ਫੋਰਡ ਚਲਾ ਗਿਆ। ਫੇਰ ਸ੍ਰੀ ਸਤਿਗੁਰੂ ਜੀ ਨਾਲ ਤਾਲਮੇਲ ਨਹੀਂ ਹੋ ਸਕਿਆ। "ਇਹ ਵੇਖਿਆ ਹੈ" ਉਸ ਦੱਸਿਆ, "ਸਤਿਗੁਰੂ ਜੀ ਜਿਧਰ ਵੀ ਜਾਂਦੇ ਹਨ ਖੁਸ਼ੀਆਂ ਅਤੇ ਉਮਾਹ, ਆਨੰਦ ਅਤੇ ਪ੍ਰੇਮ ਦਾ ਮੀਂਹ ਬਰਸਣ ਲਗ ਜਾਂਦਾ ਹੈ।"

ਪ੍ਰੀਤਮ ਸਿੰਘ ਪੰਛੀ ਤੋਂ ਇਹ ਵੀ ਪਤਾ ਲਗਾ ਕਿ ਜਦੋਂ ਉਹ ਹਵਾਈ ਜਹਾਜ਼ੋਂ ਪਾਲਮ ਏਅਰ ਪੋਰਟ ਤੇ ਉਤਰਿਆ, ਸਤਿਗੁਰਾਂ ਦੇ ਪ੍ਰੇਮੀ ਸੇਠ ਤਰਲੋਕ ਸਿੰਘ ਹੋਰੀਂ ਜੁ ਹਫ਼ਤਾ ਕੁ ਪਹਿਲਾਂ ਬੈਂਕੋਕ ਤੋਂ ਆਏ ਸਨ, ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਣ ਲਈ ਨਿਊਯਾਰਕ ਨੂੰ ਉਡਾਰੀ ਮਾਰਨ ਨੂੰ ਤਿਆਰ ਸਨ।

## 2 ਸਤੰਬਰ 1980, ਮੰਗਲਵਾਰ
## ਨਵੀਂ ਦਿੱਲੀ

### ਖੁਰਾਣਾ ਦਾ ਸਿਆਸੀ ਲੈਕਚਰ

ਸਾਬਕਾ, ਨਵੀਂ ਦਿੱਲੀ ਮੀਟਰੋਪਾਲਿਟਿਨ ਦੀ ਐਗਜ਼ੈਕਟਿਵ ਦੇ ਮੈਂਬਰ ਸ੍ਰੀ ਮਦਨ ਲਾਲ ਖੁਰਾਣਾ ਨੂੰ ਅੱਜ ਮੈਨੂੰ ਰਾਜੌਰੀ ਗਾਰਡਨ ਵਿਖੇ ਸ੍ਰੀ ਗੋਪਾਲ ਸੇਵਕ ਸੰਘ ਵਲੋਂ ਗੋਪਾਲ ਜੀ ਦੇ ਸ਼ਹੀਦ ਪਰਵਾਰ ਨਮਿਤ ਸ਼ਰਧਾਂਜਲੀ ਦਿੰਦਿਆਂ ਸੁਣਨ ਦਾ ਅਵਸਰ ਮਿਲਿਆ। ਏਥੇ ਉਹ ਸਮੁਚੇ ਪੰਜਾਬੀ ਹਿੰਦੂ ਨਰ ਨਾਰਾਂ ਵਿਚ ਬੋਲ ਰਹੇ ਸਨ। ਆਪ ਨੇ ਆਪਣੀ ਸਾਰੀ ਤਕਰੀਰ ਹਿੰਦੀ ਵਿਚ ਕੀਤੀ। ਜਦੋਂ ਕਿ ਸਿਖ ਦੀਵਾਨਾਂ ਵਿਚ ਪੰਜਾਬੀ ਦੇ ਮੁਦਈ ਬਣ ਬਣ ਬਹਿੰਦੇ ਹਨ। ਅਤੇ ਤਕੜੀ ਤਰ੍ਹਾਂ ਉਨ੍ਹਾਂ ਸਿੱਖਾਂ ਦੀ ਖਿੱਲੀ ਉਡਾਂਦੇ ਹਨ ਜੋ ਪੰਜਾਬੀ ਹੁੰਦਿਆਂ ਅੰਗਰੇਜ਼ੀ ਵਿਚ ਦਰਖ਼ਾਸਤਾਂ ਲਿਖ ਲਿਖ ਦਿੰਦੇ ਹਨ।

ਇਸ ਤੋਂ ਸਾਫ਼ ਪਰਗਟ ਹੁੰਦਾ ਹੈ ਕਿ ਪ੍ਰੋ: ਖੁਰਾਣਾ ਫਿਰਕਾ ਪ੍ਰਸਤੀ ਦੇ ਆਧਾਰ ਤੇ ਹੀ ਆਪਣਾ ਕਾਰੋਬਾਰ ਕਰਦੇ ਹਨ।

### ਸਰੋਦ ਨੂੰ ਆਈ ਚਿੱਠੀ

ਆਪਣੇ ਘਰ ਨਵਾਂ ਟੀ. ਵੀ. ਲੁਆਣ ਦੇ ਸੰਬੰਧ ਵਿਚ ਗੁਰਦੇਵ ਸਿੰਘ ਸਰੋਦ ਭੱਜਾ ਨੱਠਾ ਫਿਰਦਾ ਸੀ ਕਿ ਉਸ ਮੈਨੂੰ, ਉਹਦੇ ਵਲ ਆਈ, ਬਿਹਾਰ ਦੀ ਰਾਜਧਾਨੀ ਪਟਨਾ 'ਚੋਂ ਇਕ ਚਿੱਠੀ ਪੜ੍ਹਨ ਨੂੰ ਦਿਤੀ। ਇਸ ਵਿਚ ਬਿਹਾਰ ਸੰਗੀਤ ਕੌਂਸਲ ਸੰਸਥਾ ਦੇ ਸਕੱਤਰ ਸ੍ਰੀ ਬ੍ਰਿਜ ਨਾਰਾਇਣ ਸਿੰਘ ਨੇ ਗੁਰਦੇਵ ਸਿੰਘ ਦੇ ਸਰੋਦ ਵਾਦਨ ਨਾਲ ਸੰਬੰਧਤ "ਇੰਡੀਅਨ ਨੇਸ਼ਨ" ਨਾਮ ਦੇ ਅਖਬਾਰ ਦੀ ਪ੍ਰਸੰਸਾ ਭਰੀ ਇਕ ਕਟਿੰਗ ਭੇਜੀ ਅਤੇ ਆਪਣੇ ਵਲੋਂ ਨਾਲ ਭੇਜੇ ਪੱਤਰ ਵਿਚ ਇਹ ਵੀ ਲਿਖਿਆ :

> "ਅਪਨੇ ਸਤਿਗੁਰੂ ਜੀ ਕੋ ਮੇਰਾ ਨਮਸਕਾਰ ਕਹੀਏ। ਆਪ ਕੇ ਸਤਿਗੁਰੂ ਜੀ ਸੰਗੀਤ ਕੇ ਲੀਏ ਬਹੁਤ ਕੁਛ ਕਰ ਰਹੇ ਹੈਂ। ਮੈਂ ਉਨ ਕੇ

ਕਾਰਯੋਂ ਕਾ ਕਾਇਲ ਹੂ। ਆਜ ਦੇਸ਼ ਮੇਂ ਐਸੇ ਲੋਗੋਂ ਕੀ ਜ਼ਰੂਰਤ ਹੈ ਜੋ ਸੰਗੀਤ ਕੇ ਵਿਕਾਸ ਕੇ ਲੀਏ ਕੁਛ ਸੋਚਤੇ ਹੋਂ, ਕੁਛ ਕਰਤੇ ਹੋਂ।"

ਬ੍ਰਿਜ ਨਾਰਾਇਣ ਸਿੰਘ
29.8.1980

## ਸੂਬਾ ਦਰਸ਼ਨ ਸਿੰਘ ਜੀ ਨੂੰ ਸਦਮਾ

ਸ. ਅਮਰ ਸਿੰਘ ਢੋਡਾ ਦੇ ਲੜਕਿਆਂ ਹਰਮੀਤ ਸਿੰਘ-ਰਤਨ ਸਿੰਘ ਨੇ ਆਪਣੇ ਘਰ ਗਿਆਂ ਮੈਨੂੰ ਦੱਸਿਆ ਕਿ ਇੰਗਲੈਂਡ ਵਿਚ ਸੂਬਾ ਦਰਸ਼ਨ ਸਿੰਘ ਜੀ ਨੈਰੋਬੀ ਵਾਲਿਆਂ ਨੂੰ ਬੜਾ ਸਦਮਾ ਵਾਪਰਿਆ ਹੈ। ਉਹਨਾਂ ਦੀ ਲੜਕੀ ਰਾਜਿੰਦਰ ਕੌਰ ਦਾ ਪਤੀ ਸ. ਮਹਿੰਦਰ ਸਿੰਘ 20 ਤੋਂ 25 ਅਗਸਤ 1980 ਦੇ ਵਿਚਾਲੇ, ਕਿਸੇ ਦਿਨ, ਟ੍ਰਕ ਦੁਆਰਾ ਕੁਚਲਿਆ ਗਿਆ ਹੈ। ਢਾਈ ਤਿੰਨ ਸਾਲ ਦੇ ਵਿਵਾਹਤ ਜੀਵਨ ਦਾ ਕੋਈ ਪ੍ਰਤੀਫਲ ਸਾਹਮਣੇ ਨਹੀਂ ਸੀ ਆਇਆ ਕਿ ਦੁਖਾਂਤ ਵਾਪਰ ਗਿਆ। ਸ. ਮਹਿੰਦਰ ਸਿੰਘ ਦੇ ਮਾਤਾ ਪਿਤਾ ਅਤੇ ਭੈਣ ਭਰਾਵਾਂ ਨੂੰ ਵੀ ਇਸ ਤੋਂ ਵੱਧ ਕੀ ਦੁਖ ਹੋਣਾ ਸੀ।

## ਗੁਰ ਵਾਕ

ਅੱਜ ਸਾਡੇ ਗੁਆਂਢ, ਸ੍ਰੀ ਗੁਰੂ ਸਿੰਘ ਸਭਾ ਗੁਰਦੁਆਰਾ ਵਿਚ ਏਥੋਂ ਦੇ ਹੈੱਡ ਗ੍ਰੰਥੀ ਸਾਹਿਬ ਦੇ ਸਹੁਰਾ ਸਾਹਿਬ ਨਮਿਤ ਪਾਠ ਦਾ ਭੋਗ ਸ਼ਾਮੀ 5 ਵਜੇ ਪਿਆ। ਅਰਦਾਸ ਉਪਰੰਤ, ਇਕ ਨਿਹੰਗ ਸਿੰਘ ਜੀ ਵਾਕ ਲੈਣ ਲਈ, ਆਦਿ ਗ੍ਰੰਥ ਜੀ ਦੀ ਤਾਬਿਆ ਬੈਠੇ। 'ਗੁਰ ਵਾਕ' ਆਇਆ :

ਨਿੰਦਕੁ ਗੁਰ ਕਿਰਪਾ ਤੇ ਹਾਟਿਓ।
ਪਾਰਬ੍ਰਹਮ ਪ੍ਰਭ ਭਏ ਦਇਆਲਾ
ਸਿਵ ਕੈ ਬਾਣਿ ਸਿਰੁ ਕਾਟਿਓ।...

**4 ਸਤੰਬਰ 1980, ਵੀਰਵਾਰ**
**ਨਵੀਂ ਦਿੱਲੀ**

## ਲਾਭ ਕੌਰ ਨਮਿਤ ਭੋਗ

ਸਵਰਗਵਾਸੀ ਸੰਤ ਗੁਰਬਚਨ ਸਿੰਘ ਜਨਤਾ ਕਾਲੋਨੀ, ਰਘੁਬੀਰ ਨਗਰ ਦੀ ਸੁਪਤਨੀ ਬੀਬੀ ਲਾਭ ਕੌਰ ਪਿਛਲੇ ਦਿਨੀਂ ਪਰਲੋਕ ਪਿਆਨਾ ਕਰ ਗਈ। ਉਸ ਨਮਿਤ ਅੱਜ ਕਰੀਬ 5 ਵਜੇ ਸ਼ਾਮੀਂ, ਉਹਨਾਂ ਦੇ ਘਰ ਪਾਸ ਹੀ ਭੋਗ ਪਿਆ। ਅਨੇਕਾਂ ਜਾਣੇ ਪਛਾਣੇ ਵਿਅਕਤੀ ਹਾਜ਼ਰ ਸਨ : 300 ਸੌ ਤੋਂ ਵੱਧ ਨਰ ਨਾਰ ਸਨ। ਜਥੇਦਾਰ ਸੇਵਾ ਸਿੰਘ ਹੁਰਾਂ ਦਾ ਰਸ ਗੁੱਧਾ ਕੀਰਤਨ 3 ਵਜੇ ਤੋਂ ਹੀ ਜਾਰੀ ਸੀ। ਹਰਭਜਨ-ਗੁਰਦੇਵ ਦੀ ਜੋੜੀ ਵੀ ਪ੍ਰਭਾਵਸ਼ਾਲੀ ਸ਼ਬਦ ਗੰਵੇਂ। ਐਸ. ਐਸ. ਮਨਧੀਰ ਨੇ ਸੰਬੋਧਨ

ਕੀਤਾ ਕਿ ਚੰਗਾ ਹੋਵੇ ਜੇ ਸਮਾਜ ਅਜਿਹੇ ਸਮੇਂ ਦੁਖੀ ਇਸਤਰੀਆਂ ਜਾਂ ਬੱਚਿਆਂ ਦੀ ਮਦਦ ਤੇ ਆਵੇ ।

ਬੀਬੀ ਲਾਭ ਕੌਰ ਹਰਭਜਨ ਸਿੰਘ ਸਿਤਾਰ ਦੇ ਭਰਾ ਮਨਜੀਤ ਸਿੰਘ ਦੀ ਸੱਸ ਸੀ ।

## ਭਿਆਨਕ ਹਾਦਸਾ

ਅੱਜ ਨਾਮਧਾਰੀ ਕਾਲੋਨੀ ਦੇ ਸੰਤ ਦਿਆਲ ਸਿੰਘ ਮਾਹੂਵਾਲ ਦੇ ਵਿਚਕਾਰਲੇ ਲੜਕੇ ਤੇਜਪਾਲ ਸਿੰਘ ਨੂੰ ਰਮੇਸ਼ ਨਗਰ ਗੰਦੇ ਨਾਲੇ ਦੇ ਪੁਲ ਪਾਸੋਂ ਸੜਕ ਪਾਰ ਕਰਨ ਲਗਿਆਂ ਨਜਫ਼ ਗੜ੍ਹ ਰੋਡ ਤੇ ਇਕ ਕਾਰ ਕੁਚਲ ਕੇ ਸੁਟ ਗਈ। ਤੇਜਪਾਲ ਸਿੰਘ ਪੈਦਲ ਜਾ ਰਿਹਾ ਸੀ। ਉਸ ਨੂੰ ਸਿਰ ਵਿਚ ਜ਼ਬਰਦਸਤ ਚੋਟਾਂ ਆਈਆਂ ਹਨ। ਵਾਲਿੰਗਡਨ ਹਸਪਤਾਲ ਵਿਚ ਜ਼ੇਰਿ ਇਲਾਜ ਹੈ। ਬਚਣ ਦੀ ਸੰਭਾਵਨਾ ਘੱਟ ਹੈ। ਹਮਦਰਦੀ ਵਜੋਂ ਸਾਰੀ ਨਾਮਧਾਰੀ ਕਾਲੋਨੀ ਦੁਖਿਤ ਹੈ। ਲੋਕਾਂ ਦੀ ਹਸਪਤਾਲ ਵਿਚ ਵੀ ਆਵਾਜਾਈ ਜਾਰੀ ਹੈ। ਗੁਰਦੇਵ ਸਰੋਦ ਵੀ ਵਡੇ ਡਾਕਟਰ ਲਈ ਸਿਫ਼ਾਰਸ਼ ਲਭ ਰਿਹਾ ਹੈ।

ਸੰਤ ਦਿਆਲ ਸਿੰਘ ਦਾ ਵਡਾ ਲੜਕਾ ਕੰਵਲਜੀਤ ਸਿੰਘ ਵਲਾਇਤ ਹੈ। ਤੀਜਾ ਅਸਲੋਂ ਛੋਟਾ ਹੈ। ਇਹੋ ਕਮਾਈ ਦੇ ਯੋਗ ਹੋਇਆ ਸੀ ਕਿ ਹਾਦਸੇ ਦਾ ਸ਼ਿਕਾਰ ਹੋ ਗਿਆ। ਸਤਿਗੁਰੂ ਕਿਰਪਾ ਕਰੇ !

## ਚਿੱਠੀ ਆਈ ਮਾਹੀਏ ਦੀ

ਬੀਬੀ ਲਾਭ ਕੌਰ ਦੇ ਭੋਗ ਸਮੇਂ ਮਿਲੇ ਸ. ਹਰਵਿੰਦਰ ਸਿੰਘ ਹੰਸਪਾਲ ਨੇ ਮੇਰੇ ਲਈ ਇਕ ਅਕਹਿ ਖ਼ੁਸ਼ੀ ਦੀ ਖ਼ਬਰ ਦਿਤੀ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੇ ਨਾਂ ਤੇ ਉਨ੍ਹਾਂ ਦੀ ਕੋਠੀ ਕੇ-17 ਰਾਜੌਰੀ ਗਾਰਡਨ ਦੇ ਪਤੇ ਤੇ ਖ਼ਤ ਭੇਜਿਆ ਹੈ।

ਹੰਸਪਾਲ ਜੀ ਨੇ ਇਹ ਵੀ ਦੱਸਿਆ ਕਿ ਦਿਆਲ ਸਿੰਘ ਦੇ ਤੇਜਪਾਲ ਬਾਰੇ ਵ ਲਿੰਗਡਨ ਦੇ ਡਾਕਟਰਾਂ ਨੂੰ ਧਿਆਨ ਦੇਣ ਵਾਸਤੇ ਇਹਨਾਂ ਵੀ ਪੱਕੀ ਕੀਤੀ ਹੈ, ਭਲਾ ਜਿ ਤੇਜਪਾਲ ਸਿੰਘ ਬਚ ਰਹੇ ।

## ਸਿਮ੍ਰਤੀ ਮੰਦਰ ਬਾਰੇ

ਬੀਬੀ ਲਾਭ ਕੌਰ ਦੇ ਭੋਗ ਸਮੇਂ ਹੀ ਮੈਨੂੰ ਸੰਤ ਪ੍ਰੀਤਮ ਸਿੰਘ ਬਾਲੀ ਨਗਰ ਮਿਲਿਆ, ਉਸ ਨਾਲ ਗੱਲ ਬਾਤ ਤੋਂ ਪਤਾ ਲਗਾ ਕਿ ਸ੍ਰੀ ਭੈਣੀ ਸਾਹਿਬ ਵਾਲੇ ਸਿਮ੍ਰਤੀ ਮੰਦਰ ਦੇ ਮੁਖ ਆਰਚੀਟੈਕਟ ਸ. ਨਿਰਮਲ ਸਿੰਘ ਨੇ ਮੰਦਰ ਲਈ ਅਲਮੂਨੀਅਮ ਦੇ ਬੂਹਿਆਂ ਦੀ ਤਜਵੀਜ਼ ਨੂੰ ਰੱਦ ਕਰ ਦਿਤਾ ਹੈ। ਉਨ੍ਹਾਂ ਦੀ ਤਜਵੀਜ਼ ਨਾਲ ਸਾਗਵਾਨ ਦੀ ਲੱਕੜ ਦੇ ਦਰ ਲਗਣਗੇ ।

ਸਾਗਵਾਨ ਦੀ ਵਧੀਆ ਤੇ ਥੋਕ ਲੱਕੜ ਖਰੀਦਣ ਲਈ, ਆਂਧਰ ਪ੍ਰਦੇਸ਼ ਦੀ ਪ੍ਰਸਿਧ ਲੱਕੜ ਮੰਡੀ ਬਲਾਰਸ਼ਾ ਵਿਚ ਪਹਿਲਾਂ 500/- ਪੱਲਿਓਂ ਖਰਚ ਕੇ ਪ੍ਰੀਤਮ ਸਿੰਘ ਹੁਰਾਂ ਦੇ ਕੁੜਮ ਸ. ਕਰਤਾਰ ਸਿੰਘ ਨਾਸਕ ਤੋਂ ਗਏ ਤੇ ਆਏ। ਫਿਰ 8.8.80 ਦੇ

ਗਏ ਹੋਏ ਪ੍ਰੀਤਮ ਸਿੰਘ 14.8.80 ਨੂੰ ਪਰਤੇ। ਬਲਾਰਸ਼ਾ ਵਿਚ ਸਾਗਵਾਨ ਲੱਕੜ ਦੀ ਬੋਲੀ 29.9.80 ਨੂੰ ਹੋਣੀ ਸੀ ਪਰ ਸ਼੍ਰੀ ਮਾਤਾ ਚੰਦ ਕੌਰ ਜੀ ਦਾ ਜ਼ੋਰ ਸੀ ਕਿ ਸਿਮ੍ਰਤੀ ਮੰਦਰ ਦੀ ਛੇਤੀ ਤੋਂ ਛੇਤੀ ਤਿਆਰੀ ਹੋ ਸਕੇ, ਸੁ ਦੋਬਾਰਾ ਨਾਗਪੁਰ ਜਾ ਕੇ ਇਕ ਲੱਖ ਰੁਪਏ ਦਾ ਵਧੀਆ ਸਾਗਵਾਨ ਖਰੀਦਿਆ ਗਿਆ। ਇਸ ਉਤੇ ਪਹਿਲੇ ਵਾਪਾਰੀ ਨੂੰ 7000/- ਦੇ ਕੇ ਇਕੋ ਤਰ੍ਹਾਂ ਦੇ ਰੁੱਖ ਦੀ ਲੱਕੜ ਖਰੀਦੀ। 1225 ਫੁਟ ਗੋਲਾ ਖ਼ਰੀਦਿਆ ਗਿਆ। ਉਂਜ ਇਹਦੇ ਇਕ ਫੁੱਟ ਦਾ ਮੁਲ 160/- ਹੈ। ਅਰਥਾਤ ਖਰੀਦੀ ਗਈ ਲੱਕੜ ਦੋ ਲੱਖ ਰੁਪਏ ਦੇ ਕਰੀਬ ਬਣਦੀ ਹੈ। ਹੁਣ ਦੁਬਾਰਾ ਨਾਗਪੁਰ ਜਾ ਕੇ ਲੱਕੜ ਨੂੰ ਜ਼ਰੂਰਤ ਮੁਤਾਬਕ ਚਿਰਵਾਇਆ ਹੈ। ਬਾਹਰਲੀ ਫੜ ਹੀ 5500/- ਦੀ ਵੇਚ ਦਿਤੀ ਹੈ।

ਸ. ਪ੍ਰੀਤਮ ਸਿੰਘ ਨੇ ਦੱਸਿਆ ਕਿ ਉਸ ਨੂੰ ਗੁਰੂ ਘਰ ਜਾਂ ਸਾਧ ਸੰਗਤ ਦੇ ਅਜਿਹੇ ਕੰਮ ਕਰਦਿਆਂ ਖੁਸ਼ੀ ਹੁੰਦੀ ਹੈ। ਬੜੀ ਤਜਵੀਜ਼ ਅਤੇ ਸਰਫ਼ੇ ਨਾਲ ਵਧੀਆ ਤੇ ਸਸਤੀ ਲੱਕੜ ਖਰੀਦੀ ਹੈ। ਮੇਰੇ ਪੁੱਛਣ ਤੇ ਪ੍ਰੀਤਮ ਸਿੰਘ ਹੁਰਾਂ ਦਸਿਆ ਕਿ ਆਵਾਜਾਈ ਤੇ ਉਨ੍ਹਾਂ ਦਾ ਨਿਜੀ ਇਕ ਹਜ਼ਾਰ ਰੁਪਿਆ ਖਰਚ ਆ ਗਿਆ ਹੈ, ਪਰ ਉਹ ਹੀ ਕਿਉਂ ਜਾਂਦੇ ਜੇ ਕਰਾਏ ਹੀ ਲੈਣੇ ਸਨ ਗੁਰੂ ਘਰੋਂ।

ਮਾਤਾ ਜੀ ਨੂੰ ਇਹਨਾਂ ਦੇ ਕੰਮ ਦੀ ਯੋਗਤਾ ਉਤੇ ਵਿਸ਼ਵਾਸ ਹੈ।

ਸ. ਪ੍ਰੀਤਮ ਸਿੰਘ ਨੇ ਮੈਨੂੰ ਦੱਸਿਆ ਕਿ ਛੇਤੀ ਹੀ ਉਹ ਰਾਜਸਥਾਨ ਜਾਣ ਵਾਲੇ ਹਨ ਜਿਥੋਂ ਪੰਜ ਲੱਖ ਰੁਪਏ ਦਾ ਸੰਗਿ ਮਰਮਰ ਖ਼ਰੀਦ ਕੇ ਲਿਆਉਣਾ ਹੈ, ਮੰਦਰ ਦਾ ਫ਼ਰਸ਼ ਤਿਆਰ ਕਰਨ ਵਾਸਤੇ। 11.9.80 ਨੂੰ ਮਕਰਾਣਾ (ਰਾਜਸਥਾਨ) ਵਿਚ ਜਾਣਗੇ ਜਿਥੇ ਸੰਗਿ ਮਰਮਰ ਦੀ ਮੰਡੀ ਜਾਂ ਕਾਨ ਹੈ।

**5 ਸਤੰਬਰ 1980, ਸ਼ੁਕਰਵਾਰ**
**ਨਵੀਂ ਦਿੱਲੀ**

## ਜਿਹਦਾ ਕੋਈ ਮੁਲ ਨਹੀਂ

ਮੈਨੂੰ ਕਲ੍ਹ ਦਾ, ਖ਼ੁਸ਼ਖਬਰੀ ਸੁਣਾ ਕੇ ਸ. ਹੰਸਪਾਲ ਨੇ ਆਨੰਦਿਤ ਕੀਤਾ ਹੋਇਆ ਸੀ। ਅੱਜ ਮੈਂ ਗੁਰੂ ਕਾ ਪੱਤਰ ਜੁ ਮੇਰੇ ਨਾਂ ਦਾ ਸੀ ਲੈਣ ਹੰਸਪਾਲ ਕੇ ਘਰ ਗਿਆ। ਅਗੇ ਸ. ਹੰਸਪਾਲ ਸ. ਕੁਲਵੰਤ ਸਿੰਘ ਆਰਚੀਟੈਕਟ ਨਾਲ ਰੁਝਾ ਹੋਇਆ ਸੀ। ਮੈਂ ਪੁੱਛਣ ਹੀ ਲਗਾ ਸਾਂ ਗੱਲ ਦੀ ਰੋਕ ਵੇਖ ਕੇ, ਹੰਸਪਾਲ ਪਤਨੀ ਬੀਬੀ ਚਰਨਜੀਤ ਨੇ ਇਕ ਰੰਗੀਨ ਫੋਟੋ ਵਾਲਾ ਪੋਸਟ ਕਾਰਡ ਮੈਨੂੰ ਥਮਾ ਦਿਤਾ। ਇਹੋ ਕਾਰਡ ਸ੍ਰੀ ਸਤਿਗੁਰੂ ਜੀ ਵਲੋਂ ਮੈਨੂੰ ਯਾਦ ਫ਼ਰਮਾਣ ਲਈ ਵਰਤਿਆ ਗਿਆ ਸੀ :

ਕਾਰਡ ਦੇ ਇਕ ਪਾਸੇ ਲੁਫਥੰਸਾ B 737 ਦਾ ਚਿੱਤਰ ਸੀ। ਐਡਰੈਸ ਵਾਲੇ ਪਾਸੇ, ਅੱਧੇ ਖ਼ਤ ਤੇ ਸ਼੍ਰੀ ਸਤਿਗੁਰੂ ਜੀ ਨੇ ਕੋਮਲ ਕੋਮਲ ਹਸਤ ਕੰਵਲਾਂ ਨਾਲ ਮੈਨੂੰ ਲਿਖਿਆ ਸੀ :

੧ ੴ

ਸ੍ਰਿ ਸਤਿਗੁਰੂ ਰਾਮ ਸਿੰਘ ਜੀ ਸਹਾਇ ।

ਜਹਾਜ਼ 737 ਉੜਾਨ ਨੰ: **LH 978**

ਬ੍ਰਮਨ ਤੋਂ ਮਿਊਨਿਕ

ਸ਼੍ਰੀ ਮਾਨ ਕਵੀ ਜੀ

ਸਤਿ ਸ੍ਰੀ ਅਕਾਲ

ਆਸ ਹੈ ਆਪ ਸਤਿਗੁਰੂ ਜੀ ਦੀ ਕਿਰਪਾ ਸਹਿਤ ਹੋਵੋਗੇ ।

ਯੂ. ਕੇ. ਤੋਂ ਚਲਣ ਤੋਂ ਪਹਿਲਾਂ ਹੀ ਤੁਹਾਡਾ ਕਿਰਪਾ ਪਤ੍ਰ ਪੁਜ ਗਿਆ । ਕਿੰਨਾ ਪ੍ਰੇਮ ਵਿਚ ਗੁਆਚ ਕੇ ਲਿਖਿਆ ਹੈ ਪੜ੍ਹਨ ਤੋਂ ਹੀ ਕੁਛ ਅੰਦਾਜਾ ਹੁੰਦਾ ਹੈ । ਕਈ ਥਾਈਂ ਯਾਦ ਤਾਂ ਬਹੁਤ ਆਉਂਦੇ ਹੋ ਪਰ... ਉਮੇਦ ਹੈ ੧੫/੯ ਰਾਤ ਦਿੱਲੀ A/I ਦੁਆਰਾ ਪੁਜਾਂਗਾ ।

(ਦਸਤਖ਼ਤ)

੧੨ ਭਾਦਰੋਂ ੨੦੩੭

ਮੇਰੇ ਵਾਸਤੇ ਏਦੂੰ ਵੱਡੀ ਮਾਣ ਵਾਲੀ ਗੱਲ ਕਿਹੜੀ ਹੋ ਸਕਦੀ ਹੈ ?...

## ਤੇਜਪਾਲ ਸਿੰਘ ਬਾਰੇ

ਡਾ: ਰਾਮ ਮਨੋਹਰ ਹਸਪਤਾਲ, ਜਿਸ ਦਾ ਪਹਿਲਾ ਨਾਂ ਵਾਲਿੰਗਡਨ ਹਸਪਤਾਲ ਹੈ, ਵਿਚ ਮੈਨੂੰ 3 ਕੁ ਵਜੇ ਜਾਣ ਦਾ ਅਵਸਰ ਮਿਲਿਆ । ਏਥੇ ਫਸਟ ਫਲੋਰ ਤੇ ਐਮਰਜੈਂਸੀ ਵਾਰਡ ਵਿਚ ਸੰਤ ਦਿਆਲ ਸਿੰਘ ਮਾਹੂੰਵਾਲ ਦਾ ਲੜਕਾ ਤੇਜਪਾਲ ਸਿੰਘ ਕੱਲੂ ਦਾ, ਕਾਰ ਹਾਦਸੇ ਦਾ ਸ਼ਿਕਾਰ ਹੋ, ਪਿਆ ਸੀ । ਨੌਜਵਾਨ, 22-23 ਸਾਲ ਦੀ ਉਮਰ ਦਾ, ਸਿਰ ਤੇ ਅਨੇਕਾਂ ਸੱਟਾਂ, ਬੰਦ ਅੱਖੀਆਂ । ਦਿਆਲ ਸਿੰਘ ਨੇ ਦੱਸਿਆ ਕਿ ਮੂੰਹ, ਕੰਨਾਂ ਤੇ ਖੁਲ੍ਹੇ ਜ਼ਖਮਾਂ ਥਾਣੀ ਬੜਾ ਖ਼ੂਨ ਵਗਿਆ ਹੈ । ਨਾਮਧਾਰੀ ਸਾਧ ਸੰਗਤ ਨੇ ਬੜੀ ਕਿਰਪਾ ਕੀਤੀ ਹੈ, ਇਸ ਦੀ ਸੁਖ ਮੰਗਦਿਆਂ ਆਪ ਤੋਂ ਆਪ ਸ਼ਹੀਦੀਆਂ ਹੋ ਰਹੀਆਂ ਹਨ । ਸ. ਹੰਸਪਾਲ ਨੇ ਸਤਿਗੁਰੂ ਜੀ ਨੂੰ ਅਮਰੀਕਾ ਵਿਚ ਫ਼ੋਨ ਦੁਆਰਾ ਬੇਨਤੀ ਕਰ ਘੱਲੀ ਹੈ । ਬਚਨ ਹੋਇਆ ਹੈ ਕਿ ਦੀਵਾਨ ਵਿਚ ਜ਼ਿੰਦਗੀ ਲਈ ਅਰਦਾਸ ਕਰਨ । ਹਸਪਤਾਲ ਵਿਚ ਸੁਖ ਸਾਂਦ ਦਾ ਪਤਾ ਕਰਨ ਵਾਲਿਆਂ ਦਾ ਤਾਂਤਾ ਲਗਾ ਹੋਇਆ ਹੈ ।

ਮੈਂ ਵੇਖਿਆ ਕਾਕਾ ਤੇਜਪਾਲ ਸੁਰਤਹੀਨ ਅਵਸਥਾ ਵਿਚ ਧੜਕ ਰਿਹਾ ਹੈ । ਉਸ ਦੇ ਬੈੱਡ ਦੀ ਪੁਆਂਦੀ ਉਸਦੀ ਮਾਂ, ਗੁਰਮੀਤ ਕੌਰ, ਸੁੱਚੇ ਬਸਤਰਾਂ ਵਿਚ ਬੈਠੀ, ਉੱਨ ਦੀ ਮਾਲਾ ਫੇਰ ਰਹੀ ਹੈ, ਮਨ ਹੀ ਮਨ ਅਕਾਲਪੁਰਖ ਤੋਂ ਬੱਚੇ ਦੀ ਜ਼ਿੰਦਗੀ ਦੀ ਮੰਗ ਕਰ ਰਹੀ ਹੈ । ਬੱਚਾ ਅਡੋਲ, ਨਿੱਸਲ ਅਤੇ ਬੇਹਰਕਤ ਪਿਆ ਹੈ । ਮੇਰੇ ਗਿਆਂ ਉਹਦੀ ਇਕ ਬਾਂਹ ਆਪਣੇ ਆਪ ਹਿੱਲੀ-ਫਰਕੀ ਹੈ, ਪਰ ਇਸ ਦਾ ਕੰਟਰੋਲ

ਨਹੀਂ । ਡਾਕਟਰਾਂ ਦਾ ਆਪਣਾ ਅਨੁਮਾਨ ਹੈ ਪਰ ਪਿਤਾ ਸਮਝਦਾ ਹੈ ਕਿ ਕਲ੍ਹ ਨਾਲੋਂ ਅੱਜ ਲੜਕਾ ਕੁਝ ਅਹਿਸਾਸ ਕਰਦਾ ਹੈ । ਉਸ ਦੇ ਵਡੇ ਭਰਾ ਨੂੰ ਵਲਾਇਤ ਵਿਚ ਸੂਚਨਾ ਭੇਜ ਦਿਤੀ ਗਈ ਹੈ । ਉਹ ਵੀ ਅੱਜ ਭਲਕ ਆ ਜਾਵੇਗਾ । ਉਂ, ਮੇਰੇ ਅਨੁਮਾਨ ਅਨੁਸਾਰ ਸਥਿਤੀ ਕੋਈ ਆਸ਼ਾਜਨਕ ਨਹੀਂ ।

**6 ਜੁਲਾਈ 1980, ਸ਼ਨੀਵਾਰ**
**ਨਵੀਂ ਦਿੱਲੀ**

## ਤੇਜਪਾਲ ਨਹੀਂ ਰਿਹਾ

ਮੈਂ ਦੁਪਹਿਰੇ ਪੌਣੇ ਇਕ ਵਜੇ ਘਰੋਂ ਨਿਕਲਿਆ ਸਾਂ । ਬਸ ਸਟਾਪ ਤੇ ਗਿਆਂ ਬੀਬੀ ਵੀਰੋ ਨੇ ਦੱਸਿਆ : ਤੇਜਪਾਲ ਰਾਤੀਂ 12.20 ਤੇ ਸਦਾ ਲਈ ਅੱਖੀਆਂ ਮੀਟ ਗਿਆ । ਮਿਰਤੂ ਦੇਵ ਨੇ ਪੂਰੀ ਬੇਤਰਸੀ ਵਖਾਈ ਹੈ । ਕੋਈ ਪ੍ਰਾਰਥਨਾ, ਸਿਮਰਨ ਪਰਵਾਨ ਨਹੀਂ ਕੀਤਾ ।

ਜਦ ਮੈਂ ਨਾਮਧਾਰੀ ਕਾਲੋਨੀ ਗਿਆ ਭੂਰੇ ਉਤੇ, ਤਾਂ ਦਿਆਲ ਸਿੰਘ ਤਾਂ ਤਿੰਨ ਦਿਨਾਂ ਦੀ ਭੱਜ ਨੱਠ ਤੇ ਖੇਚਲ ਦਾ ਮਾਰਿਆ ਘੂਕ ਸੁੱਤਾ ਪਿਆ ਸੀ । ਉਸ ਦੇ ਭਰਾ ਸੰਤ ਮੇਲਾ ਸਿੰਘ ਰਤਨ ਸਿੰਘ ਤੇ ਹੋਰ ਸਰੀਰ ਬੈਠੇ ਏਸੇ ਦੁਖਾਂਤ ਤੇ ਗੱਲ ਬਾਤ ਕਰ ਰਹੇ ਸਨ । ਬੀਬੀਆਂ ਵੀ ਵਡੀ ਗਿਣਤੀ ਵਿਚ ਇਸ ਦੁਖ ਵਿਚ ਸ਼ਾਮਲ ਸਨ ।

ਥੋੜੇ ਚਿਰ ਪਿਛੋਂ ਸੰਤ ਦਿਆਲ ਸਿੰਘ ਜਾਗਿਆ । ਜਦੋਂ ਮੈਂ ਉਸ ਨਾਲ ਦੁਖ ਸਾਂਝਾ ਕੀਤਾ ਤਾਂ ਉਸ ਰੁਕ-ਰੁਕ ਜਾਂਦੀ ਜ਼ਬਾਨ ਨਾਲ ਆਖਿਆ : ਮੈਨੂੰ ਮਿਰਤੂ, ਕੁਦਰਤ ਜਾਂ ਕਿਸੇ ਵਿਅਕਤੀ ਨਾਲ ਕੋਈ ਗਿਲਾ ਨਹੀਂ, ਸਾਡੇ ਨਾਲ ਤੇਜਪਾਲ ਦਾ ਸਾਥ ਹੀ ਏਨਾ ਸੀ । ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਹੀ ਇਹ ਪ੍ਰਾਪਤ ਹੋਇਆ ਸੀ, ਉਹਨਾਂ ਹੀ ਉਸ ਨੂੰ ਬੁਲਾ ਲਿਆ ਹੈ । ਸਾਧ ਸੰਗਤ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਬੜੀ ਕਿਰਪਾ ਕੀਤੀ ਹੈ ਜੁ ਸਭ ਨੇ ਸਾਨੂੰ ਇਸ ਦੁਖ ਭਰੀ ਅਵਸਥਾ ਵਿਚ ਭਰਪੂਰ ਸਹਿਯੋਗ ਦਿਤਾ ਹੈ ।

ਅੱਜ ਸੰਤ ਕਰਮ ਸਿੰਘ ਬਬਰ ਸ਼ੇਰ ਨਮਿਤ ਨਾਮਧਾਰੀ ਧਰਮਸਾਲਾ ਵਿਖੇ ਭੋਗ ਪਾਇਆ ਗਿਆ । ਅਤੇ ਏਸੇ ਦੌਰਾਨ ਜਥੇਦਾਰ ਦਰਸ਼ਨ ਸਿੰਘ ਨੂੰ ਹਾਰਟ ਅਟੈਕ ਹੋ ਗਿਆ । ਪ੍ਰੀਤਮ ਸਿੰਘ ਬਾਲੀ ਨਗਰ ਵਾਲਿਆਂ ਦੀ ਕਾਰ ਸਹਾਇਕ ਹੋਈ, ਉਸ ਵਿਚ ਲਿਟਾਅ ਹਸਪਤਾਲ ਲੈ ਜਾਇਆ ਗਿਆ ।

ਬੀਤੀ ਰਾਤ ਮੀਂਹ ਬਰਸਿਆ ਪਰ ਰਫ਼ਤਾਰ ਧੀਮੀ ਸੀ ।

**7 ਜੁਲਾਈ 1980, ਐਤਵਾਰ**
**ਨਵੀਂ ਦਿੱਲੀ**

## ਸੁਆਗਤ ਅਤੇ ਸਸਕਾਰ

ਸੰਤ ਦਿਆਲ ਸਿੰਘ ਦੇ ਘਰ 10.30 ਤੋਂ ਹੀ ਇਸਤਰੀ ਪੁਰਸ਼ ਤੇਜਪਾਲ ਦੇ ਸਸਕਾਰ ਹਿਤ ਆਉਣੇ ਸ਼ੁਰੂ ਹੋ ਗਏ । ਵਲਾਇਤ ਵਾਲੇ ਲੜਕੇ ਦੀ ਇੰਤਜ਼ਾਰ 12 ਵਜੇ

ਤਕ ਸੀ। ਨਿੱਕੀ ਨਿੱਕੀ ਬਰਸਾਤ ਵੀ ਜਾਰੀ ਸੀ। ਤੇਜਪਾਲ ਸਿੰਘ ਨੂੰ ਸਵੇਰੇ ਹੀ ਹਸਪਤਾਲੋਂ ਲੈ ਆਂਦਾ ਗਿਆ ਸੀ।

2 ਵਜੇ ਕੰਵਲਜੀਤ ਸਿੰਘ ਵਲਾਇਤੋਂ ਵਿਆਹੀ ਪਤਨੀ ਤੇ ਦੋ ਬੱਚਿਆਂ ਨਾਲ ਘਰ ਪਹੁੰਚ ਗਿਆ। ਇਕ ਨੂੰਹ ਪੁੱਤ ਦਾ ਸੁਆਗਤ ਹੋਣਾ ਸੀ ਦੂਜੇ ਪੁੱਤਰ ਨੂੰ ਮੜ੍ਹੀਆਂ ਲਈ ਵਿਦਾ ਕਰਨਾ ਸੀ। ਨੂੰਹ ਪੁੱਤ ਤੇ ਬੱਚਿਆਂ ਦਾ ਪਿਛਲੇ ਬੂਹਿਓਂ ਤੇਲ ਚੋਅ ਕੇ ਸੁਆਗਤ ਕੀਤਾ ਗਿਆ ਤੇ ਫਿਰ ਉਪਰਲੀ ਛੱਤੇ ਸਭ ਨੂੰ ਪਲੰਘ ਤੇ ਬਹਾ ਪ੍ਰਸ਼ਾਦ (ਭੋਜਨ) ਛਕਾਇਆ ਗਿਆ। ਕੰਵਲਜੀਤ ਸਿੰਘ ਸੰਗਤ ਵਿਚ ਆਇਆ ਤਾਂ ਡੁਸਕਦੇ ਸਰੀਰਾਂ ਨੂੰ ਉਸ ਹੱਥ ਜੋੜ ਅਰਜ਼ ਕੀਤੀ : ਸਾਧ ਸੰਗਤ ਜੀ, ਸਤਿਗੁਰੂ ਜੀ ਦਾ ਹੁਕਮ ਭਾਣਾ ਮਿੱਠਾ ਕਰਕੇ ਮੰਨਣ ਦਾ ਹੈ, ਰੋਣਾ ਰੁਆਣਾ ਕਿਸੇ ਨਹੀਂ।

2.45 ਅਰਥੀ ਉਠਾਈ ਗਈ ਤਾਂ ਜਿਵੇਂ ਅਸਮਾਨ ਵੀ ਰੋ ਪਿਆ। ਬੂੰਦਾਂ ਬਰਸਨ ਲਗੀਆਂ। ਪਿਤਾ ਧੌਣ ਸੁਟੀ ਹੱਥ ਜੋੜੀ ਸਾਧ ਸੰਗਤ ਵਿਚ ਜਾ ਰਿਹਾ ਸੀ, ਪੁੱਤਰ ਕੰਵਲਜੀਤ ਸਿੰਘ ਗਲ ਵਿਚ ਪਾਈ ਢੋਲਕੀ ਵਜਾਂਦਾ, ਜਥੇਦਾਰਾਂ ਨਾਲ ਸ਼ਬਦ ਪੜ੍ਹਦਾ ਜਾ ਰਿਹਾ ਸੀ। 7-8 ਸੌ ਇਸਤਰੀ ਪੁਰਸ਼ ਬਰਸਦੀਆਂ ਬੂੰਦਾਂ ਵਿਚ ਦਿਆਲ ਸਿੰਘ ਦੇ ਦੂਜੇ ਬੇਟੇ ਨੂੰ ਪੰਜਾਬੀ ਬਾਗ ਦੇ ਸ਼ਮਸ਼ਾਨਾਂ ਨੂੰ ਲੈ ਚਲੇ।

ਇਕ ਸ਼ੈੱਡ ਥਲੇ ਤੇਜਪਾਲ ਨੂੰ ਚਿਤਾ ਤੇ ਰਖ ਅਗਨੀ ਸਪੁਰਦ ਕਰ ਦਿਤਾ ਗਿਆ। ਗੁਰਮੁਖਾਂ ਦੇ ਇਸ ਇਕੱਠ ਨੇ ਮੈਨੂੰ ਵੀ ਚੰਦ ਸ਼ਬਦ ਕਹਿਣ ਲਈ ਆਖਿਆ। ਮੈਂ ਤਾਂ ਭਾਈ ਭਿਖਾਰੀ ਸਾਹਵੇਂ ਵੇਖ ਰਿਹਾ ਸਾਂ। ਕੁਦਰਤੀ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਬਖ਼ਸ਼ੇ ਜੀਵਨ ਢੰਗ ਅਤੇ ਰਹਿਤ ਬਹਿਤ ਦੀ ਚਰਚਾ ਕਰਨੀ ਸੀ।

**8 ਜੁਲਾਈ 1980, ਸੋਮਵਾਰ**

**ਨਵੀਂ ਦਿੱਲੀ**

## ਇਕ ਹੋਰ ਸਨੇਹ ਪੱਤਰ

ਬਾਅਦ ਦੁਪਹਿਰ ਕੁਛ ਜਾਣਕਾਰੀ ਲਈ ਪੂਸਾ ਰੋਡ ਕੋਠੀ ਗਿਆ। ਏਥੇ ਬੇਬੇ ਦਲੀਪ ਕੌਰ ਜੀ ਅਤੇ ਠਾਕੁਰ ਉਦੇ ਸਿੰਘ ਜੀ ਵੀ ਪਹੁੰਚੇ ਹੋਏ ਸਨ। ਠਾਕੁਰ ਸ਼ਮਸ਼ੇਰ ਸਿੰਘ ਜੀ ਤੇ ਉਨ੍ਹਾਂ ਦੇ ਘਰੋਂ ਬੀਬੀ ਗੁਰਚਰਨ ਕੌਰ ਵੀ ਕੋਲ ਹੀ ਬੈਠੇ ਸਨ। ਮਹਾਰਾਜ ਜੀ ਤੇ ਬੇਬੇ ਜੀ ਸ਼ਾਇਦ 4.9.80 ਦੇ ਹੀ, ਆਗਿਆ ਲੈ, ਭਾਰਤ ਪਹੁੰਚੇ ਹੋਏ ਸਨ। ਹੁਣ ਇਹ ਦੋਵੇਂ ਮਾਂ ਪੁਤ ਬੈਂਗਲੋਰ ਤੋਂ ਭੈਣੀ ਸਾਹਿਬ ਜਾਣ ਲਈ ਆਏ ਸਨ।

ਕੋਠੀ ਦੇ ਵਰਾਂਡੇ ਵਿਚ ਸ. ਪਰਮਜੀਤ ਸਿੰਘ (ਕੁਆਲਾਲੰਪਰ) ਮਿਲਿਆ ਤਾਂ ਉਸ ਕਿਹਾ : ਤੁਹਾਡੀ ਚਿੱਠੀ ਤੁਹਾਨੂੰ ਮਿਲ ਗਈ ?

"ਨਹੀਂ ! ਕੀਹਦੀ ਸੀ ?"

"ਸਤਿਗੁਰਾਂ ਨੇ ਭੇਜੀ ਹੈ। ਸੁਰਿੰਦਰ ਸਿੰਘ ਹੁਰਾਂ ਦੇ ਪਿਤਾ ਹੱਥ ਆਈ ਹੈ। ਫਿਰ ਉਹ ਹੰਸਪਾਲ ਹੋਰਾਂ ਘਰ ਹੋਵੇਗੀ।"

ਮੇਰਾ ਹਿਰਦੈ ਕੰਵਲ ਟਹਿਕ ਤੇ ਮਹਿਕ ਉਠਿਆ ! ਸਤਿਗੁਰੂ ਹੀ ਹੋਣ ਤਾਂ ਮੇਰੇ ਜੈਸੇ ਨਿਮਾਣਿਆਂ ਨੂੰ ਯਾਦ ਰਖਣ !

ਘਰ ਵਾਪਸ ਆ, ਬੱਚਾ ਭੇਜ ਕੇ K-17 ਤੋਂ ਪੱਤਰ ਮੰਗਵਾਇਆ । ਇਹ ਪੱਤਰ ਸਤਿਗੁਰੂ ਜੀ ਨੇ ਅਵਾਜ਼ ਦੀ ਤੇਜ਼ ਰਫ਼ਤਾਰ ਜਿੰਨੇ ਜਾਣ ਵਾਲੇ ਕੰਕੋਰਡ ਜਹਾਜ਼ ਤੋਂ ਲਿਖਿਆ ਸੀ । ਕਾਰਡ ਦੇ ਇਕ ਪਾਸੇ ਕੰਕੋਰਡ ਦੀ ਫੋਟੋ, ਦੂਜੇ ਬੰਨੇ ਲਿਖਿਆ ਸੀ :

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Flt No. BA 171
ਸੰ: ਟਾ: 11.15 ਚਲ ਕੇ ਸੁਭਾ
NY ਟਾ: 10 ਵਜੇ ਸੁਭਾ ਪਹੁੰਚ
ਫਰਕ 4½ ਘੰਟੇ ਪਿਛੇ
ਸਪੀਡ ਵਧ ਤੋਂ ਵਧ ਕਰੀਬ 1340 ਮੀਲ

ਕਵੀ ਜੀ, ਸਤਿ ਸ੍ਰੀ ਅਕਾਲ । ਸਤਿਗੁਰੂ ਤੁਹਾਨੂੰ ਰਾਜ਼ੀ ਖੁਸ਼ੀ ਰਖਣ । ਤੁਹਾਡੇ ਲਿਖਣ ਦੇ ਅਤ ਰੁਝੇਵੇਂ ਵਿਚ ਇਸ ਕਾਰਡ ਰਾਹੀਂ ਦਖਲ ਪ੍ਰਵਾਨ ਕਰਨਾ ਜੀ ।

1979, 1 ਸਤੰਬਰ concord ਤੇ NY ਮੰਗਲਵਾਰ ਗਏ ਸਾਂ 1980 ਮੰਗਲਵਾਰ, 2 ਸਤੰਬਰ ਜਾ ਰਹੇ ਹਾਂ । ਵਾਪਸੀ 13 ਸਤੰਬਰ 1980 ਹੈ । ਅੱਖਰ ਤੁਹਾਡੇ ਜੇਹੇ ਤਾਂ ਅਗੇ ਭੀ ਨਹੀਂ ਲਿਖੇ ਜਾਂਦੇ ਪਰ ਅੱਜ ਜਹਾਜ਼ ਥੋੜ੍ਹਾ ਥੋੜ੍ਹਾ ਹਿਲਦਾ ਭੀ ਹੈ । ਉਚਾਈ 44000 ਫੁੱਟ ਤੇ ਲੰਬਾਈ ਕ੍ਰੀਬ ਮੀਲਾਂ ਤੋਂ ।

(ਦਸਤਖਤ)

ਇਹ ਕਾਰਡ ਕਿਸੇ ਵਿਆਖਿਆ ਦਾ ਮੁਥਾਜ ਨਹੀਂ ।

ਪਤਾ ਸਤਿਗੁਰੂ ਜੀ ਨੇ ਪਹਿਲੇ ਅਤੇ ਇਸ ਕਾਰਡ ਤੇ ਇੰਜ ਲਿਖਿਆ :

PRITAM SINGH KAVI
K-17
RAJORI GARDEN
NEW DELHI
INDIA.

**9 ਸਤੰਬਰ 1980, ਮੰਗਲਵਾਰ**
**ਨਵੀਂ ਦਿੱਲੀ**

## ਕਿਰਪਾ ਤੇ ਕਿਰਪਾ

ਮੈਂ ਕਲ੍ਹ ਇਕ ਬਿਮਾਰ ਦੇ ਬਿਸਤਰ ਤੇ 1½ ਘੰਟਾ ਲੇਟ ਕੇ ਆਇਆ ਸਾਂ । ਉਸ

ਦਾ ਪ੍ਰਭਾਵ ਮੈਨੂੰ ਅਜਿਹੇ ਬੁਖਾਰ ਦੀ ਕੁੜਿੱਕੀ ਵਿਚ ਲੈ ਗਿਆ ਜੋ ਕਲ੍ਹ ਸ਼ਾਮ ਤੋਂ 101 ਡਿਗਰੀ ਤੋਂ ਸ਼ੁਰੂ ਹੋ ਕੇ ਅੱਜ ਰਾਤ ਵੀ ਏਸੇ ਪੱਧਰ ਤੇ ਰਿਹਾ। ਪਰ ਮੈਨੂੰ ਇਸ ਬੁਖਾਰ ਵਿਚ ਸੁਖ-ਸੁਖ ਦਾ ਅਨੁਭਵ ਹੋਇਆ ਜਦੋਂ ਮੇਰੀ ਅੱਜ ਦੀ ਡਾਕ ਵਿਚ ਸ੍ਰੀ ਸਤਿਗੁਰੂ ਜੀ ਲਿਖਤ ਇਕ ਖ਼ਤ ਮਿਉਨਿਖ਼ (ਜਰਮਨੀ) ਤੋਂ ਆ ਗਿਆ। ਇਕ ਚਿੱਠੀ ਠਾਕੁਰ ਦਲੀਪ ਸਿੰਘ ਜੀ ਵਲੋਂ ਮੇਰੇ ਨਾਂ ਤੇ ਆ ਗਈ। ਅਤੇ ਇਹ ਪੱਤਰ ਆਏ ਵੀ ਸਿੱਧੇ ਮੇਰੇ ਐਡਰੈਸ ਤੇ ਹੀ।

ਸ੍ਰੀ ਸਤਿਗੁਰੂ ਜੀ ਵਾਲਾ ਖ਼ਤ ਮੈਨੂੰ ਸੰਬੋਧਤ ਸੀ ਪਰ ਡਾ: ਅਮਰ ਭਾਰਤੀ ਨਾਲ ਵੀ ਸੰਬੰਧਤ। ਮੈਂ ਆਪਣੀ ਬੁਖਾਰੀ ਹਾਲਤ ਵਿਚ ਉਸ ਦੀ ਕਾਪੀ ਨਾ ਰੱਖ ਸਕਿਆ ਅਤੇ ਖ਼ਤ ਤੁਰਤ ਸ੍ਰੀ ਭਾਰਤੀ ਨੂੰ ਭੇਜ ਦਿਤਾ।

ਸਤਿਗੁਰੂ ਜੀ ਦੇ ਸ਼ਬਦ ਇਸ ਭਾਵ ਦੇ ਸਨ :

> ਸ੍ਰੀ ਮਾਨ ਕਵੀ ਜੀ,
> ਭਾਰਤੀ ਹੁਰਾਂ ਦਾ ਐਡਰੇਸ ਮੈਨੂੰ ਪਤਾ ਨਹੀਂ। ਭਾਰਤੀ ਤੇ ਕਵੀ ਲਈ
> ਪਿਛਲੀ ਉਮਰ ਵਿਚ ਨਵੀਂ ਉਮਰ ਦੀ ਇਕ ਇਕ ਕਲਮ
> ਏਨੇ ਅੱਖਰਾਂ ਨਾਲ ਪਰਵਾਨ ਹੋਵੇ।

ਚੇਤੇ ਵਿਚ ਰਹੇ ਸ਼ਬਦਾਂ ਨਾਲ ਉਸ ਭਾਵ ਨੂੰ ਵਿਅਕਤ ਕੀਤਾ ਹੈ। ਪਛਤਾਵਾ ਹੈ ਕਿ ਮੈਂ ਉਸ ਖ਼ਤ ਦੀ ਕਾਪੀ ਕਰਨੀ ਕਿਵੇਂ ਭੁੱਲ ਗਿਆ।

ਦੂਜਾ ਪੱਤਰ ਮਿਊਨਿਕ ਤੋਂ ਹੀ ਵਡੇ ਠਾਕੁਰ ਜੀ ਦਾ ਸੀ। ਜਿਸ ਵਿਚ ਉਨ੍ਹਾਂ ਮੈਨੂੰ ਲਿਖਿਆ ਸੀ ਕਿ ਮੈਂ ਸ੍ਰੀ ਸਤਿਗੁਰੂ ਜੀ ਦੇ ਗੋਸੰਵਰਧਨ, ਸਮਾਜਿਕ ਤੇ ਪੰ: ਨਹਿਰੂ ਨਾਲ ਸੰਬੰਧਾਂ ਦੇ ਆਧਾਰ ਤੇ ਇਕ ਲੇਖ ਲਿਖਾਂ। ਠਾਕਰ ਜੀ ਕੋਈ ਫੋਲਡਰ ਛਪਵਾਣਾ ਚਾਹੁੰਦੇ ਸਨ। ਠਾਕਰ ਜੀ ਨੇ ਮੈਨੂੰ 'ਮਾਨਯੋਗ ਕਵੀ ਜੀ' ਨਾਲ ਸੰਬੋਧਨ ਕਰਕੇ ਹੇਠਾਂ 'ਅਰਜ਼' ਕੀਤੀ ਸੀ। ਅਤੇ ਅੰਤ ਉਤੇ ਦਸਤਖਤਾਂ ਤੋਂ ਪਹਿਲੋਂ 'ਹਿਤੂ' ਲਿਖਿਆ ਸੀ। ਇਹ ਠਾਕਰ ਜੀ ਦਾਂ ਵਡੱਪਣ ਅਤੇ ਸਿਆਣਪ ਸੀ। ਤਾਰੀਖ਼ ਸੀ :

**17 ਭਾਦਰੋਂ 37**
ਬਰੈਮਨ-ਮਿਊਨਿਕ ਯਾਤ੍ਰਾ ਸਮੇਂ
**6-40 ਸ਼ਾਮ**

## 11 ਸਤੰਬਰ 1980, ਵੀਰਵਾਰ
## ਨਵੀਂ ਦਿੱਲੀ

### ਵਿਦੇਸ਼ ਵਿਚੋਂ ਭੋਗ ਦੀ ਤਾਰੀਖ

ਪਿਛਲੀ ਰਾਤ ਮੈਨੂੰ ਬੁਖਾਰੋਂ ਛੁਟੀ ਮਿਲ ਗਈ। ਅੱਜ ਭਾਵੇਂ ਕਮਜ਼ੋਰੀ ਬਹੁਤ ਸੀ ਪਰ ਸੰਤ ਦਿਆਲ ਸਿੰਘ ਮਾਹੂੰਵਾਲ ਵਲੋਂ ਮੈਨੂੰ ਸੱਦਿਆ ਗਿਆ ਸੀ। 4 ਵਜੇ ਗਿਆਂ

ਸੰਤ ਮਿਲੇ । ਉਨ੍ਹਾਂ ਦੱਸਿਆ ਕਿ ਸਤਿਗੁਰੂ ਜੀ ਵਲੋਂ ਉਨ੍ਹਾਂ ਦੇ ਸਕੱਤਰ ਤਰਸੇਮ ਸਿੰਘ ਦੁਆਰਾ ਭੈਣੀ ਸਾਹਿਬ ਤੋਂ ਪੱਤਰ ਆਇਆ ਹੈ ਕਿ ਤੇਜਪਾਲ ਨਮਿਤ ਭੋਗ 16.9.80 ਨੂੰ ਪਾਇਆ ਜਾਵੇ ਜਿਸ ਵਿਚ ਸ੍ਰੀ ਸਤਿਗੁਰੂ ਜੀ ਆਪ ਸ਼ਾਮਲ ਹੋ ਸਕਣ ।

ਸਿੰਘ ਸਮਝਦਾ ਸੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਉਸ ਤੇ ਅਪਾਰ ਬਖਸ਼ਸ਼ ਹੋਈ ਹੈ ਜੁ ਵਿਦੇਸ਼ਾਂ ਵਿਚ ਸੰਪਰਕ ਹੋ ਕੇ ਬੇਟੇ ਦੇ ਭੋਗ ਦੀ ਤਿਥ ਨਿਸਚਿਤ ਹੋ ਗਈ ਹੈ। ਉਹ ਇਹੋ ਚਾਹੁੰਦਾ ਸੀ ਕਿ ਭਾਵੇਂ ਮਹੀਨਾ ਅਗੇ ਪਿਛੇ ਹੋ ਜਾਵੇ ਪਰ ਤੇਜਪਾਲ ਦਾ ਭੋਗ ਗੁਰੂ ਕੀ ਹਜ਼ੂਰੀ ਵਿਚ ਪਵੇ !

**12 ਸਤੰਬਰ 1980, ਸ਼ੁਕਰਵਾਰ**
**ਨਵੀਂ ਦਿੱਲੀ**

## ਸਿਆਨ ਦਾ ਪੱਤਰ

2 ਵੇਸਟਬਾਰੋ ਕੋਰਟ, ਮੇਡਨ ਹੈੱਡ, ਯੂ. ਕੇ. ਦੇ ਨਿਵਾਸੀ ਸ. ਸਵਰਨ ਸਿੰਘ ਸਿਆਨ ਦੇ ਘਰ ਪ੍ਰਸਿਧ ਦੇਸ਼ ਭਗਤ ਅਤੇ ਸ੍ਰੇਸ਼ਟ ਕਵੀ ਸ. ਮੁਨਸ਼ਾ ਸਿੰਘ 'ਦੁਖੀ' (ਰੁੜਕਾ, ਜ਼ਿਲ੍ਹਾ ਜਲੰਧਰ) ਦੀ ਸਪੁਤਰੀ ਬਲਰਾਜ ਪਤਨੀ ਰੂਪ ਵਿਚ ਹੈ। ਇਹ ਜੋੜੀ ਮੈਨੂੰ ਪਿਤਾ ਸਮਾਨ ਆਦਰ ਦਿੰਦੀ ਤੇ ਪਰਵਾਰਕ ਜੀਵਨ, ਬੱਚਿਆਂ ਦੀ ਸੁਖ ਸਾਂਦ ਦਾ ਪੱਤਰ ਲਿਖਦੀ ਰਹਿੰਦੀ ਹੈ। ਇਹਨਾਂ ਦਾ ਅੱਜ ਪੱਤਰ ਆਇਆ, ਜਿਸ ਅਨੁਸਾਰ ਸ੍ਰੀ ਸਤਿਗੁਰੂ ਜੀ ਨੇ ਆਪਣੇ ਪਰਵਾਰ ਮੈਂਬਰਾਂ ਤੇ ਸੇਵਕ ਜਥੇ ਨਾਲ 8 ਤੋਂ 25 ਅਗਸਤ ਤਕ ਅਤੇ ਫਿਰ 1 ਤੋਂ ਦੋ ਸਤੰਬਰ ਤਕ ਯੂ. ਕੇ. ਵਿਚ ਦਰਸ਼ਨ ਦਿਤੇ। 13 ਤੋਂ 25 ਸਤੰਬਰ ਤਕ ਮੁੜ ਇੰਗਲੈਂਡ ਵਿਚ ਦਰਸ਼ਨਾਂ ਦੀ ਕਿਰਪਾ ਕਰਨਗੇ ।

ਸ. ਸਿਆਨ ਨੇ ਯੂ. ਕੇ. ਵਿਚ ਰੰਗਦਾਰ ਜਾਤੀਆਂ ਵਲ ਚਿੱਟੀ ਚਮੜੀ ਵਾਲਿਆਂ ਦੀ ਜ਼ਿਆਦਤੀ, ਕੰਮ ਕਾਜ ਅਤੇ ਨੌਕਰੀਆਂ ਦੀ ਮੰਦੀ ਹਾਲਤ, 25 ਲੱਖ ਲੋਕਾਂ ਦੀ ਬੇਰੁਜ਼ਗਾਰੀ, ਕਾਨੂੰਨ ਵਿਵਸਥਾ ਦੀ ਵਿਗੜ ਰਹੀ ਅਵਸਥਾ ਦਾ ਜ਼ਿਕਰ ਕਰਦਿਆਂ ਦੱਸਿਆ ਹੈ ਕਿ ਉਹ ਆਪਣੇ ਬੱਚਿਆਂ ਨੂੰ ਤਾਲੀਮ ਭਾਰਤ ਵਿਚ ਹੀ ਦਿਵਾਣੀ ਚਾਹੁੰਦੇ ਹਨ । ਸਿਆਨ ਅਨੁਸਾਰ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਯੂ. ਕੇ. ਦੀ ਇਸ ਟੁਟਦੀ ਹਾਲਤ ਨੂੰ ਤਿਆਗ, ਭਾਰਤ ਚਲੇ ਜਾਣ ਲਈ ਆਗਿਆ ਕੀਤੀ ਹੈ ।

ਅਤੇ ਉਹ ਅਗਲੇ ਸਕੂਲੀ ਸਾਲ ਨੂੰ ਬੱਚੇ ਤੇ ਪਤਨੀ ਭਾਰਤ ਭੇਜ ਦੇਣਗੇ ।

**15 ਸਤੰਬਰ 1980, ਸੋਮਵਾਰ**
**ਨਵੀਂ ਦਿੱਲੀ**

## ਇੰਤਜ਼ਾਰ ਤੇਰੀ ਇੰਤਜ਼ਾਰ

ਦਿੱਲੀ ਖੇਤਰ ਦੀਆਂ ਸਮੂਹ ਨਾਮਧਾਰੀ ਸੰਗਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਦੇਸ਼ ਦੌਰੇ ਦੀ ਸਮਾਪਤੀ ਦਾ ਬੜੀ ਬੇਸਬਰੀ ਨਾਲ ਇੰਤਜ਼ਾਰ ਕਰ ਰਹੀਆਂ ਸਨ । ਅੱਜ ਹਰ ਕਿਸੇ ਦੀ ਜ਼ਬਾਨ ਤੇ ਹੈ ਕਿ ਸੱਚੇ ਪਾਤਸ਼ਾਹ ਜੀ ਰਾਤੀਂ ਕਿੰਨੇ ਵਜੇ ਆ ਰਹੇ ਹਨ ।

ਪੰ: ਗੋਪਾਲ ਸਿੰਘ ਅਤੇ ਰਾਗੀ ਜਥਾ ਬੀਤੀ ਰਾਤ ਦੋ ਵਜੇ ਦੇ ਆ ਚੁਕੇ ਹਨ। ਸਤਿਗੁਰੂ ਜੀ ਦੇ ਜਹਾਜ਼ ਨੇ ਅੱਜ ਰਾਤੀਂ 11 ਵਜੇ ਪਾਲਮ ਏਅਰ ਪੋਰਟ ਤੇ ਪੁੱਜਣਾ ਹੈ।

ਸਾਧ ਸੰਗਤ ਨੇ ਤਿੰਨ ਬੱਸਾਂ ਕਰਾਏ ਤੇ ਕਰ ਲਈਆਂ ਹਨ। ਬਹੁਤ ਸਾਰੇ ਕਾਰਾਂ ਵਾਲੇ ਸਰੀਰ ਸੁਆਗਤ ਲਈ ਹਵਾਈ ਅੱਡੇ ਤੇ ਜਾਣਗੇ ਹੀ। ਸੇਠ ਪ੍ਰੀਤਮ ਸਿੰਘ ਬਾਲੀ ਨਗਰ ਨੇ ਦੱਸਿਆ ਕਿ ਐਤਕਾਂ ਨਾਮਧਾਰੀ ਵਿਦਿਅਕ ਜਥਾ ਦਿੱਲੀ ਸ੍ਰੀ ਸਤਿਗੁਰੂ ਜੀ ਦਾ ਭਰਪੂਰ ਸੁਆਗਤ ਕਰਨਾ ਚਾਹੁੰਦਾ ਹੈ। ਸੰਤਾਂ ਦਾ ਲੜਕਾ ਦਲਬੀਰ ਸਿੰਘ ਵਿਦਿਅਕ ਜਥਾ ਦਿੱਲੀ ਦਾ ਪ੍ਰਧਾਨ ਹੈ।

ਪ੍ਰੀਤਮ ਸਿੰਘ ਹੁਰਾਂ ਨੇ ਰਾਤੀਂ 11 ਵਜੇ ਮੇਰਾ ਬੂਹਾ ਆਣ ਖੜਕਾਇਆ। ਕਲ੍ਹ ਦੇ ਇਕਰਾਰ ਅਨੁਸਾਰ ਇਨ੍ਹਾਂ ਮੈਨੂੰ ਆਪਣੇ ਨਾਲ ਪਾਲਮ ਲਿਜਾਣਾ ਸੀ। ਸ. ਪ੍ਰੀਤਮ ਸਿੰਘ ਦੋਹਾਂ ਵੱਡੀਆਂ ਨੂੰਹਾਂ ਅਤੇ ਲੜਕਿਆਂ ਨਾਲ ਕਾਰ ਤੇ ਜਾ ਰਹੇ ਸਨ। ਅਸੀਂ 11.20 ਤਕ ਏਅਰ ਪੋਰਟ ਤੇ ਪਹੁੰਚੇ। ਅੱਗੇ ਬੇਸ਼ੁਮਾਰ ਸੰਗਤਾਂ ਸਤਿਗੁਰੂ ਜੀ ਦੀ ਮਨ ਮੱਲਵੀਂ ਉਡੀਕ ਵਿਚ ਖਲੋਤੀਆਂ ਸਨ।

## ਸੁਆਗਤ ਸੱਚੇ ਪਾਤਸ਼ਾਹ !

11.30 ਤਕ ਸੂਚਤ ਕੀਤਾ ਗਿਆ ਕਿ ਉਹ ਜਹਾਜ਼ ਲੈਂਡ ਹੋ ਗਿਆ ਹੈ ਜਿਸ ਦੀ ਸਭ ਨੂੰ ਇੰਤਜ਼ਾਰ ਸੀ।

ਪੁਲਿਸ ਚੋਕੀ ਦੇ ਸਾਹਵੇਂ ਗ੍ਰਾਊਂਡ ਵਿਚ, ਸਫ਼ੈਦ ਬਸਤਰਧਾਰੀ ਅਨੇਕਾਂ ਨਰ ਨਾਰ, ਇਕ ਚਿੱਟੀ ਤੇ ਲਾਲ ਗੱਦੇ ਵਾਲੀ ਸ਼ਾਹਾਨਾ ਕੁਰਸੀ ਡਾਹੀ ਦੋਹੀਂ ਪਾਸੀਂ ਸੰਜਮ ਅਤੇ ਉਤਕੰਠਾ ਨਾਲ ਬੈਠੇ ਸਨ। ਸਤਿਗੁਰੂ ਜੀ 11.45 ਤੇ, ਨਾਲ ਕਰਕੇ ਹੀ ਕਾਰੋਂ ਆ ਉੱਤਰੇ। ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ., ਸ. ਸੁਲੱਖਣ ਸਿੰਘ ਵਾਈਸ ਪ੍ਰੈਜ਼ੀਡੈਂਟ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਪ੍ਰੀਤਮ ਸਿੰਘ ਬਾਲੀ ਨਗਰ, ਸੇਠ ਧਰਮ ਸਿੰਘ ਚਾਵਲਾ, ਸ. ਬਲਦੇਵ ਸਿੰਘ ਚਾਨਾ, ਸ. ਦਲਬੀਰ ਸਿੰਘ ਬਾਲੀ ਨਗਰ ਆਦਿ ਵਿਅਕਤੀਆਂ ਸ੍ਰੀ ਸਤਿਗੁਰੂ ਜੀ ਦੇ ਨਜ਼ਦੀਕ ਖੜ੍ਹੀਆਂ ਸੰਗਤ ਨੂੰ ਤਰਤੀਬ ਦੇ ਰਹੀਆਂ ਸਨ। ਅਨੇਕਾਂ ਨਰ ਨਾਰਾਂ ਗਲੇ ਹਾਰ ਪਹਿਨਾਅ, ਚਰਨਾਂ ਤੇ ਭੇਟਾ ਰਖ ਸਤਿਗੁਰੂ ਜੀ ਨੂੰ ਮੱਥਾ ਟੇਕਿਆ।

ਸਤਿਗੁਰੂ ਜੀ ਹਰ ਕਿਸੇ ਨਾਲ ਦੋ ਸ਼ਬਦ ਸਾਂਝੇ ਕਰ ਖੁਸ਼ੀਆਂ ਬਖਸ਼ਦੇ। ਮੈਂ ਫੋਟੋ ਉਤਾਰਨ ਵਿਚ ਵਿਅਸਤ ਸਾਂ। ਜਦੋਂ ਮੈਂ ਮੱਥਾ ਟੇਕਿਆ, ਮੈਨੂੰ ਪੁਛਿਆ ਗਿਆ : ਭਾ...ਰਤੀ ? ਮੈਂ ਦੱਸਿਆ : ਕਿਤੇ ਰੜਕਿਆ ਨਹੀਂ ! ਇੱਛਾ ਪਰਗਟ ਕੀਤੀ ਗਈ : ਜਾ ਕੇ ਮਿਲਿਆ ਜਾਇ।

ਸਾਧ ਸੰਗਤ ਵਲੋਂ ਸਤਿਕਾਰ ਤੇ ਭੇਟਾ ਪਰਵਾਨ ਕਰਦਿਆਂ ਅਗਲੇ ਦਿਨ ਦੇ 12.30 ਹੋ ਗਏ। ਅਰਥਾਤ ਰਾਤ ਅੱਧੀਓਂ ਲੰਘ ਗਈ।

ਦਲਬੀਰ ਸਿੰਘ ਬਾਲੀ ਨਗਰ ਨੂੰ ਆਦੇਸ਼ ਹੋਇਆ : ਹਰੀ ਨਗਰ, ਕਾਰ ਅਗੇ ਲਾਓ।

### ਭਾਰਤੀ ਦੇ ਘਰ

ਡਾ: ਅਮਰ ਭਾਰਤੀ ਪਿਛੇ ਪਿਛੇ ਰਹਿਣ ਦੀ ਕੋਸ਼ਸ਼ ਕਰਦਾ ਹੈ। ਸਤਿਗੁਰੂ ਜੀ ਉਸ ਦੀ ਵਿਦਵਤਾ ਦੀ ਕਦਰ ਕਰਦੇ ਹਨ। ਦੀਵਾਨ ਅੰਦਰ 'ਉਹਦਾ' ਆ ਜਾਣਾ ਵੀ ਸੁਭਾਵਕ ਹੈ। ਸੱਚੇ ਪਾਤਸ਼ਾਹ ਕਿਸੇ ਦੇ ਗੁਣਾਂ ਨੂੰ ਵੇਖਣ ਤਾਂ ਵਿਅਕਤੀ ਨੂੰ ਖਿਸਕਣ ਨਹੀਂ ਦਿੰਦੇ। ਅਜੇ ਮੇਰੀ ਮਾਰਫਤ ਖ਼ਤ ਆਇਆਂ ਨੂੰ ਥੋੜ੍ਹੇ ਹੀ ਦਿਨ ਹੋਏ ਸਨ। ਹੁਣ ਆਗਿਆ ਹੋਈ : ਭਾਰਤੀ ਨੂੰ 'ਦਰਸ਼ਨ' ਦੇ ਕੇ ਹੀ ਕੋਠੀ ਜਾਣਾ ਹੈ। ਦੋ ਗੱਡੀਆਂ ਹਰੀ ਨਗਰ ਘੰਟਾ ਘਰ ਪੁਜ ਗਈਆਂ।

ਗੱਡੀਓਂ ਉਤਰ ਸਤਿਗੁਰੂ ਜੀ ਬੂਹੇ ਕੋਲ ਆਏ ਤਾਂ ਮੈਂ ਦਰ ਖੜਕਾਏ। ਪਹਿਚਾਣ ਕੇ ਡਾਕਟਰ ਉਠ ਕੇ ਆਇਆ। ਸਤਿਗੁਰੂ ਜੀ ਨੂੰ ਦੁਆਰ ਮੂਹਰੇ ਵੇਖ ਚਰਨੀਂ ਢਹਿ ਪਿਆ : ਬੜੀ ਕਿਰਪਾ ਕੀਤੀ !

"ਮੈਂ ਕਿਹਾ ਭਾਰਤੀ ਹੋਰੀਂ ਨਹੀਂ ਆਏ ਕੋਈ ਕਾਰਨ ਹੋਵੇਗਾ, ਮੈਂ ਚਲਾ ਜਾਂਦਾ ਹਾਂ। ਚਿੱਠੀ ਮਿਲ ਗਈ ਸੀ ਨ ?"

"ਹਾਂ ਜੀ, ਅੱਜ ਹੀ ਮਿਲੀ ਹੈ !"

ਤੇ ਬਾਹਰ ਵਿਹੜੇ ਵਿਚ ਕੁਰਸੀ ਤੇ ਬੈਠ, ਭਾਰਤੀ ਜੀ ਤੇ ਦੂਜਿਆਂ ਨੂੰ ਸਫ਼ਾਂ ਤੇ ਬੈਠਾਲ ਦੋ ਮਿੰਟ ਦਰਸ਼ਨ ਦੇ, ਨਿਕੀ ਮੋਟੀ ਬਾਤ ਚੀਤ ਕਰ, ਸਤਿਗੁਰਾਂ ਵਿਦਾ ਲੈ ਲਈ।

ਭਾਰਤੀ ਹੋਰੀਂ ਗੱਡੀ ਤਕ ਛਡਣ ਆਏ।

ਖੁਲ੍ਹਾ, ਚਿੱਟਾ ਦਾਹੜਾ, ਗਲ ਬੁਨਿਆਨ, ਤੇੜ ਕਛਹਿਰਾ, ਸੁੱਤਿਆਂ ਪਿਆਂ ਉੱਠ, ਸੁਪਨੇ ਮਾਤਰ ਦਰਸ਼ਨ, ਅਤੇ ਫਿਰ ਨੀਂਦ ਦੀ ਗਹਿਰਾਈ ਵਿਚ ਗੋਤੇ !

ਮਾਇਆ ਪੁਰੀ ਦੇ ਚੌਕ ਵਿਚ ਮੈਨੂੰ ਪ੍ਰੀਤਮ ਸਿੰਘ-ਦਲਬੀਰ ਸਿੰਘ ਹੁਰਾਂ ਨਾਲ ਬੈਠਾਲ, ਆਪ ਸਿੱਧੇ ਕੋਠੀ ਪੂਸਾ ਰੋਡ ਨੂੰ ਹੋ ਗਏ !

## 16 ਸਤੰਬਰ 1980, ਮੰਗਲਵਾਰ
## ਨਵੀਂ ਦਿੱਲੀ

### ਸੰਤ ਦਿਆਲ ਸਿੰਘ ਦੇ ਘਰ

ਰਾਤੀਂ ਸਤਿਗੁਰੂ ਜੀ ਤੋਂ ਧਰਮਸਾਲਾ ਸਕੱਤਰ ਨੇ ਇਹ ਪਰਵਾਨਗੀ ਲੈ ਲਈ ਸੀ ਕਿ ਅੱਜ ਸਵੇਰ ਦੀ ਆਸਾ ਦੀ ਵਾਰ ਦਾ ਕੀਰਤਨ ਸੰਤ ਦਿਆਲ ਸਿੰਘ ਨਾਮਧਾਰੀ ਕਾਲੋਨੀ ਦੇ ਘਰ ਹੋਵੇ। ਦਿਆਲ ਸਿੰਘ ਦੀ ਇੱਛਾ ਪੁੱਤਰ ਤੇਜਪਾਲ ਸਿੰਘ ਦੀ ਯਾਦ ਵਿਚ ਸਾਰੇ ਦਿਨ ਦਾ ਮੇਲਾ ਕਰਵਾਣ ਦੀ ਸੀ। ਖਜ਼ਾਨ ਸਿੰਘ-ਘੁੱਲੇ ਨੇ ਆਸਾ ਦੀ ਵਾਰ ਸਮੇਂ ਸਤਿਗੁਰਾਂ ਦਰਸ਼ਨ ਦਿਤੇ। ਸੰਗਤ ਹੁੰਮ ਹੁਮਾ ਕੇ ਆਈ। 5.30 ਵਜੇ ਕੀਰਤਨ ਦੀ ਸਮਾਪਤੀ ਪਿਛੋਂ ਸਤਿਗੁਰੂ ਜੀ ਨੇ ਏਸੇ ਘਰੋਂ ਪ੍ਰਸ਼ਾਦ ਛਕਿਆ। ਦਿੱਲੀ ਦੀਆਂ ਸੋਧਣਾਂ ਬੀਬੀਆਂ ਸੋਧ ਦਾ ਲੰਗਰ ਤਿਆਰ ਕੀਤਾ ਹੋਇਆ ਸੀ।

## ਕੋਠੀ ਪੂਸਾ ਰੋਡ ਵਿਖੇ

ਮੈਂ ਤਾਂ 7.30 ਵਜੇ ਪੂਸਾ ਰੋਡ 1-6 ਬੀ ਵਿਚ ਹੀ ਗੁਰੂ ਦੇ ਦਰਸ਼ਨ ਕੀਤੇ। ਅੰਡੀ ਦੇ ਸੁੱਚੇ ਬਸਤਰ ਪਹਿਨੀਂ ਸਤਿਗੁਰੂ ਜੀ ਹੁਣੇ ਹੀ ਰਮੇਸ਼ ਨਗਰੋਂ ਪਧਾਰੇ ਸਨ।

ਮਿੰਟਾਂ ਵਿਚ ਹੀ ਸੰਗਤ ਦਾ ਤਕੜਾ ਜੋੜ ਮੇਲ ਹੋ ਗਿਆ। ਸੰਤ ਸੁਰਿੰਦਰ ਸਿੰਘ ਲੁਧਿਆਣਾ, ਸੰਤ ਲਛਮਣ ਸਿੰਘ ਫਗਵਾੜਾ, ਸੰਤ ਗੁਰਬਖ਼ਸ਼ ਸਿੰਘ-ਨਰਿੰਦਰ ਸਿੰਘ ਖੁਰਾਣੇ, ਸ਼੍ਰੀ ਰਤਨ ਸਿੰਘ-ਅਵਤਾਰ ਸਿੰਘ ਨਾਮਧਾਰੀ ਜਿੱਨਿੰਗ ਮਿਲ ਦੇ ਪ੍ਰਬੰਧਕ ਅਤੇ ਹੋਰ ਕਈ। ਸੰਤ ਤਰਸੇਮ ਸਿੰਘ ਸਕੱਤਰ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਕਿਰਪਾਲ ਸਿੰਘ ਝੱਬਰ, ਸੰਤ ਗੁਲਜ਼ਾਰ ਸਿੰਘ, ਸਤਿਗੁਰੂ ਜੀ ਦਾ ਸੇਵਕ ਜਥਾ, ਫਿਰ ਸ. ਹਰਵਿੰਦਰ ਸਿੰਘ-ਗੁਰਭਜਨ ਸਿੰਘ ਕੁਇਕ ਟ੍ਰੈਵਲਜ਼ ਵੀ ਪਹੁੰਚ ਗਏ।

ਸਤਿਗੁਰੂ ਜੀ ਨੇ ਰਾਤੀਂ ਡਾ: ਅਮਰ ਭਾਰਤੀ ਦੇ ਘਰ ਹੀ ਇਸ਼ਾਰਾ ਕਰ ਦਿਤਾ ਸੀ ਕਿ ਕੋਠੀ ਜਾਂਦਿਆਂ ਸਾਰ ਇਸ਼ਨਾਨ ਕਰਕੇ ਅੰਮ੍ਰਿਤ ਛਕਣਾ ਹੈ ਤਾਕਿ ਵਿਦੇਸ਼ ਯਾਤਰਾ ਸਮੇਂ ਰਹਿਤ ਮਰਿਆਦਾ ਵਿਚ ਕੋਈ ਢਿਲਾਈ ਨ ਆ ਗਈ ਹੋਵੇ।

ਅਤੇ ਰਾਤ ਹਜ਼ੂਰ ਨੂੰ ਆਰਾਮ ਕਰਨ ਦਾ ਸਮਾਂ ਨਹੀਂ ਮਿਲਿਆ।

ਸ੍ਰੀ ਸਤਿਗੁਰੂ ਜੀ ਨੇ ਥੋੜ੍ਹਾ ਸਮਾਂ ਛੱਤ ਉਤੇ, ਛਾਵੇਂ ਚੱਟਾਈ ਵਿਛਵਾ, ਲੇਟ ਕੇ ਆਪਣੀ ਯੋਰਪ ਯਾਤਰਾ ਬਾਰੇ ਕੁਛ ਯਾਦਾਂ ਸਾਡੇ ਨਾਲ ਸਾਂਝੀਆਂ ਕੀਤੀਆਂ। ਕਿਵੇਂ ਜਰਮਨੀ ਵਿਚ ਖੜਕ ਸਿੰਘ ਭਮਰੇ ਦੇ ਲੜਕਿਆਂ ਅਮਰਜੀਤ ਸਿੰਘ-ਜਸਵਿੰਦਰ ਸਿੰਘ ਨੇ ਫੈਡਰਲ ਜਰਮਨੀ ਦੀਆਂ 8 ਸਟੇਟਾਂ ਦੇ ਰਾਜਦੂਤਾਂ ਦੁਆਰਾ ਬਰਲਿਨ ਏਅਰ ਪੋਰਟ ਤੇ ਸੁਆਗਤ ਕਰਵਾਇਆ; ਕਿਵੇਂ ਬ੍ਰੇਮਨ (ਜਰਮਨੀ ਦਾ ਇਕ ਹੋਰ ਸ਼ਹਿਰ) ਵਿਚ ਇੰਟਰਨੈਸ਼ਨਲ ਐਗਰੀਕਲਚਰਲ ਪ੍ਰਦਰਸ਼ਨੀ ਸਮੇਂ ਪਸ਼ੂ ਨੁਮਾਇਸ਼ ਦੇ ਆਗੂਆਂ, ਆਪ ਜੀ ਦੀ ਜਾਣਕਾਰੀ ਤੋਂ ਪ੍ਰਭਾਵਿਤ ਹੋ, ਵਿਸ਼ੇਸ਼ ਸਤਿਕਾਰ ਕੀਤਾ; ਕਿਵੇਂ ਅਮਰੀਕਾ ਵਿਚ ਸੇਠ ਤਰਲੋਕ ਸਿੰਘ ਦੇ ਸਪੁਤਰ ਬਲਦੇਵ ਸਿੰਘ ਨੇ ਅਨੇਕਾਂ ਵਿਸ਼ੇਸ਼ ਸੁਆਗਤਾਂ ਦਾ ਪ੍ਰਬੰਧ ਕੀਤਾ।

## ਪ੍ਰਧਾਨ ਮੰਤਰੀ ਮਿਲਣ

ਪੌਣੇ ਨੌਂ ਵਜੇ ਤਾਂ ਸ. ਹੰਸਪਾਲ ਨੇ ਆ ਕੇ, ਸਤਿਗੁਰੂ ਜੀ ਦੇ ਕੰਨ ਵਿਚ ਕੁਛ ਆਖਿਆ। ਸਤਿਗੁਰੂ ਜੀ ਉਠ ਕੇ ਤੁਰ ਪਏ। ਬਾਅਦ ਵਿਚ ਪਤਾ ਲਗਾ ਕਿ ਸੱਚੇ ਪਾਤਸ਼ਾਹ ਜੀ ਨੂੰ ਪੰਜਾਬ ਦੇ ਮੁਖ ਮੰਤਰੀ ਸ. ਦਰਬਾਰ ਸਿੰਘ ਨੇ 8.30 ਤਕ ਸਵੇਰੇ ਮਿਲਣ ਆਉਣਾ ਸੀ ਪਰ ਸਤਿਗੁਰੂ ਜੀ ਨੇ ਰੋਕ ਦਿਤਾ : ਨਾ ਆਓ, ਮੈਂ ਹੀ ਆ ਰਿਹਾ ਹਾਂ ਪ੍ਰਧਾਨ ਮੰਤਰੀ ਨੂੰ ਮਿਲਣ, ਤੁਹਾਨੂੰ ਵੀ ਮਿਲ ਲਵਾਂਗਾ।

ਸਤਿਗੁਰੂ ਜੀ ਹੰਸਪਾਲ ਹੁਰਾਂ ਨਾਲ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੂੰ ਮਿਲਣ ਗਏ। ਪਤਾ ਲਗਾ ਕਿ ਪਹਿਲਾਂ ਤਾਂ ਰੁਟੀਨ ਵਿਚ ਆਏ ਮੁਲਾਕਾਤੀਆਂ ਨੂੰ ਮਿਲ ਰਹੀ ਸੀ, ਫੇਰ ਸ੍ਰੀ ਧਵਨ ਨੇ ਸਤਿਗੁਰੂ ਜੀ ਨੂੰ ਡਿਠਾ ਤਾਂ ਆਪ ਜੀ ਨੂੰ ਨਾਲ ਲੈ ਗਿਆ। ਪਹਿਲਾਂ ਤਾਂ ਬੀਬੀ ਜੀ ਨੇ ਰਸਮੀਆਂ ਨਮਸਕਾਰ ਕਰਕੇ, ਕੁਰਸੀ ਦੇ ਬੈਠਾ

ਲਿਆ। ਫਿਰ ਚੇਤਾ ਆਉਣ ਤੇ ਉਠ ਕੇ ਆ ਵਿਸ਼ੇਸ਼ ਕਰ ਨਮਸਕਾਰ ਕੀਤੀ। ਗੱਲ ਬਾਤ ਕੀ ਹੋਈ, ਸਾਨੂੰ ਕੌਣ ਦੱਸੇ !

## ਉਸਤਾਦ ਵਲਾਇਤ ਖਾਂ ਨਾਲ

ਦਰਸ਼ਨ ਪਿਆਸੀ ਸੰਗਤ, ਕੋਠੀ ਵਿਚ ਬਹੁਤ ਇਕੱਤਰ ਹੋ ਗਈ। ਸਤਿਗੁਰੂ ਜੀ ਪ੍ਰਧਾਨ ਮੰਤਰੀ ਇੰਦਰਾ ਨੂੰ ਮਿਲ 9.45 ਤਕ ਪਰਤ ਆਏ। ਵਾਪਸੀ ਤੇ ਉਸਤਾਦ ਵਲਾਇਤ ਖਾਂ ਨਾਲ ਬੈਠਣ ਦਾ ਪ੍ਰਬੰਧ ਸੀ। ਉਹ ਰਾਤ ਦੇ ਆਏ ਹੋਏ ਸਨ।

ਕੋਠੀ ਦੇ ਹੇਠਲੇ ਹਾਲ ਵਿਚ ਗਲੀਚਿਆਂ ਤੇ ਚਿੱਟੀਆਂ ਚੱਦਰਾਂ ਵਿਛ ਗਈਆਂ। ਖਾਂ ਸਾਹਿਬ; ਉਨ੍ਹਾਂ ਦਾ ਛੋਟਾ ਲੜਕਾ, ਜ਼ਰਾ ਪਸਿੱਤੇ ਉਨ੍ਹਾਂ ਦੀ ਬੇਗਮ ਸੇਠ ਜੀ ਦੀ ਨੂੰਹ ਚਰਨਜੀਤ ਨਾਲ ਬੈਠੇ ਹੋਏ ਸਨ। ਸਤਿਗੁਰੂ ਜੀ ਨੇ ਇਸ ਹਾਲ ਵਿਚ ਦਰਸ਼ਨ ਦਿਤੇ ਤਾਂ ਸਕੱਤਰ ਤਰਸੇਮ ਸਿੰਘ, ਸੇਠ ਸ਼ੇਰ ਸਿੰਘ ਚਾਵਲਾ ਅਤੇ ਮੈਂ ਵੀ ਅੰਦਰ ਜਾ ਪਹੁੰਚੇ। ਸਤਿਗੁਰੂ ਜੀ ਨੇ ਖਾਂ ਸਾਹਿਬ ਤੇ ਉਨ੍ਹਾਂ ਦੇ ਪਰਵਾਰ ਦੀ ਸਲਾਮ ਦੁਆ ਪਰਵਾਨ ਕਰਦਿਆਂ ਕਿਹਾ : ਮੈਨੂੰ ਫ਼ਿਕਰ ਸੀ ਤੁਹਾਨੂੰ 9 ਵਜੇ ਮਿਲਣ ਦਾ, ਅਚਾਨਕ ਪ੍ਰਧਾਨ ਮੰਤਰੀ ਤਕ ਜਾਣਾ ਪੈ ਗਿਆ !

ਉਸਤਾਦ ਵਲਾਇਤ ਖਾਂ : ਹਜ਼ੂਰ ਆਪ ਕਾ ਗ਼ੁਲਾਮ ਹੂੰ। ਸੋਚਾ ਥਾ, ਬਾਹਰ ਜਾਨਾ ਹੈ, ਪਹਿਲੇ ਆਪ ਕੇ ਦਰਸ਼ਨ ਕਰਤਾ ਚਲੂੰ ਔਰ ਆਸ਼ੀਰਵਾਦ ਲੇਤਾ ਜਾਊਂ ! ਆਪ ਕਾ ਸਫ਼ਰ ਕੈਸਾ ਰਹਾ ?

ਸਤਿਗੁਰੂ ਜੀ : ਖ਼ੂਬ ਅੱਛਾ ਰਹਾ, ਸਤਿਗੁਰੂ ਕੀ ਕ੍ਰਿਪਾ ਸੇ। ਮੇਰਾ ਖਿਆਲ ਥਾ ਆਪ ਸੇ ਮੁਲਾਕਾਤ ਵਲਾਇਤ ਮੇਂ ਹੀ ਹੋ ਜਾਇਗੀ !

ਉਸਤਾਦ : ਆਪ ਕਾ ਸ਼ਡਿਊਲ ਬਹੁਤ ਹੀ ਟਾਈਟ ਥਾ।

ਸਤਿਗੁਰੂ ਜੀ : ਸੋ ਤੋ ਥਾ ਹੀ। ਆਜ ਜਰਮਨੀ ਮੇਂ ਹੂੰ ਤੋ ਕਲ ਇੰਗਲੈਂਡ ਮੇਂ, ਪਰਸੋਂ ਸਵਿਟਜ਼ਰਲੈਂਡ ਔਰ ਅਗਲੇ ਰੋਜ਼ ਅਮੈਰਿਕਾ ਮੇਂ !

ਉਸਤਾਦ : ਆਪ ਕੋ ਦੇਖ ਕਰ ਤੋ ਤੁਅਜੁਬ ਹੋ ਜਾਤਾ ਹੈ। ਇਸ ਉਮਰ ਮੇਂ ਇਤਨੀ ਦੌੜ ਧੂਪ ? ਮੈਂ ਤੋ ਆਪ ਕੋ ਏਕ ਦਫ਼ਾ ਦੇਖ ਲੂੰ ਤੋ ਕਈ ਬਰਸੋਂ ਕੇ ਲੀਏ ਤਬੀਅਤ ਬਸ਼ਾਸ਼ ਹੋ ਜਾਤੀ ਹੈ। ਗਾਨੇ ਮੇਂ, ਬਜਾਨੇ ਮੇਂ ਔਰ ਸੇਹਤ ਮੇਂ, ਨੁਮਾਇਆਂ ਅੱਛਾ-ਅੱਛਾ ਸਾ ਲਗਤਾ ਹੈ। ਅੱਲਾਹ ਨੇ ਆਪ ਕੇ ਦੀਦਾਰ ਕੇ ਨਸ਼ੇ ਕੀ ਆਦਤ ਡਾਲ ਦੀ ਹੈ। ਦੀਦਾਰ ਦਾ ਨਸ਼ਾ ਤੋ ਦਰਕਾਰ ਹੋਤਾ ਹੈ। ਮੈਂ ਅੰਦਰ ਸੇ ਕਹਿ ਰਹਾ ਹੂੰ ਹਜ਼ੂਰ ! ਆਪ ਕੀ ਦੁਆ ਸੇ, ਕ੍ਰਿਪਾ ਸੇ, ਮੇਰਾ ਅੰਦਰ ਧੁਲ ਗਇਆ ਹੈ।

ਸਤਿਗੁਰੂ ਜੀ : ਮੇਰਾ ਹਾਲ ਤੋ ਫਰੀਦ ਜੀ ਕੇ ਕਹਨੇ ਕਾ ਸਾ ਹੈ :

ਕਾਲੇ ਮੈਡੇ ਕਪੜੇ, ਕਾਲਾ ਮੈਂਡਾ ਵੇਸੁ।
ਗੁਨਹੀ ਭਰਿਆ ਮੈ ਫਿਰਾ ਲੋਕ ਕਹੈ ਦਰਵੇਸੁ।

ਉਸਤਾਦ : ਹਜ਼ੂਰ ਅੰਦਰ ਕਾ ਜੱਜ ਹੀ ਸਬ ਫੈਸਲੇ ਕਰਤਾ ਹੈ। ਬਤਲਾਤਾ ਹੈ ਯਿਹ ਅੱਛਾ ਕੀਆ, ਯਿਹ ਬੁਰਾ ਕੀਆ। ਅਬ, ਯਿਹ ਅੱਛਾ ਹੂਆ ਕਿ ਜਾਨੇ ਸੇ ਪਹਿਲੇ

ਆਪ ਕੇ ਦਰਸ਼ਨ ਹੋ ਗਏ ! ਅਬ ਤੋ ਸਬ ਪ੍ਰੋਗਰਾਮ ਠੀਕ ਹੋ ਜਾਏਂਗੇ । ਠੀਕ ਹੋਂਗਾ ਸਬ ਕੁਛ !

ਵਲਾਇਤ ਖਾਂ ਸਾਹਿਬ ਇੰਜ ਬੈਠੇ ਸਨ ਜਿਵੇਂ ਭਗਵਾਨ ਦੇ ਸਾਹਵੇਂ ਭਗਤ ਅਨੁਨੈ ਬਿਨੈ ਕਰਦਾ ਹੋਵੇ । ਜਗਿਆਸਾ, ਸ਼ਰਧਾ ਅਤੇ ਪ੍ਰੇਮ ਦੀ ਮੂਰਤ ਬਣਿਆ ਉਸਤਾਦ ਨਿੱਕੀ ਨਿੱਕੀ ਗਲ ਵਾਸਤੇ ਹਜ਼ੂਰ ਦੀ ਆਗਿਆ ਪ੍ਰਾਪਤ ਕਰ ਰਿਹਾ ਸੀ ।

ਉਸਤਾਦ ਨੇ ਫਿਰ ਕਿਹਾ : ਮੈਂ ਕਿਤਨਾ ਖ਼ੁਸ਼ ਨਸੀਬ ਹੂੰ ਕਿ ਆਪ ਕੀ ਖ਼ਿਦਮਤ ਮੇਂ ਆ ਗਿਆ । ਕਭੀ ਨਹੀਂ ਭੂਲੂੰਗਾ ਜੁ ਆਪ ਨੇ ਮੇਰੇ ਲੀਏ ਦੁਆਏਂ ਕੀਂ । ਤਸੱਲੀ ਹੋ ਗਈ ਉਸ ਰੋਜ਼ ਸੇ ਜਬ ਆਪ ਨੇ ਕਹਾ ਥਾ, ਤੇਰੇ ਲੀਏ ਦੁਆਓਂ ਕੇ ਸੰਦੂਕ ਭਰੇ ਪੜੇ ਹੈਂ !

ਫਿਰ ਗੱਲਬਾਤ ਚੱਲੀ ਕਿ ਖਾਂ ਸਾਹਿਬ ਵਲਾਇਤ 'ਚੋਂ ਨਵੀਂ ਮੋਟਰ ਕਾਰ ਖਰੀਦ ਲਿਆਉਣਾ ਚਾਹੁੰਦੇ ਸਨ । ਰੰਗ ਕੈਸਾ ਹੋਵੇ, ਸਟੇਸ਼ਨ ਵੈਗਨ ਹੋਵੇ ਕਿ ਨਾ, ਡੀਜ਼ਲ ਵਾਲੀ ਹੋਵੇ ਜਾਂ ਪੈਟਰੋਲ ਵਾਲੀ ? ਗੱਲ ਕੀ, ਹਰ ਚੀਜ਼ ਦੀ ਸਤਿਗੁਰੂ ਜੀ ਪਾਸੋਂ ਪਰਵਾਨਗੀ ਲਈ । ਵਲਾਇਤ ਵਿਚ ਰਿਹਾਇਸ਼ ਬਾਰੇ ਅਰਜ਼ ਕੀਤੀ ਕਿ ਕਿਤੇ ਵੱਖਰਾ ਪ੍ਰਬੰਧ ਕਰਵਾ ਦਿਤਾ ਜਾਵੇ । ਕਿਸੇ ਦੇ ਘਰ ਨਾ । ਖਰਚਾ ਅਦਾ ਕਰ ਦਿਤਾ ਜਾਵੇਗਾ ।

ਸਤਿਗੁਰੂ ਜੀ ਖੁਲ੍ਹੇ ਮਨ ਹਰ ਗੱਲ ਦੀ ਪਰਵਾਨਗੀ ਦੇ ਰਹੇ ਸਨ ।

ਖਾਂ ਸਾਹਿਬ ਸਰੂਰੇ ਗਏ । ਬੋਲੇ : ਮੇਰਾ ਸਾਰਾ ਵਜ਼ਨ ਤੋ ਆਪ ਕੇ ਊਪਰ ਹੀ ਹੈ । ਮੈਂ, ਯਾ ਖ਼ੁਦਾ ਕੋ ਮਾਨਤਾ ਹੂੰ, ਯਾ ਆਪ ਕੋ ਮਾਨਤਾ ਹੂੰ । ਔਰ ਨਾ ਕਿਸੀ ਸਰਕਾਰ, ਨਾ ਰਾਜੇ ਮਹਾਰਾਜੇ ਕੇ ਆਗੇ ਮੈਨੇ ਹਾਥ ਫੈਲਾਇਆ ਹੈ । ਬਸ ਅਬ ਤੋ ਯੇਹੀ ਪ੍ਰਾਰਥਨਾ ਹੈ ਕਿ ਆਪ ਦੁਆ ਕਰੇਂ, ਆਪ ਕੇ ਚਰਨੋਂ ਮੇਂ ਹੀ ਰਹੂੰ ।

ਏਥੇ ਸਤਿਗੁਰੂ ਜੀ ਨੇ ਖਾਂ ਸਾਹਿਬ ਪਾਸ ਸ਼੍ਰੀ ਤੀਰਥ ਰਾਮ ਸ਼ਰਮਾ ਦੀ ਪ੍ਰਸੰਸਾ ਕੀਤੀ ਕਿ ਵਲਾਇਤ ਵਿਚ ਉਹ ਕਲਾਕਾਰਾਂ ਦੇ ਖਾਸ ਦਿਲਦਾਰ ਹਨ ਪਰ ਉਹ ਆਪਣੇ ਬਿਨਾ ਕਿਸੇ ਦੂਜੇ ਨਾਲ ਸੰਪਰਕ ਨਹੀਂ ਰਖਣ ਦਿੰਦੇ !

ਗੱਲ ਕੀ, 11.45 ਤਕ ਖਾਂ ਸਾਹਿਬ ਨਾਲ ਹੀ ਵਾਰਤਾਲਾਪ ਹੁੰਦਾ ਰਿਹਾ । ਖਾਂ ਸਾਹਿਬ ਨੇ ਇੱਛਾ ਪਰਗਟ ਕੀਤੀ ਕਿ ਗੱਡੀ ਨਾਲ ਲੈ ਕੇ ਸ਼ਿੱਪ (ਸਮੁੰਦਰੀ ਜਹਾਜ਼) ਵਿਚ ਸੇਲ (ਸਮੁੰਦਰੀ ਸਫਰ) ਹੋਵੇ । ਪਰਵਾਰ ਤੇ ਬੱਚੇ ਇਸਦਾ ਵੀ ਅਨੰਦ ਲੁੱਟਣ ।

ਸਤਿਗੁਰੂ ਜੀ ਨੇ ਇਸ ਗੱਲ ਦੀ ਵੀ ਆਗਿਆ ਦੇ ਦਿਤੀ । ਅਤੇ,. ਆਪਣੇ ਸਕੱਤਰ ਤਰਸੇਮ ਸਿੰਘ ਨਾਲ ਨਿਜੀ ਕਮਰੇ ਵਿਚ ਜਾਣ ਲਈ ਪਉੜੀਆਂ ਚੜ੍ਹ ਗਏ । ਮੈਂ ਨਾਮਧਾਰੀ ਕਾਲੋਨੀ ਨੂੰ ਆ ਗਿਆ ।

## ਤੇਜਪਾਲ ਸਿੰਘ ਦਾ ਭੋਗ

**1-C/7, ਨਾਮਧਾਰੀ ਕਾਲੋਨੀ, ਘਰ ਦੇ ਅਗੇ ਵਿਸ਼ਾਲ ਪੰਡਾਲ ਬਣਿਆ ਹੋਇਆ ਸੀ । ਪਿਛਲੀ 6 ਤਾਰੀਖ ਤੋਂ ਇਸ ਘਰ ਕਥਾ, ਭਜਨ, ਪਾਠ ਅਤੇ ਕੀਰਤਨ ਹੁੰਦਾ ਚਲਾ ਆ ਰਿਹਾ ਸੀ । ਸਬਬ ਨਾਲ ਸਾਧੂ ਸਿਰਤਾਜ ਪੰ: ਹਰਭਜਨ ਸਿੰਘ, ਭੱਲਾਂ ਵਾਲੇ ਆਏ ਹੋਏ ਸਨ, ਸੋ ਹਰਿ ਜਸ ਦੀ ਝੜੀ ਲਗੀ ਰਹੀ । ਅੱਜ ਉਨ੍ਹਾਂ ਦਾ ਵਿਦਾਇਗੀ**

ਸਤਿਕਾਰ ਵੀ ਭੋਗ ਪੈਣ ਤੋਂ ਪਹਿਲਾਂ ਕੀਤਾ ਜਾਣਾ ਸੀ।

ਸੰਤ ਦਿਆਲ ਸਿੰਘ-ਗੁਰਮੀਤ ਕੌਰ ਕੇ ਘਰ ਅੱਗੇ, ਪੰਡਾਲ ਵਿਚ, ਜਥੇਦਾਰ ਗੁਰਦੀਪ ਸਿੰਘ, ਜਥੇਦਾਰ ਸੇਵਾ ਸਿੰਘ ਅਤੇ ਪੰਥ ਸ਼ਰੋਮਣੀ ਪੰ: ਗੋਪਾਲ ਸਿੰਘ ਜੀ ਦੇ ਜੀਵਨ, ਮਿਰਤੂ, ਮੁਕਤੀ ਆਦਿ ਵਿਸ਼ਿਆਂ ਤੇ ਭਾਵ ਗੁੰਧੇ ਕੀਰਤਨ ਵਖਿਆਨ ਹੁੰਦੇ ਰਹੇ। ਸਾਰੇ ਦਿਨ ਦੇ ਲੰਗਰ ਤੋਂ ਵੀ ਸੰਗਤਾਂ ਤ੍ਰਿਪਤੀ ਪਾਈ। ਸੰਤ ਹਰਬੰਸ ਸਿੰਘ ਘੁੱਲਾ ਅਤੇ ਉਸਦੇ ਚਾਚਾ ਖਜ਼ਾਨ ਸਿੰਘ ਜੀ ਰਸ ਭਿੰਨਾ ਕੀਰਤਨ ਕਰ ਰਹੇ ਸਨ ਕਿ 2.30 ਵਜੇ ਸ੍ਰੀ ਸਤਿਗੁਰੂ ਜੀ ਨੇ ਮੰਚ ਉਤੇ ਆ ਦਰਸ਼ਨ ਦਿਤੇ। ਦੂਰ-ਦੂਰ ਤਕ ਦਰਸ਼ਨ ਅਭਿਲਾਖੀਆਂ ਦੀਆਂ ਮੱਥਾ ਟੇਕਣ ਲਈ ਪਾਲਾਂ ਬਝ ਗਈਆਂ। ਮੌਕੇ ਉਤੇ ਜਥੇਦਾਰ ਸੰਤੋਖ ਸਿੰਘ ਮੁਖੀ ਅਕਾਲੀ ਆਪਣੇ ਸਾਥੀਆਂ ਨਾਲ ਆਏ ਹੋਏ ਸਨ।

ਮੁੱਢ ਵਿਚ ਇਸ ਲੇਖਕ ਨੇ ਪਰਵਾਰ ਤੇ ਵਰਤੀ ਇਸ ਹੋਣੀ, ਇਹਨਾਂ ਦੇ ਗੁਰਸਿਖੀ ਮਾਰਗ ਅਨੁਸਾਰ ਭਾਣਾ ਮਿੱਠਾ ਕਰਕੇ ਮੰਨਣ ਤੇ ਲੋਕ ਵਿਵਹਾਰ ਦੀ ਥਾਂ ਸਾਧ ਸੰਗਤ ਅਨੁਕੂਲ ਰਵਈਏ ਦੀ ਚਰਚਾ ਕੀਤੀ। ਉਪਰੰਤ ਸ੍ਰੀ ਸਤਿਗੁਰੂ ਜੀ ਨੇ ਵਲਾਇਤ ਵਿਚ ਮਿਲੀ ਤੇ ਜਪਾਨ ਵਿਚ ਦੁਖਾਂਤ ਦੀ ਖ਼ਬਰ, ਦਿਆਲ ਸਿੰਘ ਪਰਵਾਰ ਵਲੋਂ ਅਸਹਿ ਸਦਮੇ ਨੂੰ ਗੁਰਸਿਖਾਂ ਵਾਂਗ ਰੱਬੀ ਰਜ਼ਾ ਪਰਵਾਨ ਕਰ ਲੋਕਾਚਾਰ ਤੋਂ ਉਪਰ ਉਠ ਮਰਿਆਦਾ ਅਨੁਸਾਰ ਅੰਤਮ ਰਸਮਾਂ ਦੀ ਪ੍ਰਸੰਸਾ ਕੀਤੀ। ਸੰਗਤ ਨੂੰ ਪ੍ਰੇਰਨਾ ਦਿਤੀ ਕਿ ਚੰਗੇ ਨਾਮਧਾਰੀਆਂ ਵਾਂਗ ਜੀਉਣਾ ਅਤੇ ਮਰਨਾ ਸਿਖੋ।

ਨਾਮਧਾਰੀ ਧਰਮਸ਼ਾਲਾ ਵਿਚ ਸਤਿਗੁਰੂ ਜੀ ਦੀ ਸ਼ੁਭ ਯੂਰਪ ਯਾਤਰਾ ਹਿਤ ਹੁੰਦੀ ਵਰਨੀ ਨੂੰ ਵੀ ਅੱਜ ਸਮਾਪਤ ਕਰਨ ਦਾ ਆਦੇਸ਼ ਮਿਲਿਆ।

3.30 ਤੇ ਪਾਠ ਦਾ ਭੋਗ ਪੈਣਾ ਸ਼ੁਰੂ ਹੋਇਆ ਤਾਂ ਦਿਆਲ ਸਿੰਘ ਪਰਵਾਰ ਨੇ ਝਾਂਸੀ ਤੋਂ ਆਏ ਬਿਰਧ ਤਾਏ ਬਾਬਾ ਕਿਸ਼ਨ ਸਿੰਘ ਸੂਬਾ ਤੇ ਕਾਲੋਨੀ ਦੇ ਸਤਿਕਾਰਤ ਵਿਅਕਤੀਆਂ ਹਥੀਂ ਭੇਟਾ ਪੂਜਾ, ਬਸਤਰ, ਬਿਸਤਰਾ, ਆਸਣ, ਗੜਵਾ, ਪਊਏ ਆਦਿ ਭੇਟਾ ਕਰਵਾਏ। ਦੀਵਾਨ ਦੀ ਅਰਦਾਸ ਉਪਰੰਤ ਦੀਨ ਦਿਆਲ ਜੀ ਨੇ ਥੋੜਾ ਜਲਪਾਨ ਇਸ ਪਰਵਾਰ ਵਲ ਕਰ ਗੁਰਮੁਖ ਸਿੰਘ ਨੰ: 1 ਦੁਆਰਾ ਡਰਾਈਵ ਕੀਤੀ ਗਈ ਕਾਰ ਤੇ, ਪਰਵਾਰ ਅਤੇ ਸੇਵਕਾਂ ਸਮੇਤ ਭੈਣੀ ਸਾਹਿਬ ਨੂੰ ਪ੍ਰਸਥਾਨ ਕੀਤਾ।

## 16 ਸਤੰਬਰ 1980, ਵੀਰਵਾਰ
## ਅੰਮ੍ਰਿਤਸਰ

### ਸ਼ਹੀਦੀ ਮੇਲਾ

ਮੈਂ ਰਾਤ ਦਾ ਜਲੰਧਰ ਸ. ਜਸਦੀਸ਼ ਸਿੰਘ "ਵਰਿਆਮ" ਵਲ ਆਇਆ ਹੋਇਆ ਸਾਂ। ਸਵੇਰੇ ਅਸੀਂ ਦੋਵੇਂ ਸ. ਮਹਿੰਦਰ ਸਿੰਘ ਬੀਕਾਨੇਰੀ ਨੂੰ ਨਾਲ ਲੈ ਅੰਮ੍ਰਿਤਸਰ ਪਹੁੰਚੇ। ਏਥੇ ਅੱਜ ਨਾਮਧਾਰੀ ਸ਼ਹੀਦਾਂ ਦੀ ਯਾਦ ਨੂੰ ਸਮਰਪਿਤ ਮੇਲਾ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬੀਤੀ ਰਾਤ ਦੇ ਹੀ ਸ. ਸੂਰਤ ਸਿੰਘ ਦੀ ਕੋਠੀ 17, ਮਜੀਠਾ ਰੋਡ ਤੇ ਦਰਸ਼ਨ ਦੇ ਰਹੇ ਸਨ।

ਪਤਾ ਲੱਗਾ ਅੱਜ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜਥੇਦਾਰ ਦਲੀਪ ਸਿੰਘ ਸੰਤ ਨਗਰ ਅਤੇ ਹਾਈ ਸਕੂਲ ਤੇ ਕਾਲਿਜ ਦੇ ਕੁਝ ਵਿਦਿਆਰਥੀਆਂ ਵਲੋਂ ਸੀ। ਬਾਅਦ ਵਿਚ ਸਿਵਿਲ ਹਸਪਤਾਲ ਦੇ ਨੇੜੇ ਸ਼ਹੀਦੀ ਬੋਹੜ ਵਾਲੇ ਸਥਾਨ ਤੇ ਬਣੇ ਪੰਡਾਲ ਵਿਚ ਸੰਤ ਜੀਉਣ ਸਿੰਘ ਦੇ ਕਵੀਸ਼ਰੀ ਜਥੇ ਸੰਗਤ ਨੂੰ ਸ਼ਹੀਦ-ਪ੍ਰਸੰਗ ਸੁਣਾ ਕੇ ਨਿਹਾਲ ਕੀਤਾ।

10.45 ਜਦੋਂ ਅਸੀਂ ਪੰਡਾਲ ਵਿਚ ਪਹੁੰਚੇ ਜਥੇਦਾਰ ਗਿਆਨ ਸਿੰਘ ਵੀਰੋ ਕੇ ਸ਼ਬਦ ਪੜ੍ਹ ਰਹੇ ਸਨ : ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ। ਪੰਡਾਲ ਸਰੋਤਿਆਂ ਨਾਲ ਭਰਪੂਰ ਸੀ।

ਸ. ਗੁਰਦੇਵ ਸਿੰਘ ਮਦਾਰ ਨੇ ਮੈਨੂੰ ਵੇਂਹਦਿਆਂ ਹੀ ਆਖਿਆ; ਸੱਚੇ ਪਾਤਸ਼ਾਹ ਜੀ ਤੁਹਾਨੂੰ ਯਾਦ ਕਰ ਰਹੇ ਹਨ ਤੇ ਅਸਾਂ ਤ੍ਰੈਵਾਂ ਸ. ਸੂਰਤ ਸਿੰਘ ਦੀ ਕੋਠੀ ਦਾ ਰਾਹ ਲਿਆ।

## ਸ. ਸੂਰਤ ਸਿੰਘ ਦੀ ਕੋਠੀ ਵਿਖੇ

ਸਾਡੇ ਪਹੁੰਚਣ ਤਕ, ਸਤਿਗੁਰੂ ਜੀ ਪ੍ਰਸ਼ਾਦ ਛਕ, ਬਿਰਾਜ ਗਏ ਸਨ। ਸੰਤ ਤਰਸੇਮ ਸਿੰਘ ਸਕੱਤਰ, ਸੰਤ ਬਲਦੇਵ ਸਿੰਘ ਲਾਂਗਰੀ, ਗੁਰਤੇਜ ਸਿੰਘ ਆਦਿ ਸੇਵਾ ਵਿਚ ਮੌਜੂਦ ਸਨ। ਸੰਤ ਦਲੀਪ ਸਿੰਘ 'ਨਿਰੀਖਿਅਕ' ਮੇਲੇ ਵਿਚ ਆਗੂ ਰੋਲ ਅਦਾ ਕਰ ਰਹੇ ਸਨ। ਸੰਤ ਨਿਰੰਜਨ ਸਿੰਘ ਜਥੇਦਾਰ ਨੇ ਵਾਰੀ ਵਾਹ ਲਈ ਹੈ, ਸੂਬਾ ਸੇਵਾ ਸਿੰਘ ਜੀ ਜਥੇਦਾਰ ਜਗਾਧਰੀ ਨੂੰ ਦੀਵਾਨ ਵਿਚ ਵਾਰੀ ਦੇਣ ਭੇਜਿਆ ਗਿਆ ਹੈ।

ਦੀਨ ਦਿਆਲ ਜੀ ਇਸ਼ਨਾਨ ਪਾਣੀ ਕਰ 1.30 ਵਜੇ ਬਰਾਮਦੇ ਵਿਚ ਆਏ ਤਾਂ ਸਾਨੂੰ ਨਮਸਕਾਰ ਕਰਨ ਦਾ ਅਵਸਰ ਮਿਲਿਆ। ਬਚਨ ਕੀਤਾ, "ਮੈਂ ਏਥੇ ਆਉਂਦੇ ਹੀ ਪੁਛਿਆ, ਕਵੀ ਹੋਰੀਂ ਨਹੀਂ ਆਏ ? ਸੌਣ ਲਗਿਆਂ ਮੈਂ ਵੇਖ ਤਾਂ ਲਿਆ ਪਰ ਚੁੱਪ ਕਰ ਰਿਹਾ।" ਮੇਰੇ ਲਈ ਏਨੀ ਖ਼ੁਰਾਕ ਹੀ ਕਾਫ਼ੀ ਸੀ।

ਕੱਕੜਾਂ ਵਾਲੇ ਸ. ਕਰਮ ਸਿੰਘ, ਉਹਨਾਂ ਦੀ ਲੜਕੀ ਅਤੇ ਦੁਹਤਾ ਬਲਵਿੰਦਰ ਪਾਲ ਸਿੰਘ ਮੱਥਾ ਟੇਕਣ ਲੱਗੇ। ਕਾਕੇ ਨੇ 100/- ਭੇਟਾ ਧਰਿਆ। ਬੀਬੀ ਨੇ ਅਰਜ਼ ਕੀਤੀ : ਸੱਚੇ ਪਾਤਸ਼ਾਹ ਬੱਚੇ ਤੇ ਕਿਰਪਾ ਕਰੋ। ਸਤਿਗੁਰੂ ਜੀ : ਬੱਚੇ ਨੂੰ ਕਪੜੇ ਤਾਂ ਸਿੱਧੇ ਪਾਉਣੇ ਸਿਖਾਓ, ਕਿਵੇਂ ਰੰਗ ਕੱਠੇ ਕੀਤੇ ਹੋਏ ਸੂ ! ਬੀਬੀ : ਆਪ ਹੀ ਇਸਨੂੰ ਸਿੱਧੇ ਰਾਹੇ ਪਾਓ। ਸਤਿਗੁਰੂ ਜੀ : ਮੈਂ ਸਿੱਧੇ ਰਾਹੇ ਪਾਉਣ ਲਈ ਹੀ ਕਿਹਾ ਹੈ। ਹੁਣ ਤਕ, ਕਈ ਸਾਲ ਤੁਸਾਂ ਵਿਗਾੜਨ ਲਈ ਲਾਏ ਹਨ, ਮੈਂ ਪਲ ਵਿਚ ਕਿਵੇਂ ਸਵਾਰ ਦਿਆਂ ! ਇਸ ਨੂੰ ਨਾਮਧਾਰੀ ਬਸਤਰ ਪਹਿਨਣ ਦੀ ਆਦਤ ਪਾਓ।

## 150/-ਪੈਨਸ਼ਨ

1.45 ਤੇ ਸਤਿਗੁਰੂ ਜੀ ਦੀਵਾਨ ਸਥਾਨ ਵਲ ਜਾਣ ਲਗੇ ਤਾਂ ਆਪ ਜੀ ਦੀ ਗੱਡੀ ਵਿਚ 'ਵਰਿਆਮ', 'ਨਿਰੀਖਿਅਕ' ਅਤੇ ਮੇਰਾ ਸਰੀਰ ਵੀ ਨਾਲ ਸੀ। ਜਾਂਦਿਆਂ-ਜਾਂਦਿਆਂ ਸਤਿਗੁਰ ਜੀ ਬਚਨ ਕੀਤਾ : ਉਸ ਦਿਨ (16.9.80) ਜਦੋਂ ਇੰਦਰਾ ਗਾਂਧੀ

ਨੂੰ ਮਿਲਣ ਗਿਆ ਤਾਂ ਉਹਦੀ ਕੋਠੀ ਵਿਚ ਇਕ ਮਜ਼ਹਬੀ ਸਿਖ ਦੋ ਵਸਾਖੀਆਂ ਦੇ ਸਹਾਰੇ ਖਲੋਤਾ ਨਜ਼ਰ ਪਿਆ। ਮੈਂ ਪੁੱਛਿਆ, ਸਿੰਘਾ, ਕੀ ਕਰਨ ਆਇਆ ਏਂ। ਕਹਿਣ ਲੱਗਾ, ਜੀ ਪੈਨਸ਼ਨ ਪਰਵਾਨ ਕਰਵਾਣੀ ਏਂ। ਜੇ ਗੱਲ ਸੁਣੀ ਜਾਏ। ਮੈਂ ਕਿਹਾ, ਤੇਰੀ ਗੱਲ ਸੁਣੀ ਗਈ ਏ। ਸੂਰਤ ਸਿੰਘ ਦੀ ਕੋਠੀ ਆ ਕੇ ਮਿਲ, ਪੈਨਸ਼ਨ ਲਾ ਦਿਆਂਗੇ। ਏਥੇ ਕਿਥੇ ਦਫਤਰੀ ਚੱਕਰਾਂ ਵਿਚ ਪਿਆ ਰਹੇਂਗਾ। ਸ਼ਾਇਦ ਉਹ ਏਥੇ ਆਇਆ ਹੋਵੇ, ਉਸਨੂੰ 150/- ਮਹੀਨਾ ਸ਼ੁਰੂ ਕਰ ਦੇਣਾ ਏਂ।

ਦੀਵਾਨ ਵਿਚ ਗਿਆਂ ਸਕੱਤਰ ਤਰਸੇਮ ਸਿੰਘ ਨੇ ਮੈਨੂੰ 150/- ਉਸ ਬਜ਼ੁਰਗ ਨੂੰ ਦੇਣ ਲਈ ਕਿਹਾ। ਬਾਬਾ ਸਾਧੂ ਸਿੰਘ (80) ਮਜ਼ਹਬੀ ਪਿਛੇ ਜ਼ਿਲਾ ਲਾਹੌਰ ਦੇ ਪਿੰਡ ਗੱਗੜ ਦਾ ਵਸਨੀਕ ਹੁਣ ਭਿੱਖੀ ਵਿੰਡ (ਅੰਮ੍ਰਿਤਸਰ) ਨਿਵਾਸ ਰਖਦਾ ਹੈ। ਗਦਰ ਦੀਆਂ ਪੁਸਤਕਾਂ ਅਤੇ ਅਖ਼ਬਾਰ, ਅੰਗਰੇਜ਼ ਵੇਲੇ ਫੌਜ ਅਤੇ ਪੁਲਿਸ ਵਿਚ ਵੰਡਦਾ ਰਿਹਾ ਹੈ। ਇਹ ਬਾਬਾ ਭੌੜੀਆਂ ਦੇ ਸਹਾਰੇ ਦੀਵਾਨ ਦੇ ਇਕ ਪਾਸੇ ਖਲੋਤਾ ਹੋਇਆ ਸੀ। ਰੰਗੋਂ ਕਾਲਾ, ਦਾਹੜਾ ਸਫੈਦ, ਫੌਜੀਆਂ ਵਾਲੇ ਕਪੜੇ, ਲੱਕੜ ਦੀਆਂ ਲੱਤਾਂ!

## ਦੀਵਾਨ ਵਿਚ

ਸ੍ਰੀ ਸਤਿਗੁਰੂ ਜੀ ਸੰਗਤ ਨਾਲ ਭਰਪੂਰ ਪੰਡਾਲ ਵਿਚ ਦੋ ਵਜੇ ਪਧਾਰੇ ਮੰਚ ਉਤੇ ਸਜੀ ਪਾਲਕੀ ਵਿਚ ਬੈਠਕੇ ਦਰਸ਼ਨ ਦਿਤੇ। ਜਾਂਦਿਆਂ ਸਾਰ ਨਾਮ ਸਿਮਰਨ ਜਾਰੀ ਹੋਣ ਦੀ ਅਰਦਾਸ ਹੋ ਗਈ। ਸਤਿਗੁਰੂ ਜੀ ਦੇ ਪਾਸ ਦੇ ਘੇਰੇ ਵਿਚ ਹੇਠ ਲਿਖੇ ਸਰੀਰ ਸਨ : ਸੰਤ ਧਰਮ ਸਿੰਘ ਮੁਕਤਾ ਚੌਰ ਕਰਦਿਆਂ, ਸੂਬਾ ਕਰਤਾਰ ਸਿੰਘ ਜੀ ਹੇਠੀਆਂ ਮਾਇਆ ਸੰਭਾਲਦਿਆਂ, ਸਕੱਤਰ ਤਰਸੇਮ ਸਿੰਘ, ਸੰਤ ਦਲੀਪ ਸਿੰਘ 'ਨਿਰੀਖਿਅਕ', ਸੰਤ ਜਗਦੀਸ਼ ਸਿੰਘ 'ਵਰਿਆਮ', ਪ੍ਰੀਤਮ ਸਿੰਘ ਕਵੀ, ਡਰਾਈਵਰ ਸੰਤ ਗੁਰਮੁਖ ਸਿੰਘ, ਜਥੇਦਾਰ ਮੇਲਾ ਸਿੰਘ (ਦੀਵਾਨ ਸਜਾ ਚੁਕੇ) ਸ. ਗੁਰਦੇਵ ਸਿੰਘ ਮਦਾਰ, ਸੰਤ ਮੱਲ ਸਿੰਘ ਸੰਤ ਨਗਰ (ਸਰਸਾ), ਸੰਤ ਅਮਰ ਸਿੰਘ ਚੰਦੋਵਾਲ, ਸ. ਸਵਰਨ ਸਿੰਘ ਘਿਓ ਵਾਲਾ, ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ, ਸੰਤ ਬਿਅੰਤ ਸਿੰਘ ਸੋਖਲ, ਸੂਬਾ ਸੇਵਾ ਸਿੰਘ ਜੀ ਆਦਿ :—

ਸਾਹਮਣੇ ਮੰਚ ਤੇ ਵਕਤਾਗਣ ਤੇ ਸਾਧੂ ਸਮਾਜ ਦੇ ਮੁਖੀ ਬਿਰਾਜਮਾਨ ਸਨ। ਅਟੁੱਟ ਲਾਈਨ ਨਮਸਕਾਰ ਕਰਨ ਵਾਲਿਆਂ ਦੀ ਗੁਰੂ ਚਰਨਾਂ ਵਲ ਵਧ ਰਹੀ ਸੀ।

ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਦੀਨ ਦਿਆਲ ਕੱਲ੍ਹ ਦੇ ਅੰਮ੍ਰਿਤਸਰ ਦਰਸ਼ਨ ਦੇ ਰਹੇ ਹਨ। ਜਗਦੇਉ ਕਲਾਂ ਦੇ ਸ. ਸੁਖਬਾਜ ਸਿੰਘ ਤੇ ਉਹਦੇ ਘਰੋਂ ਬੀਬੀ ਛਬ ਦੇ ਅਰਜ਼ ਕਰਨ ਤੇ ਹਜ਼ੂਰ ਉਨ੍ਹਾਂ ਦੇ ਪਿੰਡ ਜਾ ਘਰ ਚਰਨ ਪਾ ਆਏ ਹਨ। ਸਾਰਾ ਪਰਵਾਰ ਸੇਵਾ, ਸਤਿਕਾਰ ਅਤੇ ਸਨੇਹ ਦੀ ਮੂਰਤ ਬਣਿਆ ਗਦ-ਗਦ ਹੋ ਗਿਆ।

## ਸ਼ਰਧਾਂਜਲੀਆਂ ਸ਼ਹੀਦਾਂ ਨੂੰ

3 ਵਜੇ ਤੋਂ ਸ਼ਰਧਾਂਜਲੀਆਂ ਦੀ ਕਾਰਵਾਈ ਆਰੰਭ ਹੋਈ। ਆਗਿਆ ਨਾਲ ਸ. ਜਗਦੀਸ਼ ਸਿੰਘ ਨੇ ਮੰਚ ਸਕੱਤਰੀ ਸੰਭਾਲੀ। ਤਿੰਨ ਕਵੀਆਂ, ਸ. ਵਿਧਾਤਾ ਸਿੰਘ

ਕਮਾਲ, ਸ੍ਰੀ ਜੁਗਿੰਦਰ ਪਾਲ ਸੇਵਕ ਅਤੇ ਸ. ਪਿਆਰਾ ਸਿੰਘ ਰੌਸ਼ਨ ਨੇ ਕਵਿਤਾਵਾਂ ਦੁਆਰਾ ਸ਼ਹੀਦਾਂ ਨੂੰ ਸਨਮਾਨ ਅਰਪਿਤ ਕੀਤਾ। ਸ. ਸਰਮੁਖ ਸਿੰਘ ਚਮਕ, ਡਾ: ਮਾਨ ਸਿੰਘ ਨਿਰੰਕਾਰੀ, ਪ੍ਰਸਿਧ ਜਨ ਸੇਵਕ ਭਗਤ ਪੂਰਨ ਸਿੰਘ, ਸ. ਕਿਰਪਾਲ ਸਿੰਘ ਸਾਬਕਾ ਐਮ. ਐਲ. ਏ. ਅਤੇ ਸਾਬਕਾ ਹੈਡ ਗ੍ਰੰਥੀ ਜਥੇਦਾਰ ਪ੍ਰਤਾਪ ਸਿੰਘ 5-5 ਮਿੰਟ ਸਮੇਂ ਵਿਚ ਸ਼ਹੀਦਾਂ ਨੂੰ ਸ਼ਰਧਾਂਜਲੀ ਸੁਮਨ ਅਰਪਣ ਕੀਤੇ।

ਸਤਿਗੁਰੂ ਜੀ ਨੇ, ਤਦ ਉਪਰੰਤ, ਵਕਤਿਆਂ ਦੇ ਨੁਕਤਿਆਂ ਨੂੰ ਲੈ ਸੰਗਤ ਨੂੰ ਸੰਬੋਧਨ ਕੀਤਾ। ਜਿਥੇ ਸਭ ਆਇਆਂ ਦਾ ਅੰਮ੍ਰਿਤਸਰ ਦੇ ਜਿਲੇ ਦੀ ਸੰਗਤ ਵਲੋਂ ਧਨਵਾਦ ਕੀਤਾ ਓਥੇ ਮਾਲ ਮੰਤਰੀ ਸ. ਬੇਅੰਤ ਸਿੰਘ ਦਾ ਵੀ ਸ਼ੁਕਰੀਆ ਅਦਾ ਕੀਤਾ ਕਿ ਉਨ੍ਹਾਂ ਨਾ ਆਕੇ ਸਾਡਾ ਸਮਾਂ ਬਚਾਇਆ ਹੈ।

ਅੱਜ ਸ਼ਹੀਦੀ ਸਮਾਰਕ ਦੀ ਉਸਾਰੀ ਲਈ ਨੀਂਹ ਪੱਥਰ ਰਖਿਆ ਜਾਣਾ ਸੀ ਪਰ ਸ਼ਾਇਦ ਸ. ਬੇਅੰਤ ਸਿੰਘ ਦੇ ਪਹੁੰਚ ਨਾ ਪਾ ਸਕਣ ਕਰਕੇ, ਨਹੀਂ ਰਖਿਆ ਗਿਆ। ਦੀਵਾਨ ਦੀ ਸਮਾਪਤੀ 3.35 ਤੇ ਹੋ ਗਈ। (ਭੋਗ ਪਹਿਲਾਂ ਹੀ ਪਾਏ ਜਾ ਚੁਕੇ ਸਨ)।

ਸ੍ਰੀ ਸਤਿਗੁਰੂ ਜੀ ਨੇ ਏਥੋਂ ਜੀਵਨ ਨਗਰ ਪਧਾਰਨਾ ਸੀ ਅਤੇ ਮੈਂ ਸੁਰ ਸਿੰਘ ਵਾਲੇ (ਫੀਰੋਜ਼ਪੁਰ) ਆਪਣੀ ਲੜਕੀ ਅਵਿਨਾਸ਼ ਤੇ ਪ੍ਰਾਹੁਣੇ ਸੂਰਤ ਸਿੰਘ ਵਲ ਪਹੁੰਚਣਾ ਸੀ।

## 19 ਸਤੰਬਰ 1980, ਸ਼ੁਕਰਵਾਰ
## ਸੰਤ ਨਗਰ

ਸਵੇਰੇ ਹੀ 8.30 ਦੀ ਬਸ ਕੱਚਾ ਰੋਡ (ਉਂਜ ਪੱਕੀ) ਲੋਹਗੜ-ਸੁਰ ਸਿੰਘ ਵਾਲੇ ਤੋਂ ਫੜਕੇ ਫੀਰੋਜ਼ਪੁਰ, ਸਾਦਕ, ਮੁਕਤਸਰ, ਮਲੋਟ ਦਾ ਸਫ਼ਰ ਕਰਦਾ 12.30 ਵਜੇ ਦਬਵਾਲੀ ਪਹੁੰਚ ਗਿਆ। ਏਥੇ ਸੰਤ ਦਲੀਪ ਸਿੰਘ ਜਥੇਦਾਰ ਸੰਤ ਨਗਰ ਨਾਲ ਮੇਲ ਹੋ ਗਿਆ। ਇਹ ਵੀ ਅੰਮ੍ਰਿਤਸਰੋਂ ਆਇਆ ਸੀ। ਅਤੇ ਜਦੋਂ ਅਸੀਂ ਦਬਵਾਲੀ-ਜੀਵਨ ਨਗਰ ਰੋਡ ਤੇ ਸਫਰ ਕਰ ਰਹੇ ਸਾਂ, ਬਿੱਜੂ ਵਾਲੀਓਂ ਏਸੇ ਬਸ ਤੇ ਸੰਤ ਮੱਲ ਸਿੰਘ, ਸੰਤ ਸਵਰਨ ਸਿੰਘ ਤੇ ਹੋਰ ਵੀ ਸੰਤ ਨਗਰ ਦੇ ਸਿੰਘ ਆ ਚੜ੍ਹੇ। ਇਹ ਸਾਰੇ ਵੀ ਅੰਮ੍ਰਿਤਸਰੋਂ ਹੀ ਵਾਪਸ ਮੁੜ ਰਹੇ ਸਨ।

4 ਵਜੇ ਸੰਤ ਨਗਰ ਪੁਜੇ। ਏਥੇ ਸੰਤ ਰਣਜੀਤ ਸਿੰਘ ਬਾਜਵੇ ਦੇ ਘਰ ਬੈਠਾ ਸੀ ਕਿ ਲਾਊਡ ਸਪੀਕਰ ਵਿਚੋਂ ਕਿਸੇ ਦੀ ਆਵਾਜ਼ ਆਈ : ਸਾਧ ਸੰਗਤ ਜੀ, ਸੱਚੇ ਪਾਤਸ਼ਾਹ 6 ਵਜੇ ਤੋਂ ਪਿਛੋਂ ਬਾਬਾ ਫਰੀਦ ਜੀ ਦੇ ਡੇਰੇ ਪਹੁੰਚ ਰਹੇ ਹਨ, ਹੁੰਮ ਹੁਮਾ ਕੇ ਆਓ। ਸਤਿਗੁਰੂ ਜੀ ਨੇ ਪੌਣੇ ਸਤ ਵਜੇ ਦਰਸ਼ਨ ਦਿਤੇ। ਸਾਧ ਸੰਗਤ ਵਲੋਂ ਸਨੇਹ ਸਤਿਕਾਰ ਭਰਿਆ ਸੁਆਗਤ ਹੋਇਆ।

## 20 ਸਤੰਬਰ 1980, ਸ਼ਨੀਵਾਰ
## ਕਰੀਵਾਲਾ (ਸਰਸਾ)

### ਅਵਤਾਰ ਸਿੰਘ ਝੱਬਰ ਪਹਿਲੀ ਬਰਸੀ

ਸੰਤ ਨਗਰ, ਰਾਤੀਂ ਸੁਤੇ ਪਿਆਂ, ਅੰਮ੍ਰਿਤ ਵੇਲੇ 3 ਵਜੇ ਲਾਊਡ ਸਪੀਕਰ ਦੁਆਰਾ ਸੂਚਨਾ ਦਿਤੀ ਗਈ ਕਿ ਸਾਧ ਸੰਗਤ ਆਪਣੀਆਂ ਲਵੇਰੀਆਂ ਚੋ ਕੇ ਗੁਰਦੁਆਰੇ ਲੈ ਆਵੇ। ਦੁਧ ਅੱਜ ਜੀਵਨ ਨਗਰ ਜਾਣਾ ਹੈ। ਸਤਿਗੁਰੂ ਜੀ ਦਾ ਹੁਕਮ ਹੈ।

ਪਤਾ ਲਗਾ ਕਿ ਸਤਿਗੁਰੂ ਜੀ ਨੇ ਆਪਣੇ ਪੁਰਾਣੇ ਸੇਵਕ ਤੇ ਭੈਣੀ ਸਾਹਿਬ ਡੇਰੇ ਦੇ ਲੰਮੇ ਸਮੇਂ ਦੇ ਪ੍ਰਬੰਧਕ ਸ. ਭਗਤ ਸਿੰਘ ਦੇ ਛੋਟੇ ਲੜਕੇ ਬਲਦੇਵ ਸਿੰਘ ਨੂੰ ਰਾਤੀਂ ਬੁਲਾਇਆ ਸੀ ਪਰ ਉਹ ਆਇਆ ਨਹੀਂ। ਮਸਤਾਨਗੜ੍ਹ ਵੀ ਉਸਨੂੰ ਸੱਦਿਆ ਸੀ ਨਹੀਂ ਗਿਆ। ਇਸਦਾ ਕਿਸੇ ਇਕ ਨਾਲ ਤਕੜਾ ਤਨਾਜ਼ਾ ਹੈ, ਕਤਲਾਂ ਤਕ ਦੀ ਸੰਭਾਵਨਾ ਹੈ। ਸਤਿਗੁਰੂ ਜੀ ਇਹ ਅਵਸਥਾ ਟਾਲਣੀ ਚਾਹੁੰਦੇ ਹਨ, ਵੇਖੋ ਹਾਲਾਤ ਕਿੱਧਰ ਨੂੰ ਮੋੜ ਕੱਟਦੇ ਹਨ।

ਮੈਂ ਜਦੋਂ ਕਰੀ ਵਾਲੇ ਜਾਣ ਲਈ, ਸੰਤ ਨਗਰ ਬਸ ਸਟਾਪ ਤੇ ਗਿਆ ਤਾਂ ਮੈਨੂੰ ਗੁਰੂ ਘਰ ਦੇ ਪੁਰਾਣੇ ਸੇਵਕ, ਉਗਰਾਹੀਏ, ਹੁਣ ਚੋਖੇ ਬਿਰਧ ਸੰਤ ਵਰਿਆਮ ਸਿੰਘ ਦਾੜ੍ਹੀ ਨੂੰ ਮਿਲਣ ਦਾ ਇਤਫ਼ਾਕ ਹੋਇਆ। ਇਸ ਨੇ ਦੱਸਿਆ ਕਿ ਬਾਬਾ ਰਾਮ ਬੇਲੀ ਵੀ 12 ਕੁ ਦਿਨ ਹੋਏ ਚੜ੍ਹਾਈ ਕਰ ਗਿਆ ਹੈ। ਉਹਦਾ ਲੜਕਾ ਅੰਤਮ ਦਿਨੀਂ ਸੰਤ ਨਗਰੋਂ ਉਸ ਨੂੰ ਆਪਣੇ ਪਿੰਡ ਅੰਮ੍ਰਿਤਸਰ ਕਲਾਂ ਲੈ ਗਿਆ ਹੈ। ਬਾਬਾ ਰਾਮ ਬੇਲੀ ਵੀ ਮੌਜ ਮਸਤੀ ਵਿਚ ਰਹਿ ਤਨ ਮਨ ਨਾਲ ਗੁਰੂ ਘਰ ਦੀ ਸੇਵਾ ਕਰਦਾ ਰਿਹਾ ਹੈ।

ਅੱਜ ਆਸਾ ਦੀ ਵਾਰ ਦਾ ਕੀਰਤਨ, ਸਤਿਗੁਰਾਂ ਮਸਤਾਨ ਗੜ੍ਹੋਂ ਜਾ, ਕਸਬਾ ਰਾਣੀਆਂ ਵਿਖੇ ਸੁਣਿਆ। ਏਥੇ ਕਿਸੇ ਘਰ ਅਖੰਡ ਪਾਠ ਦਾ ਭੋਗ ਵੀ ਗੁਰੂ ਕੇ ਹਜ਼ੂਰੀ ਵਿਚ ਪੈਣਾ ਸੀ।

ਸੰਤ ਨਗਰ ਵਿਚ ਕਿਸੇ ਕੋਆਪਰੇਟਿਵ (ਸ਼ਾਇਦ ਬੈਂਕ) ਸੰਸਥਾ ਦਾ ਉਦਘਾਟਨ ਕਰਨ ਕੇਂਦਰੀ ਰਾਜ ਮੰਤਰੀ ਚੋਧਰੀ ਦਲਬੀਰ ਸਿੰਘ ਨੇ ਆਉਣਾ ਹੈ 10 ਵਜੇ। ਇੰਜ ਇਸੇ ਦੁਆਰਾ ਨਕੌੜੇ ਵੀ ਕੋਈ ਉਦਘਾਟਨ ਹੈ, ਫਿਰ ਸ. ਅਵਤਾਰ ਸਿੰਘ ਝੱਬਰ ਦੇ ਵਰ੍ਹੀਣੇ ਤੇ ਵੀ ਆਉਣਾ ਹੈ।

ਜਦੋਂ ਉਡੀਕ ਕਰਦਿਆਂ ਪੌਣੇ ਅੱਠ ਵਜੇ ਸਰਸੇ ਤੋਂ ਕਰੀ ਵਾਲੇ ਵਾਸਤੇ ਬਸ ਸੰਤ ਨਗਰ ਆਈ, ਸਵਾਰ ਹੋਣ ਤੇ, ਜਗਦੀਸ਼ ਸਿੰਘ 'ਵਰਿਆਮ' ਅਤੇ ਬਿਅੰਤ ਸਿੰਘ ਸੋਖਲ ਆਦਿ ਜਾਣੂੰ ਚੇਹਰੇ ਵੇਖ ਕੇ ਖੁਸ਼ੀ ਹੋਈ। ਸ. 'ਵਰਿਆਮ' ਤੋਂ ਪਤਾ ਲਗਾ ਕਿ ਮਾ: ਨਿਹਾਲ ਸਿੰਘ ਜੀ, ਸੋਖਲ ਅਤੇ ਉਹ ਜਿਸ ਬਸ ਵਿਚ ਲੁਧਿਆਣਿਓਂ ਆ ਰਹੇ ਸਨ ਉਸ ਦਾ ਝੰਡੇ ਬੱਗੇ ਪਾਸ ਆਉਂਦਿਆਂ ਪਟਾ ਟੁੱਟ ਗਿਆ ਤੇ ਉਹ ਇਕਦਮ ਮੂਧੀ ਜਾ ਪਈ। ਸਵਾਰੀਆਂ ਨੂੰ ਕਾਫ਼ੀ ਚੋਟਾਂ ਲਗੀਆਂ। ਬਿਰਧ ਮਾਸਟਰ ਜੀ ਉਤੇ

ਇਕ ਫੱਟਾ ਆ ਡਿਗਾ ਤੇ ਲੋਕ ਹਫੜਾ ਦਫੜੀ ਵਿਚ ਉਨ੍ਹਾਂ ਦੇ ਉਪਰੋਂ ਲੰਘਦੇ ਗਏ। ਉਹ ਹਨੇਰੇ ਵਿਚ ਹੇਠਾਂ ਕਰਾਹ ਰਹੇ ਸਨ। ਵਕਤ 8.30 ਰਾਤ ਦਾ ਸੀ। ਬੇਅੰਤ ਸਿੰਘ ਸੋਖਲ ਨੇ ਗੜਵੇ ਨਾਲ ਅਗਲਾ ਸ਼ੀਸ਼ਾ ਤੋੜ ਕੇ ਲਾਂਘੇ ਲਈ ਰਾਹ ਬਣਾਇਆ। ਸਾਰੇ ਬਚ ਕੇ ਤਾਂ ਆ ਗਏ। ਪਰ ਮਾਸਟਰ ਜੀ ਨੂੰ ਕਾਫ਼ੀ ਦੱਬਾ ਆਇਆ।

ਕਰੀਵਾਲੇ ਅਸੀਂ 8.30 ਤਕ ਪਹੁੰਚ ਗਏ। ਹੋਰ ਲੋਕ ਵੀ ਦੂਰ ਦਰਾਜ਼ ਤੋਂ ਆ ਰਹੇ ਸਨ। ਸ. ਅਵਤਾਰ ਸਿੰਘ ਦੇ ਘਰ ਪਰਵਾਰ ਵਲੋਂ ਕੜਾਹ ਪ੍ਰਸ਼ਾਦ ਸਮੇਤ ਲੰਗਰ ਖੁਲ੍ਹਾ ਵਰਤ ਰਿਹਾ ਸੀ।

### ਸ਼ਰਧਾਂਜਲੀ ਸਮਾਗਮ

ਸਵੇਰੇ 10 ਵਜੇ ਤੋਂ ਸ. ਸਾਧੂ ਸਿੰਘ ਕਿਸਾਨ ਦੀ ਸਕੱਤਰੀ ਹੇਠ ਸੰਤ ਤਾਬਾ ਸਿੰਘ ਸੰਤ ਨਗਰ ਦਾ ਕਵੀਸ਼ਰੀ ਜਥਾ ਜਾਰੀ ਹੋ ਗਿਆ। ਫਿਰ ਸੰਤ ਬਾਜ ਸਿੰਘ ਤੇ ਸੰਤ ਜਿਉਣ ਸਿੰਘ ਜਥਿਆਂ ਦੀ ਵਾਰੀ ਆਈ। ਜਥੇਦਾਰ ਨਿਰੰਜਨ ਸਿੰਘ ਕੱਕੜ ਦਾ ਦੀਵਾਨ ਵੀ ਲਗਾ। 1 ਤੋਂ 2 ਵਜੇ ਤਕ ਨਾਮ ਸਿਮਰਨ ਹੋਇਆ ਜਿਸ ਵਿਚ 1.30 ਤੇ ਸਤਿਗੁਰੂ ਜੀ ਨੇ ਦਰਸ਼ਨ ਦਿਤੇ। ਹਾਜ਼ਰੀ 1000 ਦੇ ਕਰੀਬ ਸੀ। ਇਕ ਏਕੜ ਵਿਚ ਸ਼ਾਮਿਆਨਿਆਂ ਸਜਿਆ ਪੰਡਾਲ ਸੀ।

2 ਵਜੇ ਤਕ ਚੋਧਰੀ ਦਲਬੀਰ ਸਿੰਘ ਕੇਂਦਰੀ ਸਰਕਾਰ ਵਿਚ ਰਾਜ ਮੰਤਰੀ ਆਪਣੇ ਸਾਥੀਆਂ ਸਹਾਇਕਾਂ ਨਾਲ ਆ ਗਏ।

ਹੁਣ ਸਟੇਜ ਸਕੱਤਰ ਦੀ ਜ਼ਿੰਮੇਵਾਰੀ ਮੇਰੇ ਹਿੱਸੇ ਆਈ। ਸੰਤ ਗੁਰਬਖਸ਼ ਸਿੰਘ ਰਾਮਪੁਰੀ ਦੀ ਕਵਿਤਾ ਨਾਲ ਆਰੰਭ ਹੋਇਆ। ਸ. ਅਵਤਾਰ ਸਿੰਘ ਝੱਬਰ ਨੂੰ ਗੁਜ਼ਰਿਆਂ ਸਾਲ ਹੋ ਗਿਆ ਸੀ। ਸ. ਝੱਬਰ ਨੇ ਜੀਵਨ ਨਗਰ ਇਲਾਕੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਹਿਯੋਗ ਨਾਲ, ਸਤਿਗੁਰੂ ਜੀ ਦੁਆਰਾ ਖਰੀਦੀ ਗਈ ਜ਼ਮੀਨ ਦੀ ਵੰਡ ਵੰਡਾਈ ਕੀਤੀ। 1947 ਵਿਚ ਦੇਸ ਵੰਡ ਪਿਛੋਂ ਉਜੜ ਕੇ ਆਏ ਲੋਕਾਂ ਨੂੰ ਮੁੜ ਵਸਾਉਣ ਵਿਚ ਸਹਾਇਤਾ ਕੀਤੀ। ਉਸ ਦਾ ਕੰਮ ਲਾਮਿਸਾਲ ਸੀ। ਉਸ ਤੋਂ ਪਿਛੋਂ ਹੁਣ ਝੱਬਰ ਪਰਵਾਰ ਦੇ ਮੁਖੀ, ਅਵਤਾਰ ਸਿੰਘ ਦੇ ਸਪੁਤਰ ਸੁਖਦੇਵ ਸਿੰਘ ਬਲਦੇਵ ਸਿੰਘ ਹਨ ਅਤੇ ਭਤੀਜਿਆਂ 'ਚੋਂ ਇਕਬਾਲ ਸਿੰਘ ਹੈ।

ਸ. ਗੁਰਦੇਵ ਸਿੰਘ ਕੂਕਾ ਸੰਤ ਨਗਰ, ਸ਼੍ਰੀ ਰਾਮ ਸਰੂਪ ਬਾਂਸਲ ਸਾਬਕਾ ਸਰਪੰਚ ਰਾਣੀਆਂ, ਸ. ਕੁਲਦੀਪ ਸਿੰਘ ਨਕੌੜਾ, ਯੂਥ ਕਾਂਗਰਸ ਆਗੂ, ਮਾ: ਸੰਪੂਰਨ ਸਿੰਘ ਰਾਣੀਆਂ, ਸ਼੍ਰੀ ਲਾਲ ਚੰਦ ਖੋੜ ਐਕਸ ਐਮ. ਐਲ. ਏ., ਸ੍ਰੀ ਜਗਦੀਸ਼ ਚੰਦਰ ਨੇਹਰਾ ਪ੍ਰਧਾਨ ਜ਼ਿਲ੍ਹਾ ਕਾਂਗਰਸ (ਆਈ), ਸ. ਸੁਖਦੇਵ ਸਿੰਘ ਐਮ.ਐਲ.ਏ. ਰੋੜੀ, ਸ਼੍ਰੀ ਹਰੀ ਚੰਦ ਮਹਿਤਾ, ਸ਼੍ਰੀ ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਸਕੱਤਰ ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ, ਸ਼੍ਰੀ ਮੋਹਨ ਲਾਲ ਡਰੋਲੀਆ ਸਕੱਤਰ ਜ਼ਿਲ੍ਹਾ ਕਾਂਗਰਸ (ਆਈ) ਸਰਸਾ, ਨੇ ਸ. ਅਵਤਾਰ ਸਿੰਘ ਝੱਬਰ ਮੁਖਤਾਰਿਆਮ ਸ੍ਰੀ ਸਤਿਗੁਰੂ ਜੀ ਦੇ ਸੰਬੰਧ ਵਿਚ ਚਰਚਾ ਕਰਦਿਆਂ ਸਨੇਹ ਪੁਸ਼ਪ ਭੇਟ ਕੀਤੇ। ਇਹਨਾਂ ਸ਼ਰਧਾਂਜਲੀ

ਕਰਤਿਆਂ ਦੇ ਅੰਤ ਤੇ ਚੋਧਰੀ ਦਲਬੀਰ ਸਿੰਘ ਸਟੇਟ ਮਨਿਸਟਰ ਪੈਟਰੋਲੀਅਮ ਅਤੇ ਰਸਾਇਣ ਨੇ 20 ਮਿੰਟ ਤਕਰੀਰ ਕੀਤੀ ਜਿਸ ਵਿਚ ਆਪਣੀ ਪਾਰਟੀ (ਕਾਂਗਰਸ) ਸਰਕਾਰ ਬਾਰੇ ਜ਼ਿਕਰ ਕਰਦਿਆਂ ਉਸ ਕਿਹਾ : ਅੱਗੇ ਤਾਂ ਸ੍ਰੀ ਸਤਿਗੁਰੂ ਜੀ ਅਤੇ ਅਵਤਾਰ ਸਿੰਘ ਪਾਸ ਗ਼ਰਜ਼ ਮਾਰਿਆਂ ਆਈਦਾ ਸੀ, ਹੁਣ ਤਾਂ ਨਿਰੋਲ ਸ਼ਰਧਾ ਸਤਿਕਾਰ ਨੂੰ ਭੇਟ ਕਰਨ ਆਇਆ ਹਾਂ। ਮੰਤਰੀ ਦੇ ਕਥਨ ਵਿਚ ਜਨਤਾ ਪਾਰਟੀ ਦੀ ਦੇਸ਼ ਲਈ ਤਬਾਹਕੁਨ ਪਾਲਿਸੀ, ਦੇਵੀ ਲਾਲ ਤੇ ਭਜਨ ਲਾਲ ਚੋਧਰੀਆਂ ਦੀਆਂ ਜ਼ਿਆਦਤੀਆਂ ਦਾ ਜ਼ਿਕਰ ਸੀ।

4.15 ਸ਼ਾਮੀਂ, ਸ੍ਰੀ ਸਤਿਗੁਰੂ ਜੀ ਨੇ ਸਾਰੀਆਂ ਤਕਰੀਰਾਂ ਦਾ ਨੋਟਿਸ ਲੈਂਦਿਆਂ 'ਬੇਦ ਬਡਾ ਕਿ ਜਹਾਂ ਤੇ ਆਇਆ' ਸ਼ਬਦ ਦੇ ਆਧਾਰ ਤੇ ਫ਼ਰਮਾਇਆ ਕਿ ਯਾਦ ਰਖਣ ਤੇ ਕਰਨ ਵਾਲਾ ਤਾਂ ਸਤਿਗੁਰੂ ਹੀ ਹੈ ਜੋ ਹਜ਼ਾਰਾਂ ਅਵਤਾਰ ਸਿੰਘ ਪੈਦਾ ਕਰ ਸਕਦਾ ਹੈ ਅਤੇ ਹਜ਼ਾਰਾਂ ਮਾਰ ਸਕਦਾ ਹੈ।

ਸਤਿਗੁਰੂ ਜੀ ਨੇ ਰਾਮਪੁਰੀ ਗੁਰਬਖ਼ਸ਼ ਸਿੰਘ ਦੇ ਕਾਵਿ ਕਟਾਕਸ਼ ਕਿ ਚੋਧਰੀ ਓਮ ਪ੍ਰਕਾਸ਼ ਲੰਗੜਾਅ ਕੇ ਚਲਦਾ ਹੈ ਤੇ ਨੋਟਿਸ ਲੈਂਦਿਆਂ ਆਖਿਆ : ਮੈਂ ਚਾਹੁੰਦਾ ਹਾਂ ਕਿ ਏਸ ਢੰਗ ਦਾ ਜ਼ਿਕਰ ਨਾ ਕੀਤਾ ਕਰੀਏ। ਉਹਨਾਂ ਸੁੰਦਰ ਸਰੂਪਾਂ ਦਾ ਅਸਾਂ ਕੀ ਕਰਨਾ ਹੈ ਜੁ ਪਾਕਿਸਤਾਨ ਨੂੰ ਸਾਡੀ ਰੱਖਿਆ ਵਿਵਸਥਾ ਦੀ ਜਸੂਸੀ ਕਰਕੇ ਭੇਜਦੇ ਹੋਣ। ਅਸੀਂ ਚੰਗਿਆਂ ਦਾ ਪੱਖ ਲਈਏ ਅਤੇ ਆਪ ਉੱਚੇ ਹੋਵੀਏ।

ਚੌਧਰੀ ਭਜਨ ਲਾਲ ਮੁਖ ਮੰਤਰੀ ਹਰਿਆਣਾ ਬਾਰੇ ਹਜ਼ੂਰ ਦਾ ਕਥਨ ਸੀ : ਉਹਨਾਂ ਨਾਲ ਸਾਡਾ ਸੰਪਰਕ ਘਟ ਗਿਆ ਏ। ਮੈਂ ਮਿਲਾਂ ਜਾਂ ਨਾ ਮਿਲਾਂ, ਪਰ ਚੰਗੇ ਅਸੂਲਾਂ ਤੇ ਕੰਮਾਂ ਲਈ, ਉਹਨਾਂ ਨੂੰ ਮਿਲਦੇ ਅਤੇ ਪ੍ਰਸ਼ੰਸਾ ਕਰਦੇ ਰਹਿਣਾ ਚਾਹੀਦਾ ਹੈ।

ਇਸ ਮੌਕੇ ਤੇ, ਸਤਿਗੁਰੂ ਜੀ ਨੇ ਚੌਧਰੀ ਭਜਨ ਲਾਲ ਦੇ ਸਾਥੀ ਸ. ਸੁਖਦੇਵ ਸਿੰਘ ਐਮ. ਐਲ. ਏ. ਦਾ ਨਾਂ ਲੈ ਕੇ ਬਚਨ ਕੀਤਾ : ਚੋਧਰੀ ਦਲਬੀਰ ਸਿੰਘ ਸਾਨੂੰ ਖਿਮਾ ਕਰਨ, ਸਾਡੇ ਪਹਿਲੇ ਸਾਥੀ ਤਾਂ ਸੁਖਦੇਵ ਸਿੰਘ ਹੁਰੀਂ ਹੀ ਹਨ। ਚੋਧਰੀ ਦਲਬੀਰ ਸਿੰਘ ਨੂੰ ਚੇਤਾਇਆ : ਜਿਸ ਸਾਲ ਚੌਧਰੀ ਜੀ ਹਾਰ ਗਏ ਸਨ, ਪਰ ਬਣੀ (ਪਿੰਡ) ਵਾਲਿਆਂ ਨਾਲ ਸੜਕ ਬਣਾਣ ਦਾ ਇਕਰਾਰ ਕੀਤਾ ਸੀ, ਅਵਤਾਰ ਸਿੰਘ (ਝੱਬਰ) ਨੇ ਮੈਨੂੰ ਕਿਹਾ, ਬਣੀ ਵਾਲਿਆਂ ਨੂੰ ਆਪਾਂ ਸੜਕ ਬਣਵਾ ਦੇਈਏ। ਅਸੀਂ ਕਰੀਵਾਲੇ ਤੋਂ ਬਣੀ ਤਕ ਮਿੱਟੀ ਪੁਆ ਦਿਤੀ, ਇੱਟਾਂ ਲਗਵਾ ਦਿਤੀਆਂ, ਹੁਣ ਚੌਧਰੀ ਜੀ ਉਹਨੂੰ ਪੱਕੀ ਕਰਵਾ ਕੇ ਇਕਰਾਰ ਪੂਰਾ ਕਰਨ। ਮੈਨੂੰ ਵੀ ਅੱਜ ਚੌਧਰੀ ਸਾਹਿਬ ਦੇ ਆਉਣ, ਅਤੇ ਅਵਤਾਰ ਸਿੰਘ ਦੇ (ਸ਼ਰਧਾਜਲੀ ਦਿਨ ਕਰਕੇ) ਯਾਦ ਆ ਗਿਆ ਏ।

ਸਤਿਗੁਰੂ ਜੀ ਨੇ ਇਸ ਸਭਾ ਵਿਚ ਇਲਾਕੇ ਦੀ ਬਾਗੜੀ ਬਿਰਾਦਰੀ ਦਾ ਵੀ ਧਿਆਨ ਕੀਤਾ। ਆਪ ਨੇ ਕਿਹਾ : ਅਸੀਂ ਇਕ ਵਰਦੀ ਵਾਲੇ ਭਾਵੇਂ ਥੋੜ੍ਹੇ ਵੀ ਹੋਵੀਏ, ਬਹੁਤੇ ਜਾਪਣ ਲਗ ਪੈਂਦੇ ਹਾਂ, ਪਰ ਸਰਸੇ ਵਿਚ ਜੋ ਨਾਮਧਾਰੀਆਂ ਵਲੋਂ ਪਿਛਲੇ ਸਮੇਂ ਜਲੂਸ ਨਿਕਲੇ ਨੇ, ਜੇ ਉਹਨਾਂ ਵਿਚ ਬਾਗੜੀ ਵੀਰ ਸ਼ਾਮਲ ਨਾ ਹੁੰਦੇ, ਜਾਂ ਦਿਲਚਸਪੀ ਨਾ ਲੈਂਦੇ ਤਾਂ ਉਨ੍ਹਾਂ ਜਲੂਸਾਂ ਦੀ ਸਫਲਤਾ ਯਕੀਨੀ ਨਹੀਂ ਸੀ ਹੋਣੀ।

ਚੌਧਰੀ ਦੇਵੀ ਲਾਲ ਜੁ ਸਦਾ ਹੀ ਪੰਜਾਬੀਆਂ, ਸਿੰਘਾਂ, ਖਾਸ ਕਰ ਨਾਮਧਾਰੀਆਂ ਦਾ ਵਿਰੋਧੀ ਰਿਹਾ ਹੈ, ਇਸ ਦੇ ਬਾਰੇ ਵੀ ਸਤਿਗੁਰਾਂ ਦਾ ਰੁਖ਼ ਬੜਾ ਨਰਮ ਸੀ। ਆਪ ਜੀ ਨੇ ਆਖਿਆ : ਜੇ ਚੌਧਰੀ ਦੇਵੀ ਲਾਲ ਕੇਵਲ ਵਿਰੋਧਤਾ ਛਡ ਕੇ ਚੰਗਿਆਈ ਤੇ ਆ ਜਾਣ ਤਾਂ ਸਾਨੂੰ ਵੀ ਉਹਨਾਂ ਵਲ ਵਤੀਰਾ ਬਦਲਣ ਵਿਚ ਸੰਕੋਚ ਨਹੀਂ ਕਰਨਾ ਚਾਹੀਦਾ।

ਦਬਵਾਲੀ ਵਿਚ, ਲੋਕਾਂ ਵਲੋਂ ਫੜੇ ਗਏ ਗੋਕੇ ਪਸ਼ੂਆਂ ਬਾਰੇ, ਜੁ ਕਸਾਈ ਬੰਬਈ ਕਲਕੱਤੇ ਦੀਆਂ ਕਤਲਗਾਹਾਂ ਵਿਚ ਲਿਜਾ ਰਹੇ ਸਨ, ਉਨ੍ਹਾਂ ਨੂੰ ਧਿਆਨ ਵਿਚ ਲਿਆ, ਸਤਿਗੁਰਾਂ ਕਿਹਾ : ਭਜਨ ਲਾਲ ਹੁਰਾਂ ਨੇ ਦੇਵੀ ਲਾਲ ਦੀ ਗਲਤ ਹਮਾਇਤ ਦੇ ਹੁਕਮ ਨੂੰ ਕੈਂਸਲ ਕਰਕੇ ਜੁ ਦਲੇਰੀ ਵਖਾਈ ਹੈ, ਉਹ ਸਾਰੇ ਹੀ ਗਊ ਹਿਤਕਾਰੀਆਂ ਦੀ ਮਦਦ ਕਰੇਗੀ।

ਅੰਤ ਵਿਚ ਸਤਿਗੁਰੂ ਜੀ ਨੇ ਕਾਂਗਰਸ (ਇੰਦਰਾ) ਦੇ ਲੀਡਰਾਂ ਅਤੇ ਹੋਰ ਪ੍ਰਤਿਸ਼ਠਤ ਵਿਅਕਤੀਆਂ ਦੇ ਨਾਮ ਲੈ ਕੇ ਫ਼ਰਮਾਇਆ : ਮੈਨੂੰ ਖੁਸ਼ੀ ਹੋਈ ਹੈ ਕਿ ਇਹ ਲੋਕ ਜੁ ਇਸ ਸਮਾਗਮ ਤੇ ਇਕੱਤਰ ਹੋਏ ਹਨ, ਸਾਨੂੰ ਸਫੂਰਤੀ ਦੇਣਗੇ ਅਤੇ ਆਪ ਵੀ ਸਾਡੀ ਸਹਿਮਤੀ ਅਤੇ ਸਹਿਯੋਗ ਨਾਲ ਸਰਸ਼ਾਰ ਹੋਣਗੇ।

ਮੰਚ ਸਕੱਤਰ ਹੋਣ ਦੇ ਨਾਤੇ ਸ੍ਰੀ ਸਤਿਗੁਰੂ ਜੀ ਅਤੇ ਉਨ੍ਹਾਂ ਦੇ ਨਿਜੀ ਸਕੱਤਰ ਤੋਂ ਖਿਮਾ ਮੰਗਣੀ ਪਈ ਕਿ ਜਿਸ ਕਾਰਜ ਨੂੰ 4 ਵਜੇ ਤਕ ਸਮਾਪਤ ਹੋ ਜਾਣਾ ਚਾਹੀਦਾ ਸੀ, ਉਹ ਮਸਾਂ 4.30 ਸ਼ਾਮ ਤਕ ਭੁਗਤ ਸਕਿਆ। ਮੇਰੇ ਲਈ ਵੀ ਵਾਧੂ ਟਾਈਮ ਲੈ ਜਾਣ ਦਾ ਇਹ ਪਹਿਲਾ ਹੀ ਸਮਾਂ ਸੀ। ਅਸਲ ਵਿਚ ਇਕ ਦੋ ਜ਼ਰੂਰੀ ਵਕਤਿਆਂ ਪਿਛੋਂ ਆ ਰਲੇ ਅਤੇ ਕੇਂਦਰੀ ਮੰਤਰੀ ਜੁ ਮੁਖ ਅਤਿਥੀ ਵੀ ਸੀ ਨੂੰ ਵਕਤ ਦੀ ਪਾਬੰਦੀ ਨਹੀਂ ਸੀ ਲਗਾਣਾ ਚਾਹੁੰਦਾ।

## ਸ੍ਰੀ ਜੀਵਨ ਨਗਰ ਵਿਚ

ਸਤਿਗੁਰੂ ਜੀ ਦੇ ਸਕੱਤਰ ਸੰਤ ਤਰਸੇਮ ਸਿੰਘ ਦਾ ਰੁੱਕਾ ਮੈਨੂੰ ਪਹਿਲਾਂ ਹੀ ਮਿਲ ਚੁਕਾ ਸੀ ਕਿ ਭੋਗ ਪੈਂਦਿਆਂ ਹੀ ਮੈਂ ਅਤੇ ਜਗਦੀਸ਼ ਸਿੰਘ ਜੀਵਨ ਨਗਰ ਪਹੁੰਚ ਜਾਈਏ। ਚੌਧਰੀ ਦਲਬੀਰ ਸਿੰਘ ਜੀਵਨ ਨਗਰ ਵੀ ਜਾ ਰਿਹਾ ਸੀ। (ਸ. ਅਵਤਾਰ ਸਿੰਘ ਨਮਿਤ 6 ਭੋਗ ਪਾਏ ਗਏ ਸਨ।) ਸਤਿਗੁਰੂ ਜੀ ਏਥੋਂ ਵਿਦਾ ਹੁੰਦੇ ਹੀ ਮਸਤਾਨ ਗੜ੍ਹ ਪਹੁੰਚ ਗਏ। ਏਥੇ ਕੁਛ ਸਰੀਰਾਂ ਨੂੰ ਬੁਲਾਇਆ ਗਿਆ ਸੀ।

5.30 ਸ਼ਾਮੀਂ ਪਹਿਲਾਂ ਚੌਧਰੀ ਦਲਬੀਰ ਸਿੰਘ ਅਤੇ ਇਲਾਕੇ ਦੇ ਜਾਣੇ ਮਾਣੇ ਜੱਟ ਤੇ ਚਉਧਰੀ ਅਤੇ ਨਾਮਧਾਰੀਆਂ 'ਚੋਂ ਮੁਖੀ ਆਦਮੀ ਵੀ ਜੀਵਨ ਨਗਰ ਪਹੁੰਚ ਗਏ। ਦਰਸ਼ਕ ਦੇ ਤੌਰ ਵੀ ਬਹੁਤ ਲੋਕ ਆ ਜੁੜੇ। ਜੀਵਨ ਨਗਰ ਸਿਮਰਨ ਮੰਦਰ ਵਿਚ ਇਕੱਤਰ ਸਭ ਨੂੰ ਜਲ ਪਾਨ ਦੀ ਸੇਵਾ ਪ੍ਰਾਪਤ ਹੋਈ। ਏਥੇ ਹੀ ਸ੍ਰੀ ਸਤਿਗੁਰੂ ਜੀ ਦੀ ਆਮਦ ਹੋ ਗਈ। ਜਲ ਪਾਣੀ ਉਪਰੰਤ ਆਓ ਭਗਤ ਦੇ ਸਥਾਨ ਤੇ ਸ੍ਰੀ ਸਤਿਗੁਰੂ ਜੀ ਨੇ ਚੌਧਰੀ ਹੁਰਾਂ ਨਾਲ ਇਕਾਂਤ ਲਈ।

ਇਸ ਤੋਂ ਪਹਿਲੋਂ ਸਤਿਗੁਰੂ ਜੀ ਨੇ ਚੌਧਰੀ ਸਾਹਿਬ ਤੇ ਨਾਲ ਆਏ ਲੋਕਾਂ ਨੂੰ

ਆਪਣੀ ਪਸ਼ੂਸ਼ਾਲਾ, ਨਾਲ ਹੋ ਕੇ ਵਖਾਈ। ਮੇਰੀ ਅਤੇ ਜਗਦੀਸ਼ ਸਿੰਘ ਦੀ ਭੁਪ ਤ੍ਰੇਹ ਨੂੰ ਸੰਤ ਰਣਧੀਰ ਸਿੰਘ ਨੇ ਘਰ ਬਿਠਾਲ ਪ੍ਰੇਮ ਅਤੇ ਅੰਨ ਜਲ ਨਾਲ ਤ੍ਰਿਪਤ ਕੀਤਾ।

ਬਾਹਰ ਆਇਆਂ ਪਤਾ ਲਗਾ, ਮੇਲਾ ਵਿੱਝੜ ਗਿਆ ਹੈ। ਸਤਿਗੁਰੂ ਜੀ ਮਸਤਾਨ ਗੜ੍ਹ ਤੇ ਦੂਜੇ ਲੋਕੀਂ ਘਰੋ ਘਰੀਂ ਚਲੇ ਗਏ ਹਨ। 6.30 ਸ਼ਾਮ ਦੇ ਹੋ ਚੁਕੇ ਸਨ।

## ਗੱਲ ਮਸਤਾਨ ਗੜ੍ਹ ਦੀ

ਜੋ ਬਚਨ ਸਤਿਗੁਰੂ ਜੀ ਸਾਡੇ ਨਾਲ ਜੀਵਨ ਨਗਰ ਕਰਨਾ ਸੀ, ਉਹ ਨਾ ਹੋ ਸਕਣ ਕਾਰਨ, ਸ਼. ਗੁਰਮੇਜ ਸਿੰਘ-ਸ. ਮੁਖਤਾਰ ਸਿੰਘ ਆਪਣੀ ਜੀਪ ਤੇ ਸਾਨੂੰ ਮਸਤਾਨ ਗੜ੍ਹ ਲੈ ਗਏ। ਅੱਧ ਚੰਦਰਮਾਂ ਦੀ ਸੁਖਾਵੀਂ ਚਾਨਣੀ ਵਿਚ ਮਸਤਾਨ ਗੜ੍ਹ ਦੀ ਕੋਠੀ ਬੜੇ ਮਾਣ ਨਾਲ ਆਪਣੇ ਆਲੇ ਦੁਆਲੇ 'ਚੋਂ ਉਚੀ ਹੋਈ ਖਲੋਤੀ ਸੀ। ਅਨੇਕਾਂ ਸਿੰਘ ਪਿਛਵਾੜੇ ਵਿਚ ਖਲੋਤੇ ਬੈਠੇ ਸਨ। ਕੁਝ ਚਿਰ ਸਤਿਗੁਰੂ ਜੀ ਦੀ ਉਡੀਕ ਕਰਦਿਆਂ ਪਤਾ ਲਗਾ ਕਿ ਮੱਛਰ ਦਾ ਏਥੇ ਨਾਮੋ ਨਿਸ਼ਾਨ ਨਹੀਂ। ਕੋਠੀ ਦੇ ਤਿੰਨੀਂ ਪਾਸੀਂ ਕੇਵਲ ਸਫ਼ੈਦੇ ਦੇ ਖੇਤ ਸਨ। ਸਫ਼ੈਦੇ ਦੀ ਉਮਰ ਅਜੇ ਇਕ ਇਕ, ਦੋ ਦੋ ਸਾਲ ਸੀ।

ਕੋਠੀ ਦੇ ਮੂਹਰਲੇ ਖ਼ਿੱਤੇ ਵਿਚ ਲੱਛੇਦਾਰ ਘਾਹ ਦੀ ਸ਼ਾਨ ਸੀ, ਵਿਚ ਇਕ ਦੋ ਝਾੜੀਆਂ ਬੋਘਣ ਬਿਲੀਆਂ ਦੀਆਂ, ਗੁਲਾਬੀ-ਉਨਾਬੀ।

ਸਤਿਗੁਰੂ ਜੀ ਮਸਾਂ ਕਿਤੇ 8.30 ਵਜੇ ਰਾਤੀਂ ਆਏ। ਆਪ ਜੀ ਦਮਦਮਾ, ਧਰਮਪੁਰਾ, ਸੰਤੋਖਪੁਰਾ ਆਦਿ ਪਿੰਡਾਂ 'ਚੋਂ ਹੋ ਕੇ ਪਰਤੇ ਸਨ। ਡਰਾਈਵਰ ਤੋਂ ਬਿਨਾ ਸੰਤ ਤਰਸੇਮ ਸਿੰਘ ਨਿਜੀ ਸਕੱਤਰ ਹੀ ਸਾਰਾ ਸਮਾਂ ਨਾਲ ਰਿਹਾ। ਪਤਾ ਲਗਾ ਹੈ ਕਿ ਸਵੇਰੇ ਟਿੱਬੇ ਵਾਲੇ ਖੂਹ ਦੀ ਜ਼ਮੀਨ ਪਧਰਾਣੀ ਹੈ, ਇਸ ਬਾਰੇ ਪਿੰਡਾਂ ਦੇ ਸਿੰਘਾਂ ਨੂੰ ਸਤਿਗੁਰੂ ਜੀ ਆਪ ਕੱਲ੍ਹ ਵਾਸਤੇ ਤਿਆਰ ਕਰਨ ਗਏ ਹਨ। ਆ ਕੇ ਸਤਿਗੁਰੂ ਜੀ ਨੇ ਇਸ਼ਨਾਨ ਕਰਨਾ ਸੀ। ਆਪ ਜੀ ਕੋਠੀ ਦੇ ਸਾਫ਼ ਸੁਥਰੇ ਜ਼ੀਨੇ ਤੇ ਬੈਠ ਕੇ ਪਜਾਮਾਂ ਆਦਿ ਬਸਤਰ ਉਤਾਰਨ ਲਗੇ ਤਾਂ ਸਾਨੂੰ ਆਵਾਜ਼ ਪਈ। ਮੈਨੂੰ ਦੱਸਿਆ ਗਿਆ ਕਿ ਕਈ ਵਾਰ ਆਪ ਨੂੰ ਮੇਰੀ ਲਿਖਤ ਬਾਰੇ ਜਵਾਬ-ਦਿਹ ਹੋਣਾ ਪੈਂਦਾ ਹੈ। ਮੇਰਾ ਉਤਰ ਹੁੰਦਾ ਹੈ : ਜਿਸ ਨੇ ਏਨੇ ਸਫ਼ੇ ਲਿਖੇ ਹਨ, ਉਹਨੂੰ ਕੀ ਆਖੀਏ। ਤੁਸੀਂ ਤਾਂ ਲੈ ਕੇ ਵੀ ਨਹੀਂ ਪੜ੍ਹਦੇ ? ਹੁਣ ਆਪਣੇ ਸਕੱਤਰ ਤਰਸੇਮ ਸਿੰਘ ਨੂੰ ਆਖਿਆ ਹੈ। ਉਹ ਪੜ੍ਹ ਕੇ ਗਲਤੀਆਂ ਲਾਂਦਾ ਹੈ।

ਸਾਡੇ ਸੌਣ ਬਹਿਣ ਦਾ ਪ੍ਰਬੰਧ ਡੇਰਾ ਮੁਖੀ ਸੰਤ ਪੂਰਨ ਸਿੰਘ ਨੇ ਮੁਨਾਸਬ ਥਾਂ ਕਰ ਦਿਤਾ। ਭੋਜਨ ਵਿਵਸਥਾ ਸਾਬਕਾ ਸੇਵਕ ਸੰਤ ਬਲਕਾਰ ਸਿੰਘ ਨੇ ਪੂਰੀ ਦਿਲਚਸਪੀ ਨਾਲ ਕਰ ਦਿਤੀ। ਰਾਤ ਬੜੀ ਭਰਪੂਰ ਇਕਾਂਤ ਵਿਚ ਬੀਤੀ।

ਅੱਜ ਦੀ ਗੱਲ ਬਾਤ ਵਿਚ ਸਤਿਗੁਰੂ ਜੀ ਨੇ, ਇਕ ਵਾਰ, ਨੰਬਰਦਾਰ ਅਮਰ ਸਿੰਘ ਦੀ ਪ੍ਰਸ਼ੰਸਾ ਕਰਦਿਆਂ ਕਿਹਾ : ਅਮਰ ਸਿੰਘ ਨੇ ਉਹ ਉਹ ਕੰਮ ਕਰ ਵਖਾਏ ਹਨ ਜੋ ਅਵਤਾਰ ਸਿੰਘ ਤੋਂ ਵੀ ਬਣ ਨਾ ਆਉਂਦੇ। ਹੁਣ ਤਾਂ ਮਹਾਰਾਜ ਜੀ ਨੇ ਵੀ ਇਸ ਨੂੰ ਤਸਲੀਮ ਕਰ ਲਿਆ ਹੈ।

## 21 ਸਤੰਬਰ 1980, ਐਤਵਾਰ
## ਮਸਤਾਨ ਗੜ੍ਹ (ਸਰਸਾ)

ਸਾਡੇ ਤਿਆਰ ਹੋਣ ਤਕ, ਸਤਿਗੁਰੂ ਜੀ ਆਸਾ ਦੀ ਵਾਰ ਵਾਸਤੇ ਸੰਤ ਨਗਰ ਚਲੇ ਗਏ ।

ਏਧਰ ਜਦੋਂ ਆਹਿਸਤਾ ਆਹਿਸਤਾ ਵਧਦੇ ਪ੍ਰਕਾਸ਼ ਵਿਚ ਮਸਤਾਨ ਗੜ੍ਹ ਕੋਠੀ ਦੀ ਸ਼ੋਭਾ ਨਿਹਾਰੀ ਤਾਂ ਤਬੀਅਤਾਂ ਬਸ਼ਾਸ਼ ਹੋ ਗਈਆਂ । ਸ਼ੁਧ ਸਾਫ਼ ਹਵਾ, ਦੁਆਲੇ ਸਫ਼ੈਦਿਆਂ ਦਾ ਕਤਾਰ ਬੱਧ ਜੰਗਲ, ਮਸਤਾਨ ਗੜ੍ਹ ਵਾਸੀਆਂ ਦਾ ਸਵੇਰੇ ਸਵੇਰੇ ਸਫ਼ਾਈ ਅਭਿਆਨ, ਘੰਟੇ ਘੰਟੇ ਬਾਅਦ ਟਾਈਮ ਦੀ ਸੂਚਨਾ ਦੇਣ ਵਾਲਾ ਘੜਿਆਲ, ਭਜਨ ਤੇ ਭਗਉਤੀਆਂ ਦੀਆਂ ਨਿਰੰਤਰ ਵਰਨੀਆਂ, ਗੁਰੂ ਕਾ ਲੰਗਰ, ਸਾਫ਼ ਸੁਥਰੀ ਗਊਸ਼ਾਲਾ ਆਦਿ । ਇਹ ਸਭ ਮਸਤਾਨ ਗੜ੍ਹ ਨੂੰ ਇਕ ਸੁੰਦਰ ਯੂਨਿਟ ਸਥਾਪਤ ਕਰਦੀਆਂ ਹਨ ।

ਦਿਨ ਦੇ ਚੜ੍ਹਾਅ ਨਾਲ ਘੁੱਗੀਆਂ, ਗੁਟਾਰਾਂ, ਚਿੜੀਆਂ, ਕਾਵਾਂ ਆਦਿ ਜਾਨਵਰਾਂ ਦੀਆਂ ਆਵਾਜ਼ਾਂ ਕੰਨੀਂ ਪੈਂਦੀਆਂ ਹਨ ਜੁ ਮਸਤਾਨ ਗੜ੍ਹ ਦਾ ਕੁਦਰਤ ਨਾਲ ਏਕਾਕਾਰ ਕਰਦੀਆਂ ਹਨ ।

### ਝਗੜੇ ਨਿਪਟਾਣ ਦੇ ਜਤਨ

ਜ਼ਰ, ਜ਼ੋਰੂ, ਜ਼ਮੀਨ ਕਿਤੇ ਵੀ ਉਪਾਧੀ ਦਾ ਮੂਲ ਹੋ ਸਕਦੀਆਂ ਹਨ । ਇਸ ਇਲਾਕੇ ਵਿਚ ਕਿਸਾਨੀ ਇਕੋ ਮਤਾਵਲੰਬੀਆਂ ਦੀ ਹੋਣ ਕਾਰਨ ਨਿਜੀ ਜਾਇਦਾਦ ਤੇ ਹਉਂ ਦੇ ਮਾਰਿਆਂ ਕਈ ਇਕ ਭਿਆਨਕ ਝਗੜੇ ਉਠ ਖਲੋਂਦੇ ਹਨ । ਪਰ ਇਸ ਇਲਾਕੇ ਵਿਚ ਮਾਲਿਕੀ ਦਾ ਇਕ ਸੁਖ ਹੈ ਕਿ ਜਦੋਂ ਵੀ ਕੋਈ ਧਿਰ ਜਾਂ ਵਿਵਾਦ ਵਾਲੀਆਂ ਦੋਵੇਂ ਧਿਰਾਂ ਸਤਿਗੁਰੂ ਜੀ ਦੀ ਸੇਵਾ ਵਿਚ ਆ ਜਾਣ, ਓਦੋਂ ਕਚਹਿਰੀ ਅਤੇ ਪੁਲਿਸ ਦੀ ਖੱਜਲ ਖੁਆਰੀ ਤੋਂ ਬਚਾਅ ਹੋ ਜਾਂਦਾ ਹੈ ।

ਅਜ ਕਲ੍ਹ ਏਥੇ ਦੋ ਹੀ ਪ੍ਰਧਾਨ ਝਗੜੇ ਹਨ ।

ਸਤਿਗੁਰੂ ਜੀ ਨੇ ਅੱਜ ਦੋਹਾਂ ਧਿਰਾਂ ਨੂੰ ਦੋਹਾਂ ਕੇਸਾਂ ਵਿਚ ਸਵੇਰੇ 6.00 ਵਜੇ ਮਸਤਾਨ ਗੜ੍ਹ ਆਉਣ ਲਈ ਆਦੇਸ਼ ਦਿਤਾ ਹੋਇਆ ਹੈ । ਅਤੇ ਵਖ ਵਖ ਧੜਿਆਂ ਦੇ ਹਮਾਇਤੀ ਵੀ ਵਖ ਵਖ ਪਿੰਡਾਂ 'ਚੋਂ ਏਥੇ ਪੁੱਜ ਰਹੇ ਹਨ । 7 ਵਜਦੇ ਨੂੰ ਕੋਠੀ ਦੇ ਨਾਲ ਲਗਦੇ ਪੱਛਮੀ ਇਹਾਤੇ ਵਿਚ, ਧ੍ਰੇਕਾਂ ਦੇ ਝੁੰਡ ਹੇਠ ਵਿਛੀਆਂ ਸਫ਼ਾਂ ਤੇ ਆ-ਆ ਬੈਠੀ ਜਾਂਦੇ ਹਨ । ਸਾਹਮਣੇ ਸਤਿਗੁਰੂ ਜੀ ਦੇ ਬੈਠਣ ਲਈ ਮੰਜਾ ਵਿਛਾ ਰਖਿਆ ਗਿਆ ਹੈ ।

### ਸਨੇਹ ਵਾ ਬਚਨ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਸਾ ਦੀ ਵਾਰ ਵਾਲੇ ਨਗਰੋਂ ਵਿਹਲੇ ਹੋ ਕੇ ਆ ਗਏ ਹਨ । ਅਜੇ ਆਪ ਜੀ ਕੋਠੀ ਵਿਚ ਹੀ ਹਨ ਕਿ 7.45 ਵਜੇ ਮੈਂ ਅਤੇ ਜਗਦੀਸ਼ ਸਿੰਘ ਵਿਦਾ-ਆਗਿਆ ਲੈਣ ਲਈ ਗੁਰੂ ਚਰਨਾਂ ਵਿਚ ਹਾਜ਼ਰ ਹੋਏ । ਸੱਰੋ

ਪਾਤਸ਼ਾਹ ਆਪਣੇ ਕਮਰੇ ਦੇ ਚੰਦੋਏ ਲਗੇ ਮੰਜੇ ਉਪਰ ਲੇਟੇ ਹੋਏ ਨੰਬਰਦਾਰ ਅਮਰ ਸਿੰਘ ਤੋਂ ਸ਼ਾਇਦ ਪੇਸ਼ ਹੋਏ ਕੇਸਾਂ ਬਾਰੇ ਜਾਣਕਾਰੀ ਲੈ ਰਹੇ ਸਨ। ਕੋਲ ਬੈਠੇ ਸਨ ਸੰਤ ਜਗਤਾਰ ਸਿੰਘ ਜੀ ਤੇ ਬੀਬਾ ਸਾਹਿਬ ਕੌਰ ਜੀ। ਤਰਸੇਮ ਸਿੰਘ ਨਿਜੀ ਸਕੱਤਰ ਦੁਆਰਾ ਸਾਡੇ ਆਉਣ ਦੀ ਪਰਵਾਨਗੀ ਪਿਛੋਂ ਜਾਂ ਅਸੀਂ ਅੰਦਰ ਪਹੁੰਚੇ ਤਾਂ ਸ੍ਰੀ ਸਤਿਗੁਰੂ ਜੀ ਨੇ ਚਰਨ ਪੁਆਂਦੀਓਂ ਸਾਡੇ ਵਲ ਕਰਦਿਆਂ ਬਚਨ ਕੀਤਾ : ਮੈਂ ਕਿਹਾ ਕਵੀ ਹੋਰਾਂ ਦਾ ਥੋੜ੍ਹਾ ਪੰਧ ਘਟਾ ਦੇਈਏ !

ਅਤੇ ਨਾਲ ਹੀ ਆਖਿਆ : ਮੈਂ ਇਕ ਗੱਲ ਤੁਹਾਨੂੰ ਦੱਸਣੀ ਸੀ, ਪਰ ਚੇਤੇ ਵਿਚ ਉੱਕਾ ਨਹੀਂ ਰਹੀ। ਸਾਹਮਣੇ ਵਲ ਬੈਠੇ ਗੁਰੂ ਸਪੁਤਰੀ ਬੀਬਾ ਜੀ ਨੇ ਤੁਰਤ ਕਿਹਾ : ਕਵੀ ਜੀ ਨੂੰ ਚਾਹੀਦਾ ਹੈ ਕਿ ਅੱਠੇ ਪਹਿਰ ਕੋਲ ਰਹਿਣ। ਜਦੋਂ ਵੀ ਕੋਈ ਬਚਨ ਦੱਸਣਾ ਹੋਵੇ ਤੁਰਤ ਨੋਟ ਕਰ ਲੈਣ। ਸਤਿਗੁਰੂ ਜੀ ਨੇ ਇਸ ਪਰਸੰਗ ਵਿਚ ਜੋ ਕੁਝ ਕਿਹਾ, ਮੇਰੇ ਲਈ ਤਕੜੀ ਖ਼ੁਰਾਕ ਸੀ। ਬੀਬਾ ਜੀ ਨੂੰ ਬਚਨ ਹੋਇਆ : ਕਵੀ ਜੀ ਸਦਾ ਹੀ ਮੇਰੇ ਕੋਲ ਰਹਿੰਦੇ ਹਨ, ਕਦੇ ਮਨ ਤੇ ਦੇਹ ਕਰਕੇ, ਕਦੇ ਕੇਵਲ ਮਨ ਕਰਕੇ। ਇਹ ਮੈਥੋਂ ਕਦੇ ਵੀ ਦੂਰ ਨਹੀਂ ਹੋਏ।

ਮੈਂ ਸਰੂਰਿਆ ਗਿਆ ਸਾਂ, ਚਰਨੀਂ ਹੱਥ ਲਾ ਨਿਕਲਣ ਦੀ ਕੀਤੀ।

ਹੁਣ ਜਗਦੀਸ਼ ਸਿੰਘ ਨੇ ਜੀਵਨ ਨਗਰ ਜਾਣਾ ਸੀ ਅਤੇ ਮੈਂ ਜਾਣਾ ਸੀ ਹਾਰਨੀ। ਅਸੀਂ 8.45 ਤੇ ਆਪਣੇ ਆਪਣੇ ਰਾਹ ਪੈ ਗਏ।

## ਸੁਖਦੇਵ ਸਿੰਘ ਭੰਗੂਰ

ਬਾਬਾ ਜੋਧ ਸਿੰਘ (105) ਹਾਰਨੀਆਂ ਦੀ ਪਹਿਲੀ ਫੋਟੋ, ਫਿਲਮ ਖਰਾਬ ਹੋ ਜਾਣ ਕਾਰਨ ਖ਼ਤਮ ਹੋ ਗਈ ਸੀ। ਦੁਬਾਰਾ ਮੈਨੂੰ ਹਾਰਨੀਆਂ ਲੈ ਜਾਣ ਦਾ ਸੰਤ ਸੁਖਦੇਵ ਸਿੰਘ ਨੂੰ ਕੱਲ੍ਹ ਹੀ ਹੁਕਮ ਹੋ ਗਿਆ ਸੀ। ਉਸ ਦੇ ਬਾਰੇ, ਮੋਟਰ ਸਾਈਕਲ ਤੇ, ਨਾਲੀ ਦੀ ਪਟੜੀ ਪਟੜੀ ਜਾਂਦਿਆਂ ਜੋ ਮੈਂ ਜਾਣ ਸਕਿਆ ਉਹਦੀ ਜ਼ਬਾਨੀ ਉਹ ਇੰਜ ਹੈ :

"ਮੈਂ ਸਰਦਾਰ ਉਮਰਾਉ ਸਿੰਘ ਭੰਗੂਰ ਦਾ ਲੜਕਾ ਹਾਂ। ਮੇਰੀ ਮਾਤਾ ਦਾ ਨਾਮ ਕਰਤਾਰ ਕੌਰ ਹੈ। ਮੈਂ ਹੁਣ ਸਤਿਗੁਰੂ ਜੀ ਦੀ ਸੇਵਾ ਵਿਚ ਸੁੱਖਣਾ ਦੇ ਰੂਪ ਆਇਆ ਹੋਇਆ ਹਾਂ। ਅੱਜ ਕਲ੍ਹ ਮੈਂ ਮਸਤਾਨ ਗੜ੍ਹ ਨਾਲ ਸੰਬੰਧਤ ਸਾਰੀ ਖੇਤੀਬਾੜੀ ਦਾ ਮੁੰਤਜ਼ਿਮ ਹਾਂ। ਮੇਰੇ ਮਾਂ ਬਾਪ ਦੇ ਘਰ ਬੱਚੇ ਥੋੜ੍ਹੀ ਉਮਰ ਦੇ ਹੋ ਕੇ ਗੁਜ਼ਰ ਜਾਂਦੇ ਸਨ। ਜਦੋਂ ਤੀਸਰਾ ਬੱਚਾ ਮੇਰਾ ਵੱਡਾ ਭਾਈ ਇੰਜ ਹੀ ਅਠਰਾਹ ਦੀ ਬਿਮਾਰੀ ਨਾਲ ਕਾਲਵਸ ਹੋ ਗਿਆ ਤਾਂ, ਜੀਵਨ ਨਗਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ, ਮੇਰੇ ਮਾਤਾ ਪਿਤਾ ਆਏ। ਭਰਾ ਮੇਰਾ ਬੇਸਵਾਸ ਹੋਇਆ ਪਿਆ ਸੀ। ਮਾਂ ਬਾਪ ਸਿਖਰ ਦੇ ਦੁਖੀ ਸਨ। ਜਦੋਂ ਕੋਲ ਬੈਠੀ ਸੰਗਤ ਉਠ ਕੇ ਚਲੀ ਗਈ ਤਾਂ ਸਤਿਗੁਰੂ ਜੀ ਕਿਰਪਾ ਪੂਰਵਕ, ਆਪ ਉਠ ਕੇ, ਨੈਣ ਭਰ ਉਛਲਦੇ, ਮੇਰੇ ਮਾਂ ਬਾਪ ਪਾਸ ਆਏ। ਸੋਗੀ ਮੂੰਹਾਂ ਦਾ ਕਾਰਨ ਪੁਛਿਆ। ਮੇਰੇ ਮਾਤਾ ਪਿਤਾ ਘਿਘਿਆ ਕੇ ਬੋਲੇ : ਬਾਰ ਬਾਰ ਇਹ ਤਕਲੀਫ਼ ਜਰੀ ਅਤੇ ਵੇਖੀ ਨਹੀਂ ਜਾਂਦੀ। ਪਹਿਲਾਂ ਪੇਟ ਵਿਚ ਸੰਭਾਲ, ਫਿਰ ਜਣੇਪੇ ਦੀਆਂ ਪੀੜਾਂ, ਫਿਰ 5-7 ਮਹੀਨਿਆਂ ਬਾਅਦ, ਆਪਣੇ ਸਾਹਮਣੇ ਬੱਚੇ ਨੂੰ

ਦਮ ਤੋੜਦੇ ਵੇਖਣਾ। ਇਹ ਤਾਂ ਨਰਕ ਹੈ ਜੀ!

''ਸਤਿਗੁਰੂ ਜੀ ਪਸੀਜ ਗਏ। ਲੜਕਾ ਵਖਾਣ ਲਈ ਆਖਿਆ। ਅਤੇ ਫਿਰ ਆਪ ਬੱਚੇ ਦਾ ਢਿਡ ਨੱਪ, ਘੁੱਟ, ਬੱਚੇ ਨੂੰ ਜਿਉਂਦਾ ਕਰ ਦਿਤਾ। ਮਾਂ ਨੇ ਸੁੱਖ ਲਿਆ : ਬੱਚਾ ਜੀਉਂਦਾ ਰਹੇ, ਗੁਰੂ ਘਰ ਸੇਵਾ ਲਈ ਮੱਥਾ ਟੇਕ ਦਿਆਂਗੇ।

''ਪਰ ਜਿਉਂ ਜਿਉਂ ਮੇਰਾ ਵੀਰ ਵੱਡਾ ਹੁੰਦਾ ਗਿਆ, ਮਾਂ ਪਿਉ ਦਾ ਉਸ ਨਾਲ ਮੋਹ ਵਧਦਾ ਗਿਆ। ਮਾਂ ਤਾਂ ਆਪਣੀ ਸੁੱਖਣਾਂ ਯਾਦ ਰਖ ਰਹੀ ਸੀ। ਬਾਪ ਸਮਝ ਰਿਹਾ ਸੀ, ਬੇਟਾ ਪੜ੍ਹ ਲਏ, ਵੱਡਾ ਹੋਣ ਤੇ ਵੇਖੀ ਜਾਵੇਗੀ। ਭਰਾ ਮੇਰਾ ਅਜੇ ਸਕੂਲੇ ਨਹੀਂ ਸੀ ਗਿਆ ਕਿ ਮੇਰਾ ਜਨਮ ਵੀ ਹੋ ਗਿਆ। ਮਾਂ ਨੇ ਸਤਿਗੁਰੂ ਜੀ ਦੇ ਘਰ ਹੀ ਜੋਦੜੀ ਕੀਤੀ। ਕੋਈ ਦਾਰੂ ਦਰਮਲ ਨਹੀਂ ਕਰਵਾਇਆ। ਸੁੱਖਣਾ ਦੇਣੀ ਉਸਨੂੰ ਕਦੇ ਵੀ ਨਹੀਂ ਸੀ ਭੁੱਲੀ। ਪਰ ਵੱਡੇ ਵੀਰ ਦੇ ਜੁਆਨ ਹੋਇਆਂ, ਉਸਦੇ ਆਸਰੇ ਖੇਤੀ ਬਾੜੀ ਛੱਡ, ਪਿਤਾ ਨੇ ਚੁਧਰੰਮੇ ਦਾ ਕੰਮ ਸੰਭਾਲ ਲਿਆ।

''ਪਿਤਾ ਸੁੱਖਣਾ ਟਾਲਦਾ ਰਿਹਾ। ਮਾਂ ਇਸ ਫਿਕਰ ਨਾਲ ਬੇਹਾਲ ਰਹਿਣ ਲਗੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਦਾ ਉਹਲਾ ਕਰ ਗਏ। ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਬਿਰਾਜਮਾਨ ਹੋਏ। ਏਧਰ ਮੈਂ ਵੀ ਨਿਰੋਗ ਜੁਆਨ ਹੋ ਰਿਹਾ ਸਾਂ। ਮਸਤਾਨਗੜ੍ਹ ਵਿਚ ਪਹਿਲਾ ਜਪ ਪ੍ਰਯੋਗ ਮੇਲਾ ਹੋਇਆ। ਸਤਿਗੁਰੂ ਸਾਡੇ ਪਿੰਡ ਭੰਗੂਰ (ਜ਼ਿਲਾ ਸਰਸਾ) ਆਏ। ਮੇਰੇ ਬਾਪ ਦੇ ਘਰ ਹੁਣ ਪੰਜ ਪੁੱਤਰ ਸਨ। ਸਤਿਗੁਰਾਂ ਹੁਕਮ ਕੀਤਾ : ਜੀਹਦੇ ਪੰਜ ਪੁੱਤਰ ਹੋਣ ਉਹ ਇਕ ਗੁਰੂ ਘਰ ਦੀ ਸੇਵਾ ਲਈ ਦੇਵੇ! ਪਿੰਡ ਵਿਚ 5-7 ਟੱਬਰ ਹੋਰ ਵੀ ਅਜਿਹੇ ਮਿਲ ਗਏ। ਜਦੋਂ ਸਤਿਗੁਰੂ ਜੀ ਨੇ ਸਾਡੇ ਵਲ ਧਿਆਨ ਕੀਤਾ ਤਾਂ ਮੇਰੇ ਭਰਾ ਤੋਂ ਮੈਨੂੰ ਹੀ ਤਰਜੀਹ ਦਿਤੀ ਗਈ। ਅਤੇ ਜਦੋਂ ਅਸੀਂ ਮੇਲਾ ਭੁਗਤਾ ਕੇ ਘਰ ਪਰਤੇ ਤਾਂ ਮੇਰੀ ਮਾਤਾ ਨੇ ਅਰਜ਼ ਕੀਤੀ : ਦੀਨ ਦਿਆਲ, ਇਹ ਬੱਚਾ ਆਪ ਜੀ ਲਈ ਸੁੱਖਿਆ ਹੈ, ਪਹਿਲਾ ਬੱਚਾ, ਆਪ ਇਹ ਲੈ ਜਾਓ। ਪਰ ਸਤਿਗੁਰੂ ਜੀ ਨੇ ਮੇਰੇ ਮਾਪਿਆਂ ਨੂੰ ਕਹਿ ਕੇ ਮੈਨੂੰ ਹੀ ਪ੍ਰਾਪਤ ਕਰ ਲਿਆ। ਅਤੇ ਮੇਰੇ ਤੇ ਸਤਿਗੁਰਾਂ ਦੀ ਏਨੀ ਕਿਰਪਾ ਹੈ ਕਿ ਹਰ ਤਰ੍ਹਾਂ ਸੁਖੀ ਜੀਵਨ ਦਾ ਮਜ਼ਾ ਮਾਣ ਰਿਹਾ ਹਾਂ।''

ਗੱਲਾਂ ਬਾਤਾਂ ਕਰਦਿਆਂ ਅਸੀਂ ਹਾਰਨੀ ਪਹੁੰਚ ਗਏ। ਬਾਬਾ ਬੋਧ ਸਿੰਘ ਦੀ ਮੇਰੇ ਦੁਆਰਾ ਫੋਟੋ ਲੈਣ ਉਪਰੰਤ ਸੁਖਦੇਵ ਸਿੰਘ ਮੈਨੂੰ ਰਾਣੀਆਂ ਛੱਡ ਗਿਆ। ਏਥੇ ਮੇਰਾ ਵਡਾ ਦਾਮਾਦ ਬਲਬੀਰ ਸਿੰਘ ਢਿਲੋਂ ਤੇ ਪੁੱਤਰੀ ਉਪਮੇਸ਼ ਮੈਨੂੰ ਉਡੀਕ ਰਹੇ ਸਨ।

## ਸਤਿਗੁਰੂ ਜੀ ਮੰਡੀ (ਹਿ: ਪ੍ਰ:) ਨੂੰ

ਸ. ਢਿੱਲੋਂ ਨੇ ਮੈਨੂੰ ਦੱਸਿਆ ਕਿ ਅੱਜ ਅੰਮ੍ਰਿਤਵੇਲੇ ਹੀ ਸਤਿਗੁਰੂ ਜੀ ਦਾ ਸਾਬਕਾ ਸੇਵਕ ਸੰਤ ਬਲਕਾਰ ਸਿੰਘ ਮੰਡੀ ਹਿਮਾਚਲ ਜਾਣ ਲਈ ਬਸ ਤੇ ਚੜ੍ਹਿਆ ਹੈ। ਸਤਿਗੁਰੂ ਜੀ ਅੱਜ ਸ਼ਾਮ ਨੂੰ ਕਿਸੇ ਮੌਕੇ ਤੁਰਨ ਗੇ। ਭੈਣੀ ਸਾਹਿਬ ਹੁੰਦੇ ਹੋਏ ਮੰਡੀ ਪਹੁੰਚਣ ਗੇ।

## 23 ਸਤੰਬਰ 1980, ਮੰਗਲਵਾਰ
## ਨਵੀਂ ਦਿੱਲੀ

### ਭੁੰਤਰੋਂ ਸੁਨੇਹਾ

ਮੈਂ ਕੱਲ 1.30 ਦੁਪਹਿਰ ਤਕ ਆਪਣੇ ਘਰ ਰਾਜੌਰੀ ਗਾਰਡਨ ਪਹੁੰਚ ਗਿਆ। ਪਰ ਅੱਜ ਸਵੇਰੇ 9.30 ਵਜੇ ਮੇਰਾ ਤੀਜਾ ਦਾਮਾਦ ਸ. ਕੇਹਰ ਸਿੰਘ ਹਮਰਾਹੀ, ਸਾਰੀ ਰਾਤ ਦਾ ਸਫਰ ਕਰਕੇ ਭੁੰਤਰੋਂ (ਕੁੱਲੂ ਦਾ ਹਵਾਈ ਅੱਡਾ) ਦਿੱਲੀ ਪਹੁੰਚ ਗਿਆ। ਉਸ ਤੋਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ, ਬੀਤੀ ਰਾਤੀਂ, ਮਨਾਲੀ (ਹਿਮਾਚਲ ਪ੍ਰਦੇਸ) ਪਹੁੰਚਣ ਲਈ ਭੁੰਤਰੋਂ ਲੰਘਦਿਆਂ ਉਸਦਾ ਪਤਾ ਕਰਦੇ ਗਏ। ਉਸ ਕਿਹਾ : ਮੈਨੂੰ ਦਿੱਲੀ ਜਾਣ ਲਈ ਔਟ (ਹਿ: ਪ੍ਰ:) ਤੋਂ ਬਸ ਫੜਨੀ ਸੀ। ਸਤਿਗੁਰੂ ਜੀ ਨੇ ਸ. ਕੁਲਬੀਰ ਸਿੰਘ (ਕੁੱਲੂ) ਨੂੰ ਆਗਿਆ ਕੀਤੀ ਇਕ ਸਕੂਟਰ ਤੇ ਮੈਨੂੰ ਲੈ ਜਾਵੇ। ਪਰ ਮੈਂ ਟਿਕਟ ਲੈ ਬਸ ਵਿਚ ਬੈਠ ਚੁਕਾ ਸਾਂ। ਸਨਿੰਮਰ ਖਿਮਾ ਮੰਗ ਲਈ ਸਿੰਘ ਤੋਂ।

## 24 ਸਤੰਬਰ 1980, ਬੁਧਵਾਰ
## ਨਵੀਂ ਦਿੱਲੀ

ਅੱਜ ਹਰਭਜਨ ਸਿੰਘ ਸਿਤਾਰ ਸ੍ਰੀ ਭੈਣੀ ਸਾਹਿਬ ਤੋਂ ਆਇਆ। ਉਸਨੇ ਕੱਲ੍ਹ ਆਪਣੇ ਜਥੇ ਨਾਲ ਇਕ ਗ਼ੈਰ ਨਾਮਧਾਰੀ ਗੁਰਦੁਆਰੇ ਵਿਚ ਕੀਰਤਨ ਕੀਤਾ। ਇਹ ਨਾਮਧਾਰੀ ਢੰਗ ਦਾ ਅਰਥਾਤ ਕਲਾਸੀਕਲ ਕੀਰਤਨ ਸੀ। ਸੰਗਤ ਨੂੰ ਪਤਾ ਲਗਾ ਕਿ ਨਾਮਧਾਰੀ ਕੈਸਾ ਸੁਰ ਅਤੇ ਰਾਗ ਵਿਚ ਕੀਰਤਨ ਕਰਦੇ ਹਨ।

ਹਰਭਜਨ ਸਿੰਘ ਤੋਂ ਇਹ ਵੀ ਪਤਾ ਲਗਾ ਕਿ ਸਾਲਾਨਾ ਜਪ ਪ੍ਰਯੋਗ ਦੀਆਂ ਤਾਰੀਖਾਂ 26 ਸਤੰਬਰ ਤੋਂ ਆਰੰਭ ਹੁੰਦੀਆਂ ਹਨ। ਸ੍ਰੀ ਸਤਿਗੁਰੂ ਜੀ ਇਕ ਦਿਨ ਪਹਿਲਾਂ ਭੈਣੀ ਸਾਹਿਬ ਪਹੁੰਚ ਜਾਣਗੇ। ਪ੍ਰਯੋਗ ਦੀ ਸਮਾਪਤੀ 20 ਅਕਤੂਬਰ 1980 ਨੂੰ ਹੋ ਜਾਵੇਗੀ।

### ਸੇਖੀ ਦਾ ਪਿਤਾ ਸੁਰਗਵਾਸ

ਸੁਖਵਿੰਦਰ ਸਿੰਘ ਪਿੰਕੀ ਤੇ ਉਸਦਾ ਵਡਾ ਭਰਾ ਸੁਖਦੇਵ ਸਿੰਘ (ਭੈ: ਸਾ:) ਮੈਨੂੰ ਗੁਰਦੇਵ ਸਿੰਘ ਸਰੌਦ ਕੇ ਘਰ ਆਏ, ਮਿਲੇ। ਸੁਖਦੇਵ ਸਿੰਘ ਨੇ ਦੱਸਿਆ ਕਿ ਸੰਤ ਕਰਤਾਰ ਸਿੰਘ-ਬਲਵੰਤ ਸਿੰਘ ਸੇਖੀਆਂ ਦਾ ਪਿਤਾ ਬਾਬਾ ਈਸ਼ਰ ਸਿੰਘ 22 ਸਤੰਬਰ 1980 ਨੂੰ ਪੂਰਾ ਹੋ ਗਿਆ ਹੈ। ਅੱਜ ਸਵੇਰੇ ਸੰਤ ਮਹਿੰਦਰ ਸਿੰਘ-ਬਲਵੰਤ ਸਿੰਘ ਬਾਲੀ ਨਗਰ ਸੰਤ ਬਲਵੰਤ ਸਿੰਘ ਸੇਖੀ ਦੇ ਘਰ ਲਾਜਪਤ ਨਗਰ ਗਏ ਸਨ। ਬਾਬਾ ਈਸ਼ਰ ਸਿੰਘ ਜੀ ਆਪਣੇ ਛੋਟੇ ਸਪੁਤਰ ਸੰਤ ਬਲਵੰਤ ਸਿੰਘ ਵਲ ਰਿਹਾ ਕਰਦੇ ਸਨ।

## 25 ਸਤੰਬਰ 1980, ਵੀਰਵਾਰ
## ਨਵੀਂ ਦਿੱਲੀ

### ਬਖਸ਼ਸ਼ ਸਪੁਰਦਗੀ

ਮੈਂ ਕਾਫ਼ੀ ਲੰਮੇ ਅਰਸੇ ਤੋਂ ਡਾ: ਅਮਰ ਭਾਰਤੀ ਵੱਲ ਨਹੀਂ ਗਿਆ ਸਾਂ। ਸਤਿਗੁਰੂ ਜੀ ਨਾਲ ਹੀ ਉਸ ਦਿਨ ਦੋ ਮਿੰਟ ਉਸ ਦੇ ਘਰ ਬੈਠਾ ਸਾਂ। ਸਤਿਗੁਰੂ ਜੀ 16.9.80 ਨੂੰ ਮੈਨੂੰ ਦੋ ਕਲਮਾਂ ਬਖਸ਼ਸ਼ ਕਰ ਗਏ ਸਨ। ਇਕ ਡਾ: ਅਮਰ ਭਾਰਤੀ ਲਈ, ਇਕ ਮੇਰੇ ਵਾਸਤੇ।

ਅੱਜ ਸਵੇਰੇ ਮੈਂ ਅਤੇ ਮੇਰਾ ਦਾਮਾਦ ਸ. ਕੇਹਰ ਸਿੰਘ ਹਮਰਾਹੀ ਡਾ: ਭਾਰਤੀ ਦੇ ਘਰ, ਹਰੀ ਨਗਰ (ਘੰਟਾ ਘਰ) ਗਏ।

ਮੈਂ ਸ੍ਰੀ ਸਤਿਗੁਰੂ ਜੀ ਵਲੋਂ ਬਖਸ਼ਸ਼ ਕੀਤੀ ਕਲਮ ਸ੍ਰੀ ਭਾਰਤੀ ਦੇ ਸਪੁਰਦ ਕੀਤੀ। ਮੈਨੂੰ ਉਹਨਾਂ ਨਿਰਭਾਵ ਜਿਹੀ ਅਵਸਥਾ ਵਿਚ ਆਖਿਆ : ਚੰਗਾ ਹੋਇਆ ਇਹ ਆ ਗਈ, ਮੈਂ ਇਸਦੀ ਵਰਤੋਂ ਕਰਾਂਗਾ।

### ਸਿਰਦਾਰ ਕਪੂਰ ਸਿੰਘ ਬਾਰੇ

ਡਾ: ਅਮਰ ਭਾਰਤੀ ਤੋਂ ਪਤਾ ਲਗਾ ਕਿ ਸ. ਕਪੂਰ ਸਿੰਘ ਆਈ. ਸੀ. ਐਸ. ਨੇ ਭਾਪਾ ਪ੍ਰੀਤਮ ਸਿੰਘ ਨਵਯੁਗ ਪ੍ਰੈਸ ਵਾਲਿਆਂ ਉਤੇ ਫੌਜਦਾਰੀ ਕੇਸ ਕਰ ਦਿਤਾ ਹੈ, ਪੁਸਤਕ 'ਸਤਿਗੁਰ ਤਿਸਕਾ ਨਾਉ' ਆਧਾਰ ਤੇ ਕਿ ਉਸ ਵਿਚ ਉਹਦੀ ਪੁਸਤਕ ਅਤੇ ਅ-ਸੰਬੰਧਤ ਹਵਾਲਾ ਦੇ ਕੇ ਲੇਖਕ ਅਤੇ ਪ੍ਰਕਾਸ਼ਕ ਨੇ ਉਸ ਨਾਲ ਧੋਖਾ ਕੀਤਾ ਹੈ। ਅਮਾਨਤ ਵਿਚ ਖਿਆਨਤ ਕੀਤੀ ਹੈ, ਸਿਖਇਜ਼ਮ ਦੇ ਪ੍ਰੋਫੈਸਰ ਨੂੰ ਬਦਨਾਮ ਕੀਤਾ ਹੈ। ਉਸਨੇ ਇਵਜ਼ਾਨੇ ਦੇ ਤੌਰ ਤੇ ਗਿਆਰਾਂ-ਗਿਆਰਾਂ ਹਜ਼ਾਰ ਰੁਪਏ ਦੀ ਦੋਹਾਂ ਤੋਂ ਮੰਗ ਕੀਤੀ ਹੈ।

ਡਾ: ਭਾਰਤੀ ਨੇ ਦੱਸਿਆ ਕਿ ਸ: ਕਪੂਰ ਸਿੰਘ ਬਲੈਕ ਮੇਲ ਕਰ ਰਿਹਾ ਹੈ ਇਸ ਨੇ ਭਾਪਾ ਪ੍ਰੀਤਮ ਸਿੰਘ ਹੁਰਾਂ ਤੇ ਪਹਿਲਾਂ ਵੀ ਇਕ ਕੇਸ ਕੀਤਾ ਹੋਇਆ ਹੈ।

### ਗੁਰਦੁਆਰਾ ਸੰਤ ਪੁਰੇ ਨਾਮਧਾਰੀ ਕੀਰਤਨ

ਡੇਰਾ ਸੰਭ ਪੁਰਾ, ਧਰਮ ਆਸ਼ਰਮ, 8/7 ਚੌਖੰਡੀ ਰੋਡ, ਤਿਲਕ ਨਗਰ ਦੇ ਸਤਵੇਂ ਗੱਦੀ ਨਸ਼ੀਨ ਸੰਤ ਪੂਰਨ ਸਿੰਘ ਜੀ ਨੇ ਸੰਤ ਭਾਈ ਮੱਲਾ ਸਿੰਘ ਜੀ ਮਹਾਰਾਜ ਦੀ 190 ਬਰਸੀ ਮਨਾਣ ਦਾ ਲੰਮਾ ਚੌੜਾ ਪ੍ਰੋਗਰਾਮ ਬਣਾਇਆ ਸੀ, ਜਿਸ ਵਿਚ ਨਾਮਧਾਰੀ ਸੰਗੀਤ ਵਿਦਿਆਲਾ ਦੇ ਉਸਤਾਦ ਹਰਭਜਨ ਸਿੰਘ ਨੂੰ ਵੀ ਭਾਗ ਲੈਣ ਦੀ ਬੇਨਤੀ ਕੀਤੀ ਗਈ ਸੀ। ਹਰਭਜਨ ਸਿੰਘ ਸਿਤਾਰ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਆਗਿਆ ਪ੍ਰਾਪਤ ਕੀਤੀ ਕਿ ਪਹਿਲਾਂ 'ਜਾਹੀਂ ਕੁਲ ਤੇ ਪ੍ਰਗਟ ਹੋਇ ਤਾਹੀਂ ਕੁਲ ਤੇ ਨਾਮ' ਮੰਗਲਾ ਚਰਣ ਕਰਕੇ ਕੀਰਤਨ ਕਰਨਾ। ਇਸ਼ਤਹਾਰ ਛਪ ਗਏ ਹਰਭਜਨ

ਸਿੰਘ ਦਾ ਨਾਮ ਦੇਕੇ ਵੀ । ਅੱਜ ਉਹੋ ਪ੍ਰੋਗਰਾਮ ਸੀ । ਮੈਂ ਵੀ ਇਸ ਕਾਰਜ ਕਰਮ ਸਮੇਂ ਸੰਤਪੁਰੇ ਗੁਰਦੁਆਰੇ ਪੁੱਜਾ ।

ਰਾਤੀਂ 8 ਤੋਂ 10 ਵਜੇ ਤਕ ਸ੍ਰੀ ਹਰਭਜਨ ਸਿੰਘ ਅਤੇ ਉਸ ਦੇ ਜਥੇ ਨੇ ਕੀਰਤਨ ਕਰਨਾ ਸੀ । ਸ਼੍ਰੀ ਗੁਰਦੇਵ ਸਿੰਘ, ਮੋਹਣ ਸਿੰਘ, ਸੁਖਦੇਵ ਸਿੰਘ ਅਤੇ ਸੁਖਵਿੰਦਰ ਸਿੰਘ ਪਿੰਕੀ ਹਰਭਜਨ ਸਿੰਘ ਦੇ ਨਾਲ ਸਨ । ਕੇਦਾਰਾ ਦੇ ਤਿੰਨ ਅਤੇ ਇਕ ਸ਼ਬਦ ਸਾਰੰਗ ਵਿਚ ਗੰਵਿਆਂ । ਸਰੋਤਿਆਂ ਨੇ ਜੋ ਸਾਰੇ ਹੀ ਗ਼ੈਰ ਨਾਮਧਾਰੀ ਨਰ ਨਾਰ ਸਨ, ਕੀਰਤਨ ਇਕਾਗਰ ਮਨ ਸੁਣਿਆਂ ਅਤੇ ਬੜੇ ਪ੍ਰਭਾਵਤ ਹੋਏ । ਕੀਰਤਨ ਅੰਤ ਤਕ ਦਰਜਨ ਭਰ ਨਾਮਧਾਰੀ ਸਿੰਘ ਵੀ ਸ਼ਾਮਲ ਹੋ ਗਏ ।

ਸੰਤ ਪੂਰਨ ਸਿੰਘ ਜੀ ਨੇ ਬਾਅਦਬ, ਮਿੱਠੇ ਅਤੇ ਮੁਨਾਸਬ ਸ਼ਬਦਾਂ ਨਾਲ ਨਾਮ-ਧਾਰੀਆਂ ਦੀ ਸੰਗੀਤ ਪ੍ਰਸਤੀ ਅਤੇ ਹਰਿਭਜਨ ਸਿੰਘ ਹੁਰਾਂ ਦੇ ਕੀਰਤਨ ਦੀ ਪਬਲਿਕ ਵਿਚ ਪ੍ਰਸੰਸਾ ਕੀਤੀ । ਸ਼ਬਦ ਕੀਰਤਨ ਤੋਂ ਪਹਿਲੋਂ ਵੀ ਅਤੇ ਪਿਛੋਂ ਵੀ ।

ਮੈਂ ਵੀ 3-4 ਮਿੰਟਾਂ ਵਿਚ ਦਸਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕੀਤੇ ਗਏ 1934 ਵਿਚ ਜਤਨਾਂ ਦੀ ਇਹ ਛੋਟੀ ਜਿਹੀ ਝਲਕ ਹੈ । ਇਸ ਉਦਮ ਦਾ ਵਿਕਾਸ ਕੀਤਾ ਜਾਣਾ ਚਾਹੀਦਾ ਹੈ । ਗੁਰੂ ਨਾਨਕ ਦੇ ਵਿਚਾਰਾਂ, ਆਦਰਸ਼ਾਂ ਅਤੇ ਮਰਿਆਦਾ ਦੇ ਮੌਜੂਦਾ ਰਾਹਬਰ ਸਤਿਗੁਰੂ ਜਗਜੀਤ ਸਿੰਘ ਸ਼ਾਸਤਰੀ ਸ਼ਬਦ ਸੰਗੀਤ ਵਲ ਵਿਸ਼ੇਸ਼ ਧਿਆਨ ਦੇ ਰਹੇ ਹਨ । ਇਹ ਜਥਾ ਉਹਨਾਂ ਦੀ ਕਿਰਪਾ ਦਾ ਫਲ ਹੈ ।

ਪ੍ਰੋਗਰਾਮ ਤੋਂ ਰਾਤੀਂ 11 ਵਜੇ ਵਿਹਲੇ ਹੋਏ ।

## 27 ਸਤੰਬਰ 1980, ਸ਼ਨੀਵਾਰ
## ਨਵੀਂ ਦਿੱਲੀ

ਅੱਜ ਰਾਤੀਂ ਅਸੀਂ ਦੋਵੇਂ ਜੀ ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਮਿਲਣ ਗਏ ਕਿ ਉਹ ਸ੍ਰੀ ਭੈਣੀ ਸਾਹਿਬ ਤੋਂ ਕੀ ਪ੍ਰੋਗਰਾਮ ਲਿਆਏ ਹਨ । ਉਹਨਾਂ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਨੇ ਕੱਲ੍ਹ ਅੰਮ੍ਰਿਤ ਵੇਲੇ ਤੋਂ ਆਪਣੇ ਜਪ ਤਪ ਦਾ ਨਿਜੀ ਕਾਰਜ ਕਰਮ ਸ਼ੁਰੂ ਕਰ ਦਿਤਾ ਹੈ ਅਤੇ ਪਹਿਲੇ ਫੈਸਲੇ ਮੁਤਾਬਕ 20 ਅਕਤੂਬਰ ਦੀ ਥਾਂ ਹੁਣ 17 ਅਕਤੂਬਰ ਨੂੰ, ਅਰਥਾਤ ਤਿੰਨ ਦਿਨ ਪਹਿਲਾਂ ਭੋਗ ਪਵੇਗਾ । ਇਸ ਤਬਦੀਲੀ ਦਾ ਕਾਰਨ ਡਾ: ਸੁਚਾਟ (ਹਿਜ਼ ਐਕਸੀਲੈਂਸੀ) ਵਲੋਂ ਪ੍ਰਾਰਥਨਾ ਪੱਤਰ ਹੈ ਕਿ ਉਸ ਦੀ ਧਰਮ ਧਰਤੀ (ਸਵੰਨਾ ਫੋਮ) ਵਿਚਲੇ ਵਿਸ਼ੇਸ਼ ਪ੍ਰੋਗਰਾਮ ਵਿਚ ਸਤਿਗੁਰੂ ਜੀ ਜ਼ਰੂਰ ਦਰਸ਼ਨ ਦੇਣ ।

### ਵਿਦਿਅਕ ਜਥਾ ਦਿਲੀ

ਕੇ-17 ਵਿਚ ਹੀ ਮੈਨੂੰ ਸੰਤ ਗੁਰਦੀਪ ਸਿੰਘ, ਸ. ਰਤਨ ਸਿੰਘ ਚੋਡਾ ਨਾਮਧਾਰੀ ਕਾਲੋਨੀ, ਸ. ਦਲਬੀਰ ਸਿੰਘ ਬਾਲੀ ਨਗਰ, ਸ. ਜਸਬੀਰ ਸਿੰਘ ਪੰਜਾਬੀ ਬਾਗ ਅਤੇ ਸ਼੍ਰੀ ਸਤਪਾਲ ਸਿੰਘ ਸਪੁਤਰ ਜਥੇਦਾਰ ਸੇਵਾ ਸਿੰਘ ਵੀ ਘਾਹ ਕਿਤੇ ਵਿਚ ਬੈਠੇ ਮਿਲੇ । ਇਹ ਨਾਮਧਾਰੀ ਵਿਦਿਅਕ ਜਥਾ ਦੀਆਂ ਸਰਗਰਮੀਆਂ ਬਾਰੇ ਸੋਚ ਰਹੇ ਸਨ । ਇਹ ਵੀ ਪਤਾ ਲਗਾ ਕਿ ਦਿੱਲੀ ਦੇ ਵਿਦਿਅਕ ਜਥੇ ਵਲੋਂ 21 ਸਤੰਬਰ ਨੂੰ ਇਕ ਤਕੜੀ

ਇਕੱਤਰਤਾ ਕੀਤੀ ਗਈ ਸੀ ਜਿਸ ਵਿਚ ਸ. ਹੰਸਪਾਲ ਦਾ ਐਮ. ਪੀ. ਚੁਣੇ ਜਾਣ ਤੇ ਸੁਆਗਤ ਕੀਤਾ ਗਿਆ।

ਸ. ਬਖਸ਼ੀਸ਼ ਸਿੰਘ-ਰਜਵੰਤ ਸਿੰਘ ਦੇ ਪਿਤਾ ਠੇਕੇਦਾਰ ਖੁਸ਼ਹਾਲ ਸਿੰਘ 16.9.80 ਨੂੰ ਚੜ੍ਹਾਈ ਕਰ ਗਏ ਸਨ ਉਨ੍ਹਾਂ ਨਮਿਤ ਸਾਧਾਰਨ ਪਾਠ ਦਾ ਭੋਗ ਏ-27, ਜਨਤਾ ਕਾਲੋਨੀ, ਰਘੁਬੀਰ ਨਗਰ ਵਿਚ ਪਾਇਆ ਗਿਆ।

## ਜਿਓਤੀ ਪਤਨੀ ਗੁਜ਼ਰ ਗਈ

ਡਾ: ਅਮਰ ਭਾਰਤੀ ਨਾਲ ਅੱਜ ਸ. ਕਰਤਾਰ ਸਿੰਘ ਪ੍ਰਾਗਰੈਸ ਪ੍ਰਿੰਟਰਜ਼, ਬਾਲੀ ਨਗਰ ਦੇ ਘਰ ਮੇਲ ਹੋਇਆ। ਉਹ ਆਪਣੇ ਭਤੀਜੇ, ਸੰਤ ਮੰਗਲ ਸਿੰਘ ਲਾਇਲਪੁਰੀ ਦੇ ਸਪੁਤਰ ਦੀ ਬਿਮਾਰ ਪਤਨੀ ਦੀ ਸੁਧ ਨੂੰ ਆਏ ਸਨ। ਇਹਨਾਂ ਦੱਸਿਆ ਕਿ ਮੇਰੇ ਚਿਰ ਮਿੱਤਰ ਸੰਤ ਨਿਰੰਜਨ ਸਿੰਘ ਜਿਓਤੀ, 7/52 ਰਮੇਸ਼ ਨਗਰ ਦੀ ਪਤਨੀ 13-14 ਦਿਨ ਪਹਿਲਾਂ ਗੁਜ਼ਰ ਗਈ ਸੀ, ਅੱਜ ਉਸ ਦੇ ਨਮਿਤ ਭੋਗ ਪਾਇਆ ਜਾ ਰਿਹਾ ਹੈ। ਮਿੱਤਰ ਦੇ ਇਕੱਲੇ ਰਹਿ ਜਾਣ ਦਾ ਧੱਕਾ ਲੱਗਾ।

## ਫਿੱਕੀ ਆਡੀਟੋਰੀਅਮ ਵਿਚ

ਮਨਚੰਦਾ ਦਿਉਂ ਜੁੜੇ ਬਣੇ ਅਸੀਂ ਦਿੱਲੀ ਦੇ ਫਿੱਕੀ ਆਡੀਟੋਰੀਅਮ ਵਿਚ ਚਲੇ ਗਏ। ਰਾਹ ਵਿਚ ਸ. ਮਨਚੰਦਾ ਦੀ ਗੱਲ ਬਾਤ ਤੋਂ ਪਤਾ ਲਗਾ ਕਿ ਸਤਿਗੁਰੂ ਜੀ, ਸੇਠ ਤਰਲੋਕ ਸਿੰਘ, ਮਨਚੰਦਾ ਤੇ ਸ. ਹੰਸਪਾਲ ਜੋ ਬਿਸਕੁਟ ਫੈਕਟਰੀ ਲਗਾਣ ਦੀ ਕੋਸ਼ਿਸ਼ ਕਰ ਰਹੇ ਸਨ ਹੈਦਰਾਬਾਦੀਆਂ ਸ. ਕਰਤਾਰ ਸਿੰਘ-ਰਾਜਿੰਦਰ ਨਾਲ ਮਿਲ ਕੇ, ਉਹਨਾਂ ਜਤਨਾਂ ਨੂੰ ਬੜੇ ਢੰਗ ਨਾਲ ਸਮਾਪਤ ਕਰ ਦਿਤਾ ਗਿਆ ਹੈ। ਹੁਣ ਸ. ਦਇਆ ਸਿੰਘ ਦੇ ਲੜਕੇ ਤੇ ਭਤੀਜਿਆਂ ਲਈ ਇਹ ਮੈਦਾਨ ਖਾਲੀ ਛੱਡ ਦਿਤਾ ਗਿਆ ਹੈ।

ਰਾਤੀਂ 7 ਵਜੇ ਅਸਾਂ ਫਿੱਕੀ ਆਡੀਟੋਰੀਅਮ ਵਿਚ ਸ੍ਰੀ ਸ਼ਾਹਿਦ ਪਰਵੇਜ਼ ਦੀ ਸਿਤਾਰ ਸੁਣੀ। ਫਿਰ ਰਾਜਨ ਸਾਜਨ (ਮਿਸ਼ਰਾ ਬੰਧੂਆਂ) ਦਾ ਚੰਦਰ ਕੌਂਸ, ਅੰਤ ਉਤੇ 'ਝੂਠੀ ਦੇਖੀ ਪ੍ਰੀਤ' ਸੁਣੀ। ਇਹਨਾਂ ਮਧੁਰ ਗਾਇਕਾਂ ਦੇ ਪਿਛੇ ਸਿਧੀ ਦਸਤਾਰ ਦੇ ਦਰਸ਼ਨ ਹੋ ਰਹੇ ਸਨ। ਗਾਇਕਾਂ ਦਾ ਸ਼ਾਗਿਰਦ ਸੋਹਣ ਸਿੰਘ ਭੈ: ਸਾ: ਪਿਛੇ ਬੈਠਾ ਸੀ। ਅਜੇ ਸੁਖਦੇਵ ਸਿੰਘ ਕੋਲ ਨਹੀਂ ਸੀ।

ਸ. ਮਨਚੰਦਾ ਨੇ ਰਾਤੀਂ 12 ਵਜੇ ਸਾਨੂੰ ਘਰ ਪੁਚਾਣ ਦੀ ਸੇਵਾ ਵੀ ਕੀਤੀ।

## ਅਮਰੀਕਾ ਨੂੰ ਮਨਚੰਦਾ ?

ਸ. ਸੁਰਿੰਦਰ ਸਿੰਘ ਮਨਚੰਦਾ ਨੇ ਇਹ ਵੀ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਨੇ ਉਸ ਨੂੰ ਅਮਰੀਕਾ ਵਿਚ ਕਾਰੋਬਾਰ ਅਤੇ ਰਿਹਾਇਸ਼ ਬਣਾਣ ਦੀ ਆਗਿਆ ਕੀਤੀ ਹੈ। ਅਤੇ ਇਹ ਬੁਧਵਾਰ ਨੂੰ ਸਿੱਧਾ ਅਮਰੀਕਾ ਜਾ ਰਿਹਾ ਹੈ। ਮਗਰੋਂ ਪਤਾ ਲਗਾ ਕਿ ਫਲਾਈਟ ਹੋਰ ਅਗੇ ਤੇ ਜਾ ਪਈ ਹੈ।

ਮਨਚੰਦਾ ਦਾ ਇਹ ਵੀ ਕਹਿਣਾ ਸੀ ਕਿ ਵਿਦੇਸ਼ ਯਾਤਰਾ ਸ਼ੁਰੂ ਕਰਨ ਤੋਂ ਪਹਿਲੋਂ ਸ੍ਰੀ ਸਤਿਗੁਰੂ ਜੀ ਨੇ ਉਹਦੇ ਕਰੋਲ ਬਾਗ ਮਕਾਨ ਵਿਚ ਖੂਹੀ ਲਗਵਾਣ ਲਈ ਟੱਪ ਲਾਉਣ ਦੀ ਕਿਰਪਾ ਵੀ ਕੀਤੀ ।

## ਭਮਰੇ ਦੀ ਚਿੱਠੀ

ਇੰਗਲੈਂਡ ਦੇ ਸ਼ਹਿਰ ਮੇਡਨਹੈੱਡ ਦੇ ਵਾਸੀ ਮੇਰੇ ਮਿੱਤਰ ਖੜਕ ਸਿੰਘ ਭਮਰਾ ਦੀ 23.9.80 ਦੀ ਲਿਖੀ ਇਕ ਚਿੱਠੀ ਮੈਨੂੰ ਅੱਜ ਮਿਲੀ । ਉਸ ਦਾ ਕੁਝ ਭਾਗ ਨੋਟ ਕਰਨ ਵਾਲਾ ਹੈ :

"ਮੈਨੂੰ ਪਤਾ ਹੈ ਮੈਂ ਤੇਰੇ ਦਰਬਾਰ ਵਿਚ ਕਸੂਰਵਾਰ ਹਾਂ । ਸੱਚ ਜਾਣੀਂ ਮੈਨੂੰ ਸਮਾਂ ਈ ਨਹੀਂ ਮਿਲਿਆ ਕਿ ਤੁਹਾਡੇ ਨਾਲ ਆਈਆਂ ਚਿੱਠੀਆਂ ਦੀਆਂ ਗੱਲਾਂ ਕਰ ਲਵਾਂ । ਸ਼ਾਇਦ ਕੋਈ ਤਰੰਗ ਭੀ ਉਠਦਾ ਹੋਵੇਗਾ ਪਰ ਮੈਂ ਸਮਝਦਾ ਹਾਂ ਉਹ ਮਸਨੂਈ ਤਰੰਗ, ਬੈਰੰਗ ਚਿੱਠੀ ਵਾਂਗ ਮੁੜ ਜਾਂਦਾ ਹੋਵੇਗਾ ? (ਨਖ਼ਰਾ) ਇਹ ਵੀ ਤੁਹਾਨੂੰ ਪਤਾ ਸੀ ਕਿ ਤੁਹਾਡੀ ਚਿੱਠੀ ਕੋਈ ਇਕ ਹਫਤਾ ਹੀ ਪਹਿਲਾਂ, ਸਤਿਗੁਰੂ ਜੀ ਦੇ ਦਰਸ਼ਨ ਹੋਣ ਤੋਂ, ਮਿਲੀ ਸੀ । ਕੁਝ ਮਨ ਨੂੰ ਇੰਜ ਭਾਸਦਾ ਸੀ ਕਿ ਜ਼ਰੂਰ ਹੀ ਆਪ ਐਤਕੀਂ ਆਓਗੇ । ਇਸ ਕਰਕੇ ਉੱਤਰ ਉਸੇ ਵੇਲੇ ਨਹੀਂ ਦਿਤਾ ਗਿਆ ।

"ਫਿਰ ਸਤਿਗੁਰੂ ਜੀ ਕਿਰਪਾ ਕੀਤੀ । ਬਸ ਫਿਰ ਨਾਲ ਹੀ ਨਾਲ ਚਲਦੇ ਗਏ । (ਇਹਨਾਂ ਦੇ ਆਇਆਂ) ਘਰ ਬਾਰ ਦੁਕਾਨ ਭੁਲ ਜਾਂਦੇ ਹਨ ।

"ਐਤਕਾਂ ਦੌਰਾ ਬਹੁਤ ਹੀ ਚੰਗਾ ਹੋਇਆ । ਹਰ ਸਜਣ ਸੱਚੇ ਪਾਤਸ਼ਾਹ ਜੀ ਦੀਆਂ ਖੁਸ਼ੀਆਂ ਅਨੁਭਵ ਕਰ ਰਿਹਾ ਹੈ । ਇੱਕੋ ਹੀ ਗੱਲ ਨੇ ਇਸ ਦੌਰੇ ਨੂੰ ਕਿਰਕਿਰਾ ਕਰ ਦਿਤਾ ਮਹਿੰਦਰ ਸਿੰਘ ਦੀ ਮੌਤ ਐਕਸੀਡੈਂਟ ਨਾਲ ਹੋ ਗਈ । ਉਸ ਦਿਨ ਲੰਗਰ ਵੀ ਸਤਿਗੁਰੂ ਜੀ ਦਾ ਓਥੇ ਸੀ । ਉਹ ਮੇਰਾ ਭਤੀਜਾ ਸੀ । ਰਮਫੋਰਡ ਵਾਲੇ ਗਿਆਨੀ ਹਰਭਜਨ ਸਿੰਘ ਦਾ ਲੜਕਾ ਸੀ । ਗਿਆਨੀ ਜੀ ਪਹਿਲਾਂ, 10 ਸਾਲ ਹੋਏ ਚੜ੍ਹਾਈ ਕਰ ਗਏ ਸਨ ।

"ਦੋ ਹਫ਼ਤੇ ਦਾ ਦੌਰਾ ਸਮਾਪਤ ਕਰਕੇ ਫਿਰ ਯੋਰਪ ਨੂੰ । ਪਹਿਲਾਂ ਜਰਮਨੀ ਤੁਹਾਡੇ ਬੱਚਿਆਂ ਪਾਸ (ਅਮਰਜੀਤ, ਜਸਵਿੰਦਰ) । ਉਹਨਾਂ ਜੋ ਸੁਆਗਤ ਕੀਤਾ ਉਹ ਸ੍ਰੀ ਸਤਿਗੁਰੂ ਜੀ ਪਾਸੋਂ ਪੁਛ ਲੈਣਾ । ਜਦੋਂ ਕਿ ਉਹ ਦੋਵੇਂ ਹੀ ਸਨ ਤੀਜਾ ਕੋਈ ਇੰਡੀਅਨ ਨਹੀਂ ਸੀ । ਸਤਿਗੁਰੂ ਜੀ ਨਾਲ ਗਿਆਨ ਕੌਰ (ਭਮਰਾ ਪਤਨੀ) ਭੀ ਜਰਮਨੀ ਜਾ ਆਈ ਹੈ ।

"ਇਕ ਹਫਤੇ ਪਿਛੋਂ ਫਿਰ ਸਤਿਗੁਰੂ ਜੀ ਇੰਗਲੈਂਡ ਦਰਸ਼ਨ ਦਿਤੇ । ਦੋ ਦਿਨਾਂ ਮਗਰੋਂ ਕੈਨੇਡਾ ਅਮਰੀਕਾ ਨੂੰ ਤਿਆਰ ਹੋ ਗਏ । 10-12 ਦਿਨਾਂ ਪਿਛੋਂ ਫਿਰ ਇੰਗਲੈਂਡ ਵਾਸੀਆਂ ਨੂੰ ਦਰਸ਼ਨ ਹੋਏ । ਸ਼ਨੀਚਰਵਾਰ ਸ਼ਾਮ ਨੂੰ ਏਅਰ ਪੋਰਟ ਤੇ ਆਏ । ਐਤਵਾਰ ਸਾਰਾ ਦਿਨ ਸੰਗਤਾਂ ਦਰਸ਼ਨ ਕਰਦੀਆਂ ਰਹੀਆਂ । ਸੋਮਵਾਰ ਮੁੜ ਭਾਰਤ ਨੂੰ ।

"ਭਾਵ ਐਤਕਾਂ ਏਨਾ ਸਮਾਂ ਬਿਜ਼ੀ (ਰੁਝੇ) ਰਹਿਣ ਕਰਕੇ ਆਪ ਜੀ ਨੂੰ ਚਿੱਠੀ

ਨਹੀਂ ਪਾ ਸਕਿਆ। ਪਾਤਸ਼ਾਹ ਜੀਆਂ ਭੀ (ਆਪ ਜੀ ਨੂੰ) ਦੌਰੇ 'ਚ ਯਾਦ ਕੀਤਾ। ਕੋਈ ਬਚਨ ਕਰ ਰਹੇ ਸਨ, ਹੁਣ ਯਾਦ ਭੁਲ ਗਿਆ ਹੈ। ਹੁਕਮ ਕੀਤਾ, ਭਮਰੇ ਨੇ ਕਵੀ ਨੂੰ ਲਿਖ ਦੇਣਾ ਹੈ।

"ਹੁਣ ਅਮਰਜੀਤ ਜਸਵਿੰਦਰ ਪੱਕੇ ਤੋਰ ਤੇ ਜਰਮਨੀ ਚਲੇ ਗਏ ਹਨ। ਮਕਾਨ ਲੈ ਲਿਆ ਹੈ। ਸ੍ਰੀ ਸਤਿਗੁਰੂ ਜੀ ਬੜੀਆਂ ਖੁਸ਼ੀਆਂ ਬਖਸ਼ੀਆਂ ਹਨ। ਓਥੇ ਦੋ ਤਿੰਨ ਦਿਨ ਰਹਿ ਕੇ। ਇੰਗਲੈਂਡ ਦੀਆਂ ਸੰਗਤਾਂ ਨੂੰ ਦਸਦੇ ਹਨ ਭਮਰੇ ਨਾਲੋਂ ਭੀ ਅਗੇ ਹਨ ਮੈਨੂੰ।"

## ਸੱਗੂ ਦੀ ਚਿੱਠੀ

ਨੈਰੋਬੀ ਵਿਚ ਸਤਿਗੁਰੂ ਜੀ ਨਾਲ ਮੇਰੇ ਗਿਆਂ ਸ. ਜੁਗਿੰਦਰ ਸਿੰਘ ਸੱਗੂ ਸਪੁਤਰ ਸ. ਨਾਰਾਇਣ ਸਿੰਘ ਨਾਮਧਾਰੀ ਕਾਲੋਨੀ, ਰਮੇਸ਼ ਨਗਰ, ਉਹਨੀਂ ਦਿਨੀਂ ਏਥੇ ਹੀ ਅਟਕ ਗਿਆ ਸੀ। ਅੱਜਕਲ੍ਹ ਉਹ ਐਲਡੋਰੇਟ ਕੰਮ ਕਰਦਾ ਹੈ ਕੀਨੀਆ ਵਿਚ ਹੀ। ਉਸ ਨੇ ਇਕ ਮਹੀਨਾ ਪਹਿਲਾਂ (31.8.80) ਮੈਨੂੰ ਸੂਬਾ ਦਰਸ਼ਨ ਸਿੰਘ ਜੀ ਨੈਰੋਬੀ ਵਾਲਿਆਂ ਬਾਬਤ ਲਿਖਿਆ ਸੀ :

"ਸੂਬਾ ਜੀ ਦਾ ਵਕਤ ਕੁਝ ਠੀਕ ਨਹੀਂ ਲਗਦਾ। ਪਹਿਲਾਂ ਉਹਨਾਂ ਦੇ ਕੰਮ (site) ਤੇ ਚੋਰੀ/ਡਾਕਾ ਪਿਆ ਜਿਸ ਵਿਚ ਨੁਕਸਾਨ ਤਾਂ ਹੋਇਆ ਪਰ ਉਹਨਾਂ ਦਾ ਲੜਕਾ ਤੇ ਫੈਮਿਲੀ ਜਿਹੜੇ ਕਿ ਓਥੇ ਰਹਿੰਦੇ ਸਨ, ਉਹਨਾਂ ਦੀ ਜਾਨ ਬਚ ਗਈ।

"ਅਤੇ ਦੂਸਰਾ ਹਾਦਸਾ ਉਹਨਾਂ ਦਾ ਜਵਾਈ (ਮਹਿੰਦਰ ਸਿੰਘ) ਜਿਹੜਾ ਕਿ ਯੂ ਕੇ. ਰਹਿੰਦਾ ਸੀ 23.8.80 ਨੂੰ ਐਕਸੀਡੈਂਟ ਨਾਲ ਓਸੇ ਵੇਲੇ ਚੜ੍ਹਾਈ ਕਰ ਗਿਆ।

"ਲੇਕਿਨ ਸਤਿਗੁਰੂ ਜੀ ਦੀ ਕਿਰਪਾ ਨਾਲ, ਸਤਿਗੁਰੂ ਜੀ ਯੂ. ਕੇ. ਉਹਨਾਂ ਦੇ ਘਰ, ਅਤੇ ਏਥੇ ਮਹਾਰਾਜ ਜੀ ਦੇ ਹੋਣ ਕਾਰਨ ਸਮਾਂ ਕੁਛ ਠੀਕ ਰਿਹਾ। ਨਹੀਂ ਤੇ ਬੜਾ ਔਖਾ ਸਮਾਂ ਨਿਕਲਦਾ ਹੈ ਬੀਬੀਆਂ ਦੇ ਰੋਣ ਨਾਲ।"

### 29 ਸਤੰਬਰ 1980, ਸੋਮਵਾਰ
### ਨਵੀਂ ਦਿੱਲੀ

## ਆਸਾਵਰੀ ਦਾ ਸੰਗੀਤ ਪ੍ਰੋਗਰਾਮ

ਦਿੱਲੀ ਦੇ ਸੰਗੀਤ ਪ੍ਰੇਮੀਆਂ ਦੀ ਸੰਸਥਾ ਆਸਾਵਰੀ ਵਲੋਂ ਅੱਜ ਰਾਤ ਸੰਗੀਤ ਦਾ ਆਖਰੀ ਪ੍ਰੋਗਰਾਮ ਸੀ। ਕੁਮਾਰੀ ਸ਼ੋਭਨਾ ਨਾਰਾਇਣ ਦਾ ਨ੍ਰਿਤ, ਸ੍ਰੀ ਜਗਦੀਸ਼ ਪ੍ਰਸ਼ਾਦ ਦਾ ਗਾਇਨ ਅਤੇ ਉਸਤਾਦ ਅਮਜਦ ਅਲੀ ਖਾਂ ਦਾ ਸਰੋਦ ਵਾਦਨ ਸੀ। ਸਾਡਾ ਕਲਾਕਾਰ ਗਰੁਪ ਵੀ, ਸਮੇਤ ਮੇਰੇ ਅਤੇ ਮਨਚੰਦਾ ਦੇ, ਪੂਰਾ ਕਾਰਜ ਕਰਮ ਸੁਣਨ ਲਈ ਗਿਆ। ਸ. ਮਨਚੰਦਾ ਤਾਂ ਮਹਿੰਗਾ ਵੀਡੀਓ ਕੈਮਰਾ ਵੀ ਉਠਾ ਲਿਆਇਆ।

ਸ਼ੋਭਨਾ ਦਾ ਨ੍ਰਿਤ ਬਹੁਤ ਜ਼ੋਰਦਾਰ, ਜਗਦੀਸ਼ ਪ੍ਰਸ਼ਾਦ ਦਾ ਗਾਇਨ ਅੱਜ ਸਾਧਾਰਣ

ਪਰ ਉਸਤਾਦ ਅਮਜਦ ਦੀ ਸਰੋਦ, ਮੇਰੇ ਦੁਆਰਾ ਸੁਣੀਆਂ ਗਈਆਂ ਇਹਨਾਂ ਦੀਆਂ ਸਰੋਦਾਂ ਤੋਂ, ਸਭ ਤੋਂ ਵੱਧ ਉਤਕ੍ਰਿਸ਼ਠ ਸੀ। ਖਾਂ ਸਾਹਿਬ ਨੇ ਮਾਲਕੌਂਸ ਵਜਾਇਆ ਸੀ। ਨਾਮਧਾਰੀ ਦਰਸ਼ਨਾਂ ਵਾਲਾ ਗੁਰਦੇਵ ਸਿੰਘ ਆਪਣੇ ਉਸਤਾਦ ਨਾਲ ਤਾਨਪੂਰਾ ਛੇੜ ਰਿਹਾ ਸੀ। ਨਾਂਮਧਾਰੀ ਬੱਚਿਆਂ ਦਾ ਇੰਜ ਆਪਣੇ ਉਸਤਾਦਾਂ ਨਾਲ ਬੈਠਣਾ ਆਉਣ ਵਾਲੀ ਸਵੇਰ ਦਾ ਪਤਾ ਦਿੰਦਾ ਹੈ। ਸੰਗੀਤ ਪ੍ਰੋਗਰਾਮ ਰਾਤੀਂ 1.15 (ਅਗਲੇ ਦਿਨ) ਸਮਾਪਤ ਹੋਇਆ।

ਅੱਜ ਦੀ ਖਰਚ ਖੇਚਲ ਵੀ ਸ. ਮਨਚੰਦਾ ਵਲੋਂ ਸੀ।

ਹਾਂ, ਅੱਜ ਗੁਰਦੇਵ ਸਿੰਘ ਖੱਟੀ ਖੱਟ ਗਿਆ। ਆਪਣੇ ਉਸਤਾਦ ਨਾਲ ਦੋ ਘੰਟੇ ਤਾਨਪੂਰਾ ਛੇੜ ਕੇ।

## 6 ਅਕਤੂਬਰ 1980, ਸੋਮਵਾਰ
## ਸ੍ਰੀ ਭੈਣੀ ਸਾਹਿਬ

ਗੁਰੂ ਕੇ ਸਕੱਤਰ ਤਰਸੇਮ ਸਿੰਘ ਨੇ ਮੈਨੂੰ, ਆਗਿਆ ਅਧੀਨ, 7 ਅਕਤੂਬਰ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਪਹੁੰਚਣ ਲਈ ਪੱਤਰ ਲਿਖਿਆ ਹੋਇਆ ਸੀ, ਪਰ ਮੈਂ ਆਪਣੇ ਪ੍ਰੋਗਰਾਮ ਅਧੀਨ, ਵਡੀ ਨੂੰਹ ਜੁਗਿੰਦਰ ਕੋਰ ਅਤੇ ਛੋਟੀ ਬੇਟੀ ਜਸਕਿਰਣ ਨਾਲ 5.10.80 ਵਾਲਾ ਦਿਨ ਚੰਡੀਗੜ੍ਹ ਰਹਿ, ਅੱਜ ਦਿਨੇ 10 ਵਜੇ ਸ੍ਰੀ ਭੈਣੀ ਸਾਹਿਬ ਪੁੱਜ ਗਿਆ।

### ਸਿਮ੍ਰਤੀ ਮੰਦਰ ਵਿਚ

ਸੰਤ ਪੂਰਬਾ ਦੇ ਘਰ ਸੁਖਵਿੰਦਰ ਕੋਲ ਲੜਕੀਆਂ ਦਾ ਡੇਰਾ ਲੁਆ, ਸਕੱਤਰ ਸੰਤ ਤਰਸੇਮ ਸਿੰਘ ਤੋਂ ਸਤਿਕਾਰ ਪ੍ਰਾਪਤ ਕਰ ਮੈਂ ਸ੍ਰੀ ਸਤਿਗੁਰੂ ਜੀ ਦੀ ਭਾਲ ਵਿਚ ਚੜ੍ਹਿਆ। ਪਤਾ ਲਗਾ ਸਿਮ੍ਰਤੀ ਮਦਰ ਵਿਚ ਹਨ। ਤੁਰਤ ਪਹੁੰਚਾ।

ਹਾਲ ਦੇ ਅੰਦਰ ਗਿਆ ਤਾਂ ਵੇਖਿਆ ਕਿ ਬਰਾਮਦੇ ਦੇ ਪੂਰਬੀ ਭਾਗ ਵਿਚ ਮਿੱਟੀ ਪੁਆ ਕੇ ਥਾਂ ਸਮਤਲ ਕੀਤੀ ਜਾ ਰਹੀ ਹੈ। ਬਹੁਤ ਸਾਰੇ ਇਸਤਰੀ ਪੁਰਸ਼ ਸੇਵਾ ਵਿਚ ਜੁਟੇ ਹੋਏ ਸਨ। ਜਾਪਦਾ ਸੀ ਜਿਵੇਂ ਬਹੁਤ ਸਾਰਾ ਕੰਮ ਇਹਨੀਂ (ਮੇਲੇ ਦੇ) ਦਿਨੀਂ ਮੁਕਾ ਲਿਆ ਜਾਣਾ ਹੈ।

ਥੋੜ੍ਹਾ ਅਗੇ ਵਧਿਆ ਤਾਂ ਹਾਲ ਵਿਚ ਉੱਤਰੀ ਪਾਸੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਮਾਤਾ ਚੰਦ ਕੌਰ ਜੀ, ਸੰਤ ਨਿਰੰਜਨ ਸਿੰਘ ਨਗਰ ਅਤੇ ਦਿੱਲੀ ਨਾਮਧਾਰੀ ਕਾਲੋਨੀ ਵਾਲੇ ਸੰਤ ਖਚਾਨ ਸਿੰਘ ਖਾਰਾ ਪਰਸਪਰ ਮਸ਼ਵਰਾ ਕਰਦੇ ਨਜ਼ਰੀਂ ਪਏ। ਮੈਨੂੰ ਵੇਖ ਸਤਿਗੁਰੂ ਜੀ ਮੇਰੇ ਵਲ ਚਿਹਰਾ ਕਰ ਖਲੋਤੇ ਤਾਂ ਮੈਂ ਜਾ ਕੇ ਮੱਥਾ ਟੇਕਿਆ। ਮੇਰਾ ਸਾਰਾ ਭਾਰ ਚਰਨਾਂ ਤੇ ਪੈ ਜਾਂਦਾ ਹੈ ਜਦੋਂ ਚਰਨੀਂ ਹੱਥ ਲਾ ਉਠਦਾ ਹਾਂ। ਸਤਿਗੁਰੂ ਮੁਸਕਰਾਏ, ਸੁਖ ਦੇਣਾ ਬਚਨ ਕੀਤਾ : ਦੂਰੋਂ ਦੂਰੋਂ ਹੀ ਮੱਥਾ ਨਾ ਟੇਕਿਆ ਕਰੋ।

ਥੋੜ੍ਹਾ ਚਿਰ ਸੰਬੰਧਤ ਜਨਾਂ ਨਾਲ ਵਿਹਾਰਕ ਬਚਨ ਕੀਤੇ। ਬਹੁਤ ਸੰਗਤ ਹੋਰ ਵੀ ਦਰਸ਼ਨ ਕਰਦੀ ਖਲੋਤੀ ਸੀ। ਮੈਨੂੰ ਫੇਰ ਸੰਬੋਧਨ ਕੀਤਾ : ਆਹ ਤੇਰੇ ਕੋਲ ਮੇਹਰ ਸਿੰਘ

ਜੀ ਹਨ। (ਗਿਆਨੀ ਮੋਹਰ ਸਿੰਘ ਕਾਨਪੁਰੀ) ਇਹਨਾਂ ਨੂੰ ਏਥੇ ਮੰਦਰ ਵਿਚ (ਲਹਿੰਦੀ ਬਾਹੀ, ਤੀਜੀ ਛੱਤ) ਇਕ ਦਫ਼ਤਰ ਦੇ ਦਿਤਾ ਹੈ। ਇਹਨਾਂ ਨਾਲ ਹੋਰ ਵੀ ਬੰਦੇ ਹੋਣਗੇ। ਪੁਸਤਕਾਂ ਲਿਖਣ, ਚੈੱਕ ਕਰਨ ਅਤੇ ਖੋਜ ਆਦਿ ਦਾ ਕੰਮ ਇਹ (ਮੋਹਰ ਸਿੰਘ) ਕਰਵਾਇਆ ਕਰਨਗੇ। ਇਹਨਾਂ ਨਾਲ ਜਾ ਕੇ ਜਗਹ ਵੇਖ ਲੈਣੀ।

ਸਤਿਗੁਰਾਂ ਨੂੰ ਪ੍ਰਸ਼ਾਦ ਛਕਣ ਲਈ ਉਡੀਕਿਆ ਜਾ ਰਿਹਾ ਸੀ। ਕਾਰ ਵਲ ਜਾਂਦੇ ਫੇਰ ਮੁੜ ਕੇ ਆਏ। ਬੇਬੇ ਦਲੀਪ ਕੌਰ ਜੀ ਦਰਸ਼ਨੋਂ ਵਾਂਜੇ ਰਹਿ ਗਏ ਸਨ। ਉਚੇਚੇ ਉਹਨਾਂ ਲਈ ਮੁੜੇ। ਦਰਸ਼ਨ ਦਿਤੇ ਤਾਂ ਬੇਬੇ ਜੀ ਅਰਜ਼ ਕੀਤੀ : ਮਾਤਾ ਜੀ ਨੂੰ ਵੀ ਨਾਲ ਲੈ ਜਾਓ। ਸਵੇਰ ਦੇ ਏਥੇ ਹੀ ਸੇਵਾ ਕਰ ਕਰਵਾ ਰਹੇ ਹਨ, ਨਿਰਨੇਹਾਰ। ਨਮਸਕਾਰ ਕਰਕੇ ਬੇਬੇ ਜੀ ਸੇਵਾ ਕਰਦਿਆਂ ਵਿਚ ਜਾ ਸ਼ਾਮਲ ਹੋਏ। ਉਹਨਾਂ ਸਭ ਦੇ ਬਸਤਰ ਸੇਵਾ ਕਰਦਿਆਂ, ਇੱਟਾਂ ਚੁਕਿਆਂ ਗੇਰੂਏ ਹੋਏ ਹੋਏ ਸਨ।

ਸਤਿਗੁਰੂ ਜੀ ਨੇ ਮੈਨੂੰ ਫ਼ਰਮਾਇਆ : ਕਲ੍ਹ ਸਵਾਮੀ ਹਰਨਾਮ ਦਾਸ (ਕਪੂਰਥਲਾ) ਪਾਸ ਜਾਣ ਲਈ ਗਿਆਨੀ ਮੋਹਰ ਸਿੰਘ (ਕਾਨਪੁਰੀ) ਤੇ ਕਰਮ ਸਿੰਘ ਕਪੂਰ (ਭਾਸ਼ਾ ਵਿਭਾਗ ਡਾਇਰੈਕਟਰ) ਨੂੰ ਤਿਆਰ ਕੀਤਾ ਹੈ। ਸ਼ਾਇਦ ਤਰਸੇਮ ਸਿੰਘ ਨੇ ਏਸੇ ਲਈ ਸੱਦ ਘੱਲਿਆ ਹੋਵੇ। ਆਦਿ ਗ੍ਰੰਥ ਜੀ ਦਾ ਟੀਕਾ ਉਸ ਤੋਂ ਖਰੀਦ ਲਿਆ ਹੈ। ਪੈਸੇ ਦਿਤੇ ਜਾ ਚੁਕੇ ਹਨ। ਹੁਣ ਦਸਮ ਗ੍ਰੰਥ ਦੇ ਟੀਕੇ ਦੀ ਗੱਲ ਕਰਨੀ ਹੈ।

ਮਾਤਾ ਜੀ ਸਤਿਗੁਰੂ ਜੀ ਦੇ ਮੇਰੇ ਨਾਲ ਬਚਨਾਂ ਨੂੰ, ਜਿਵੇਂ ਨਾ ਚਾਹੁੰਦਿਆਂ ਸੁਣ ਰਹੇ ਸਨ। ਉਹ ਤਾਂ ਬੱਸ, ਭੋਜਣ ਛਕਾਣ ਲਈ ਸਤਿਗੁਰੂ ਜੀ ਨੂੰ ਉਠਾ ਲੈ ਜਾਣਾ ਚਾਹੁੰਦੇ ਸਨ। ਮੈਂ ਮਾਤਾ ਜੀ ਵਲ ਨਜ਼ਰ ਕੀਤੀ ਤਾਂ ਕਹਿਣ ਲਗੇ : ਹੁਣ ਕਵੀ ਜੀ ਆ ਗਏ ! ਅਰਥਾਤ ਦੇਰੀ ਦਾ ਇਕ ਹੋਰ ਕਾਰਨ ਆ ਗਿਆ। ਸਤਿਗੁਰੂ ਜੀ ਕਾਰ ਵਿਚ ਬੈਠੇ। ਗੁਰਮੁਖ ਸਿੰਘ ਡਰਾਈਵਰ ਨੇ, ਮਾਤਾ ਜੀ ਦੇ ਕਥਨ ਬਾਰੇ ਇੱਛਾ ਦਾ ਹੁੰਗਾਰਾ ਭਰਿਆ ਅਤੇ ਗੱਡੀ ਅੱਗੇ ਰੁਮਕ ਪਈ।

ਸਤਿਗੁਰੂ ਜੀ ਹੁਣ ਕੋਠੀ ਪਹੁੰਚ, ਇਸ਼ਨਾਨ ਕਰ, ਪ੍ਰਸ਼ਾਦ ਛਕਣਗੇ।

ਹੁਣ 11.15 ਹੋ ਗਏ ਸਨ। ਮੈਨੂੰ ਗਿਆਨੀ ਮੋਹਰ ਸਿੰਘ ਸਿਮਰਤੀ ਮੰਦਰ ਦੀਆਂ ਤਿੰਨੇ ਛੱਤਾਂ ਤੇ ਉਪਰਲੀ ਛੱਤ ਵੀ ਘੁਮਾ ਲਿਆਏ ਸਨ। ਤੀਜੀ ਛੱਤ ਦੀ ਪੂਰਬੀ ਬਾਹੀ ਵਲ ਤਕਾ ਕੇ ਦੱਸਿਆ ਕਿ ਇਹ ਸਾਰਾ ਪਾਸਾ ਅੰਗਰੇਜ਼ੀ ਮੀਡੀਅਮ ਦੀ ਪੜ੍ਹਾਈ ਦਾ ਸਕੂਲ ਤਿਆਰ ਕਰਨ ਵਾਸਤੇ ਹੈ ਤਾਕਿ ਵਿਦੇਸ਼ਾਂ ਵਿਚੋਂ ਆਏ ਨਾਮਧਾਰੀਆਂ ਦੇ ਬੱਚੇ, ਦੇਸ਼ ਵਿਚ ਪੜ੍ਹਾਈ ਲਈ ਭਟਕਦੇ ਨਾ ਫਿਰਨ। ਸਾਹਿਤ ਸਮਰਿੱਧੀ ਹਿਤ ਰਖੇ ਕਮਰੇ ਵੀ ਗਿਆਨੀ ਮੋਹਰ ਸਿੰਘ ਮੈਨੂੰ ਵਖਾਏ।

ਸਤਿਗੁਰੂ ਜੀ ਨੇ ਏਸ਼ੀਆ 'ਚੋਂ ਵਿਸ਼ਾਲ ਮੰਦਰ ਦੇ ਵੱਡੀ ਗਿਣਤੀ ਦੇ ਕਮਰਿਆਂ ਨੂੰ ਠੀਕ ਮਨੋਰਥ ਹਿਤ ਵਰਤਣ ਦਾ ਮਨ ਬਣਾਇਆ ਹੋਇਆ ਹੈ। ਮੰਦਰ ਦੀ ਵਿਸ਼ਾਲਤਾ ਵੇਖ, ਤਿਆਰੀ ਹੁੰਦੀ ਤਕ ਜਾਪਦਾ ਸੀ ਇਸ ਇਮਾਰਤ ਤੇ ਇਕ ਕਰੋੜ ਤੋਂ ਵੱਧ ਰੁਪੈਆ ਖਰਚ ਆਵੇਗਾ।

## ਹਰੀ ਮੰਦਰ ਵਿਖੇ ਦੀਵਾਨ

ਇਹ ਸੁਣ ਕੇ ਸਤਿਗੁਰੂ ਜਗਜੀਤ ਸਿੰਘ ਜੀ, ਭਾਈ ਸੰਤੋਖ ਸਿੰਘ ਲਿਖਤ ਗ੍ਰੰਥ ਸਤਿਗੁਰੂ ਬਿਲਾਸ ਦੀ ਖ਼ੁਦ ਕਥਾ ਕੀਤਾ ਕਰਦੇ ਹਨ, ਮੈਂ ਵੀ ਉਤਸੁਕਤਾ ਨਾਲ 1.30 ਵਜੇ ਹਰੀ ਮੰਦਰ ਵਿਚ ਪਹੁੰਚ ਗਿਆ। ਸਤਿਗੁਰੂ ਜੀ ਕੋਠੀ ਵੱਲ ਦੇ ਥੋੜ੍ਹੇ ਜਿਹੇ ਉੱਚੇ ਪਰ ਮੰਦਰ ਚੁੜਾਈ ਜਿੰਨੇ ਲੰਮੇ ਥੜੇ ਤੇ ਸਾਧ ਸੰਗਤ ਵਿਚ ਰਾਗੀਆਂ ਦੇ ਸਾਹਮਣੇ ਵਿਛੇ ਆਸਣ ਤੇ ਸਸ਼ੋਭਤ ਸਨ। ਗੁਰੂ ਮੁਖ ਰਾਮ ਸਰੋਵਰ ਵਲ ਸੀ। ਸਤਿਗੁਰੂ ਜੀ ਦੇ ਪਿਛੇ ਜਪ ਪ੍ਰਯੋਗ ਵਿਚ ਸ਼ਾਮਲ ਸੋਧੀ ਸਿੰਘ ਸਨ।

ਅਜੇ ਮੇਲੇ ਦਾ ਭੋਗ ਪੈਣ ਵਿਚ 10 ਦਿਨ ਬਾਕੀ ਹਨ। ਜਿਸ ਸੰਗਤ ਨੇ ਜਪ ਪ੍ਰਯੋਗ ਵਿਚ ਲੰਮਾ ਸਮਾਂ ਭਾਗ ਲਿਆ ਹੈ, ਮੈਨੂੰ ਉਸ ਦੀ ਗਿਣਤੀ 500 ਤਕ ਲਗਦੀ ਹੈ। ਸੰਤ ਜਗਤਾਰ ਸਿੰਘ ਜੀ ਅਤੇ ਬੀਬਾ ਜੀ ਵੀ ਅੱਜ ਕਲ੍ਹ ਏਥੇ ਹੀ ਹਨ। ਦੋ ਵੇਲੇ ਦੇ ਦੀਵਾਨਾਂ ਵਿਚ ਸ਼ਾਮਲ ਹੁੰਦੇ ਹਨ।

ਪਹਿਲਾਂ ਸਤਿਗੁਰੂ ਜੀ ਨੇ ਆਪ ਹੀ ਪਾਠ ਕੀਤਾ, ਥੋੜ੍ਹੇ ਚਿਰ ਪਿਛੋਂ ਠਾਕੁਰ ਉਦੇ ਸਿੰਘ ਜੀ ਨੂੰ ਪੜ੍ਹਨ ਲਾ ਦਿਤਾ ਗਿਆ। ਏਸੇ ਸਥਾਨ ਤੇ 2.30 ਤੋਂ 3.30 ਤਕ ਸਮੂਹਕ ਨਿਤਨੇਮ ਹੋ ਗਿਆ। ਪਰ ਅੱਜ ਸਤਿਗੁਰਾਂ ਦੇ ਮਨ ਵਿਚ ਕਿਸੇ ਵਿਸ਼ੇਸ਼ ਸ਼ਬਦ ਦੀ ਟੋਹ ਲੈਣਾ ਜਾਰੀ ਰਿਹਾ। ਇਸ਼ਾਰਿਆਂ ਅਤੇ ਲਿਖਤੀ ਹੁਕਮਾਂ ਦੁਆਰਾ ਆਦਿ ਗ੍ਰੰਥ ਜੀ ਦੀਆਂ ਸੈਂਚੀਆਂ, ਤੁਕ ਤਤਕਰਾ ਤੇ ਮਹਾਨ ਕੋਸ਼ ਆਦਿ ਗ੍ਰੰਥ ਏਥੇ ਹੀ ਮੰਗਵਾਏ ਗਏ। ਆਪ ਜੀ ਦੀ ਇੱਛਾ ਅਨੁਸਾਰ ਪੰ: ਗੋਪਾਲ ਸਿੰਘ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਪੁਸਤਕਾਂ ਦੀ ਵੇਖ ਵਖਾਈ ਕਰਦੇ ਰਹੇ।

ਸ੍ਰੀ ਸਤਿਗੁਰੂ ਜੀ ਦੇ ਗਿਰਦ ਹੇਠ ਲਿਖੇ ਸਰੀਰ ਬੈਠੇ ਸਨ : ਚੋਰ ਬਰਦਾਰ ਸੂਬਾ ਧਰਮ ਸਿੰਘ ਜੀ ਮੁਕਤਾ, ਸੂਬਾ ਦੀਵਾਨ ਸਿੰਘ ਜੀ ਡਾਲਟਨ ਗੰਜ, ਠਾਕੁਰ ਉਦੇ ਸਿੰਘ ਜੀ, ਸੰਤ ਜਗਤਾਰ ਸਿੰਘ ਜੀ, ਪੰ: ਗੋਪਾਲ ਸਿੰਘ, ਸੰਤ ਤਰਸੇਮ ਸਿੰਘ-ਸੰਤ ਦਿਆਲ ਸਿੰਘ, ਸੰਤ ਸੁੰਦਰ ਸਿੰਘ ਫਰੀਦ, ਜਥੇਦਾਰ ਦਲੀਪ ਸਿੰਘ, ਸੇਠ ਸੋਹਣ ਸਿੰਘ ਚਾਵਲਾ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਪਿਛੇ ਹੋਰ ਅਨੇਕਾਂ ਸਾਧੂ।

ਰਾਗੀਆਂ ਵਾਲੇ ਪਾਸੇ ਵੀ ਰੌਣਕ ਸੀ : ਸੰਤ ਹਰਭਜਨ ਸਿੰਘ ਸਿਤਾਰ, ਸੰਤ ਹਰਬੰਸ ਸਿੰਘ ਘੁੱਲਾ, ਸੰਤ ਖਜ਼ਾਨ ਸਿੰਘ (ਤਬਲਾ) ਸ਼ੇਰ ਸਿੰਘ (ਤਬਲਾ), ਜਸਪਾਲ ਸਿੰਘ (ਤਬਲਾ), ਸੁਖਦੇਵ ਸਿੰਘ ਜਲੰਧਰੀ (ਤਬਲਾ), ਸੁਖਵਿੰਦਰ ਸਿੰਘ ਪਿੰਕੀ (ਤਬਲਾ), ਬਲਜੀਤ ਸਿੰਘ (ਦਿਲਰੁਬਾ) ਭਾਈ ਨਿਹਾਲ ਸਿੰਘ (ਤਬਲਾ) ਬੈਠੇ ਸਨ। ਜਦੋਂ ਭਾਈ ਨਿਹਾਲ ਸਿੰਘ ਨਮਸਕਾਰ ਕਰਕੇ ਬੈਠੇ ਸਤਿਗੁਰੂ ਜੀ ਨੇ ਤੁਕ ਪੜ੍ਹੀ : ਨਾਨਕ ਹਰਿ ਜਪ ਭਈ ਨਿਹਾਲ।

ਨਾਮ ਸਿਮਰਨ ਦੀ ਅਰਦਾਸ ਉਪਰੰਤ, ਮੰਗਲਾਚਾਰ ਕਰਕੇ, ਸ਼ਬਦ ਦਾ ਆਰੰਭ ਸ੍ਰੀ ਮੁਖ ਦੁਆਰਾ ਕੀਤਾ ਰਾਗ ਸ਼ੰਕਰਾ ਵਿਚ : ਲਾਗੀ ਹੋਇ ਸੁ ਜਾਨੈ ਪੀਰ (14 ਮਾਤਰਾ, ਧਮਾਰ) ਮੌਕੇ ਉਤੇ ਨਾ ਮਹਾਰਾਜ ਬੀਰ ਸਿੰਘ ਜੀ ਹਨ ਨਾ ਵਡੇ ਠਾਕੁਰ।

ਥੱਕਿਆ ਹੋਣ ਕਰ ਮੈਂ ਸੰਤ ਪੂਰਨ ਸਿੰਘ-ਮੋਹਣ ਸਿੰਘ ਹੋਰਾਂ ਦੇ ਘਰ ਚਲਾ ਗਿਆ ।

## ਖਿਮਾ ਯਾਚਨਾ ਦੀ ਅਹਿਮ ਚਿੱਠੀ

5.30 ਵਜੇ ਸ਼ਾਮੀਂ ਸ੍ਰੀ ਸਤਿਗੁਰੂ ਜੀ ਕਾਰ ਦੁਆਰਾ ਮੇਰੀ ਭਾਲ (ਭੈਣੀ ਸਾਹਿਬ ਤੇ ਸਿਮ੍ਰਤੀ ਮੰਦਰ) ਕਰਦੇ ਸੰਤ ਪੂਰਨ ਸਿੰਘ ਜੀ ਦੇ ਬੂਹੇ ਅਗੇ ਆ ਰੁਕੇ । ਪੂਰਬਾ ਮੇਰੀ ਭਾਲ ਕਰਦਾ ਅੰਦਰ ਆਇਆ । ਮੈਂ ਏਥੇ ਬੈਠਾ ਹੋਇਆ ਮਿਲ ਗਿਆ । ਇਸ ਤੋਂ ਪਹਿਲਾਂ ਕਿ ਮੈਂ ਸ੍ਰੀ ਚਰਨਾਂ ਵਿਚ ਹਾਜ਼ਰ ਹੋਂਦਾ, ਸਤਿਗੁਰੂ ਜੀ ਸਫ਼ੈਦ ਖਾਦੀ-ਬਸਤਰਾਂ ਵਿਚ ਫਬਦੇ ਫਬਦੇ ਤੇ ਚਿਹਰਿਓਂ ਦਗ ਦਗ ਕਰਦੇ ਅੰਦਰ ਆ ਗਏ ।

ਸੰਤ ਪੂਰਨ ਸਿੰਘ, ਪਿਛਲੇ ਦਿਨੀਂ ਪੋੜੀਓਂ ਡਿੱਗ ਪੈਣ ਕਾਰਨ ਉਠ ਕੇ ਖਲੋ ਨਹੀਂ ਸਨ ਸਕਦੇ । ਉਹਨਾਂ ਦੇ ਵਿਹੜੇ ਵਿਚ ਅਚਾਨਕ ਚੰਨ ਚੜ੍ਹ ਆਇਆ ਸੀ । ਏਥੇ ਹਾਜ਼ਰ ਦਰਜਨ ਭਰ ਵਿਅਕਤੀ ਹੱਥ ਜੋੜ ਗਿਰਦੇ ਖਲੋ ਗਏ । ਸੰਤ ਪੂਰਨ ਸਿੰਘ ਜੀ ਦੀ ਨਮਸਕਾਰ ਪਰਵਾਨ ਕਰ, ਸੁਖ ਸਾਂਦ ਪੁੱਛ, ਦੀਨ ਦਿਆਲ ਨੇ ਮੈਨੂੰ ਮੋਢਿਓਂ ਫੜ ਲਿਆ ਅਤੇ ਉਨ੍ਹਾਂ ਦੇ ਵਰਾਂਡੇ ਨਾਲ ਲਗਦੇ ਵੱਡੇ ਅੰਦਰ ਲੈ ਗਏ ਅਤੇ ਇਕ ਲੰਮੇ ਕੱਦ ਵਾਲੀ ਚਿੱਠੀ ਮੈਨੂੰ ਪੜ੍ਹਨ ਨੂੰ ਦਿਤੀ ।

ਇਹ ਚਿੱਠੀ ਬਾਵਾ ਨਿਰੰਜਨ ਸਿੰਘ ਕਰੀਵਾਲਾ ਦੀ ਸੀ । ਇਹ ਸੱਜਣ ਮੇਰਾ ਘਨਿਸ਼ਠ ਮਿੱਤਰ, ਮੇਰੇ ਪਾਕਿਸਤਾਨੀ ਪਿੰਡ ਡਫਰ ਕੇ (ਜ਼ਿਲ੍ਹਾ ਲਾਹੌਰ) ਦਾ ਪਰਮ ਵਿਦਵਾਨ ਤੇ ਸਤਿਕਾਰਤ ਵਿਅਕਤੀ, ਪਹ ਏਧਰ ਆ ਕੇ ਮਹਾਰਾਜ ਨਿਹਾਲ ਸਿੰਘ ਜੀ ਦੇ ਸਾਥੀ ਤੇ ਧਿਰ, ਦੀ ਸੀ ਅਤੇ ਇਹ ਉਸ ਦੀ ਵਡੀ ਲੜਕੀ ਬੀਬੀ ਅਮਰਜੀਤ ਨੇ ਲਿਆਂਦੀ ਸੀ । ਅਮਰਜੀਤ ਸੰਬੰਧਾਂ ਵਲੋਂ ਪੂਰਬਾ ਦੀ ਸਾਲੇਹਾਰ ਹੈ ।

ਪਿਆਰੇ ਤੇ ਭਟਕੇ ਮਿੱਤਰ ਬਾਵਾ ਜੀ ਦੀ ਚਿੱਠੀ ਪੜ੍ਹਦਿਆਂ ਪੜ੍ਹਦਿਆਂ ਸਤਿਗੁਰੂ ਜੀ ਦਾ ਵਡੱਪਣ ਅਤੇ ਕਿਰਪਾ ਧਿਆਨ ਵਿਚ ਆ-ਆ ਕੇ ਦੀਨ ਦਿਆਲ ਜੀ ਨੂੰ ਜੱਫੀ ਵਿਚ ਲੈਣ ਤੇ ਘੜੀ ਮੁੜੀ ਜੀ ਕਰੇ । ਬਹੁਤ ਹੀ ਮੁਸ਼ਕਲ ਨਾਲ ਮੈਂ ਆਪਣੇ ਇਰਾਦੇ ਨੂੰ ਅਮਲ ਵਿਚ ਆਉਣੋਂ ਰੋਕਿਆ । ਸੱਚੇ ਪਾਤਸ਼ਾਹ ਕਹਿਣ ਲਗੇ : ਚਿੱਠੀ ਵਾਚਦਿਆਂ ਹੀ ਮੈਂ ਕਿਹਾ, ਪਹਿਲਾਂ ਇਹ ਕਵੀ ਹੁਰਾਂ ਨੂੰ ਵਖਾਣੀ ਹੈ, ਫੇਰ ਭਾਵੇਂ ਕਿਸੇ ਪਾਸੇ ਜਾਵੇ ।

### ਚਿੱਠੀ ਦੀ ਕਾਪੀ

ੴ

20.9.80 ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ਕਰੀਵਾਲਾ

ਕਵਲਾਂ ਤੋਂ ਕੋਮਲ ਚਰਨਾਂ ਪੁਰ ਸਨਿੰਮ੍ਰ ਪ੍ਰਨਾਮ

ਜਿਸ ਦਿਨ ਤੋਂ ਕਾਕਾ ਜਸਵੰਤ ਆਪ ਜੀ ਦੇ ਪਵਿਤ੍ਰ ਦਰਸ਼ਨ ਕਰਕੇ ਆਇਆ ਹੈ ਉਸ ਦਿਨ ਤੋਂ ਮੇਰੇ ਅੰਦਰ ਸ਼ਾਂਤੀ ਦਿਨ ਬਦਿਨ

ਵਧਦੀ ਤੇ ਅਸ਼ਾਂਤੀ ਦੂਰ ਹੁੰਦੀ ਗਈ ਏ ।

ਆਸ਼ਾ ਹੈ ਕਿ ਆਪ ਇਸ ਦਾਸ ਨੂੰ ਵਧ ਤੋਂ ਵਧ ਸ਼ਾਂਤੀ ਦੇਣ ਦੀ ਬਖਸ਼ਸ਼ ਕਰੋਗੇ । ਰਸਤਾ ਭੁੱਲੇ ਔਝੜ ਭਟਕਦੇ ਨੂੰ ਫਿਰ ਤੋਂ ਸਹੀ ਰਸਤੇ ਲਿਆਉਣ ਦੀ ਕਿਰਪਾ ਕਰੋਗੇ ।

ਸੋ ਆਪ ਜੀ ਮੇਰੀ ਬੇਨਤੀ ਨੂੰ ਪ੍ਰਵਾਨ ਕੀਤਾ ਤੇ ਕੁਝ ਪਤ੍ਰ ਹੀ ਨਹੀਂ ਸਾਰਾ ਗਮਲਾ ਦੇ ਦਿਤਾ ਜਿਸ ਦੇ ਧੰਨਵਾਦ ਵਾਸਤੇ ਉਹੋ ਜਹੇ ਸ਼ਬਦ ਨਹੀਂ ਹਨ ਜਿਨ੍ਹਾਂ ਨਾਲ ਆਪ ਜੀ ਦਾ ਯੋਗ ਸਤਿਕਾਰ ਹੋ ਸਕੇ । ਆਚਰਨ ਹੀਨ ਤੇ ਨਾ ਸ਼ੁਕਰੇ ਬੰਦੇ ਨਾਲ ਪਿਆਰ ਕਰਨਾ ਇਹ ਆਪ ਜੈਸੀ ਹਸਤੀ ਦੇ ਹਿਸੇ ਹੀ ਔਂਦਾ ਏ ।

ਆਸ਼ਾ ਹੈ ਕਿ ਮੈਨੂੰ ਨਿਰਮੋਹੁ ਨੂੰ ਮੋਹੁ ਕਰਕੇ ਮੇਰੀ ਤਪਦੀ ਆਤਮਾ ਨੂੰ ਸੁਖ ਸ਼ਾਂਤੀ ਬਖਸ਼ਦੇ ਰਹੋਗੇ ।

ਗਮਲਾ ਤੁਹਾਥੋਂ ਵਿਛੜ ਕੇ ਉਦਾਸ ਜਿਹਾ ਰਹਿੰਦਾ ਏ ਉਸ ਦੀ ਕੀਹ ਤੇ ਕਿਸ ਢੰਗ ਨਾਲ ਸੇਵਾ ਕਰਾਂ ਜਿਸ ਤਰ੍ਹਾਂ ਉਹ ਮੇਰੇ ਪਾਸ ਸੁਰਜੀਤ ਰਹਿ ਸਕੇ ।

ਤੁਹਾਨੂੰ ਭੁਲ ਚੁਕਿਆ<br>ਤੁਹਾਡਾ ਬਖਸ਼ਸ਼ ਦਾ ਪਾਤ੍ਰ<br>ਬਾਵਾ ਨਿਰੰਜਨ ਸਿੰਘ

ਮੇਰਾ ਮਿੱਤਰ ਹੋਣ ਕਰਕੇ ਸਤਿਗੁਰੂ ਜੀ ਨੇ ਉਚੇਚਿਆਂ ਮੇਰੀ ਭਾਲ ਕੀਤੀ । ਉਸ ਦਾ ਖਿਮਾ ਪੱਤਰ ਦਿਖਾਇਆ । ਆਪ ਜੀ ਨੂੰ ਪਤਾ ਸੀ ਇਸ ਨਾਲ ਮੇਰੀ ਖ਼ੁਸ਼ੀ ਵਧੇਗੀ ।

## ਕੁਝ ਹੋਰ ਜ਼ਰੂਰੀ ਗੱਲਾਂ

ਅਤੇ ਸਤਿਗੁਰੂ ਜੀ ਕਾਰ ਦੁਆਰਾ ਨਹਿਰ ਸਰਹਿੰਦ ਨੂੰ ਹੋ ਤੁਰੇ । ਮਹਿੰਦਰ ਸਿੰਘ ਪੂਰਬਾ ਨਾਲ, ਪਿਛਲੇ ਸੀਟ ਤੇ ਮੈਂ ਵੀ ਬੈਠ ਗਿਆ ।

ਸਤਿਗੁਰੂ ਜੀ ਨੂੰ ਇਕ ਦੋ ਅਕ੍ਰਿਤਘਣ ਯਾਦ ਆਏ । ਕਹਿਓ ਨੇ : ਅਕ੍ਰਿਤਘਣ ਵੱਡੇ ਤੋਂ ਵੱਡੇ ਹੋ ਸਕਦੇ ਹਨ ਪਰ ਜਿਨ੍ਹਾਂ ਨਾਲ ਸਾਨੂੰ ਵਾਸਤਾ ਪੈਂਦਾ ਏ, ਉਹ ਵੀ ਕੋਈ ਛੋਟੇ ਨਹੀਂ । ਮੇਰੇ ਤੇ ਸਤਿਗੁਰੂ ਕਿਰਪਾ ਕਰੇ ਮੈਂ ਅਕ੍ਰਿਤਘਣਾਂ ਨਾਲ ਵੀ ਭਲਾ ਕਰਦਾ ਰਹਾਂ । ਇਹੋ ਜੀ ਕਰਦਾ ਰਹਿੰਦਾ ਹੈ ।

ਇਕ ਅਕ੍ਰਿਤਘਣ ਦੀ ਗੱਲ ਹੋਈ । ਉਸਦੀ ਰਕਮ ਕਿਸੇ ਵਲ ਚਿਰੋਕਣੀ ਅੜੀ ਹੋਈ ਸੀ । ਮੇਰੇ ਨਾਲ ਉਹ ਰਕਮ ਦਿਵਾਣ ਬਾਰੇ ਗੱਲਬਾਤ ਹੋਈ । ਮੇਰੇ ਬੰਦਿਆਂ ਮੈਨੂੰ ਕਿਹਾ : ਇਹ ਰਕਮ ਹਾਸਲ ਕਰਕੇ, ਫਿਰ ਸਾਡੇ ਤੇ ਹੀ ਝੂਠੇ ਕੇਸ ਬਣਾਨ ਤੇ ਖਰਚ ਕਰਨਗੇ । ਮੇਰੇ ਪਾਸ ਇਕ ਵਾਰ ਸੰਬੰਧਤ ਧਿਰ ਆਈ । ਕੱਲਿਆਂ ਨੂੰ ਮਿਲ ਕੇ ਉਹ ਕਹਿਣ ਲਗਾ : ਤੁਹਾਡੇ ਨੇੜੇ ਆਉਣ ਦੇ ਰਾਹ ਤਾਂ ਬਣਨ ! ਸਾਰੇ ਹੀ ਮਗਰਲੇ ਧੋਣੇ ਧੁਪ ਜਾਣਗੇ । ਮੈਂ ਦੋਵੇਂ ਪਾਸੇ ਹਾੜ ਕੇ ਉਸਨੂੰ ਪੈਸੇ ਦਿਵਾ ਦਿਤੇ ਪਰ ਉਸ ਭਲੇ

ਮਾਵਸ ਨੇ ਪੂਰੀ ਅਕ੍ਰਿਤਘਣਤਾ ਦਿਖਾਈ ! ਠੀਕ, ਸਾਡੇ ਹੀ ਪੈਸਿਆਂ ਨਾਲ ਸਾਡੇ ਖ਼ਿਲਾਫ਼ ਮੁਕੱਦਮਿਆਂ ਵਿਚ ਅਗਵਾਈ ਕਰਦਾ ਹੈ ।

ਸਤਿਗੁਰੂ ਜੀ ਨੇ ਏਸੇ ਸੰਦਰਭ ਵਿਚ ਇਕ ਹੋਰ ਕਹਿੰਦੇ ਕਹਾਂਦੇ ਬੰਦੇ ਦਾ ਜ਼ਿਕਰ ਕੀਤਾ ਕਿ ਉਹ ਬੰਦਾ ਵੀ ਕੀਤੇ ਹੋਏ ਇਕਰਾਰ ਤੋਂ ਵੇਲੇ ਸਿਰ ਆਕੇ ਮੁਕਰ ਗਿਆ । ਫਹਿਰਿਸਤ ਲੰਮੀ ਸੀ ਜਿਵੇਂ ਸਾਰੀ ਜ਼ਿੰਦਗੀ ਦੇ ਅਕ੍ਰਿਤਘਣ ਦਿਮਾਗ਼ੀ ਕੰਪਿਊਟਰ ਵਿਚ ਉਠ ਉਠ ਆਪਣਾ ਆਪ ਵਖਾਣ ਲਗ ਪਏ ਹੋਣ !

ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਡਾ: ਸੁਦਾਟ 19.10.80 ਨੂੰ ਥਾਈਲੈਂਡ ਵਿਚ ਫਿਰ ਇਕ ਸਰਬ ਧਰਮ ਸੰਮੇਲਨ ਕਰ ਰਿਹਾ ਹੈ । ਇਹ ਪਹਿਲੇ ਸੰਮੇਲਨ ਤੋਂ ਵੀ ਵਡੇਰਾ ਹੋਵੇਗਾ । ਪਹਿਲੇ ਵਿਚ ਵਿਦੇਸ਼ਾਂ ਦੇ ਰਾਜਦੂਤ ਜਾਂ ਪ੍ਰਤੀਨਿਧ 30 ਆਏ ਸਨ, ਹੁਣ ਚੋਖੇ ਵਧੇਰਿਆਂ ਦੀ ਆਸ ਹੈ । ਚੀਨ ਨੂੰ ਵੀ ਮਿਲ ਕੇ ਆਇਆ ਹੈ ਅਤੇ ਉਸਨੇ ਉਹ ਫੋਟੋ ਚੀਨ ਦੇ ਆਗੂਆਂ ਨੂੰ ਵੀ ਵਖਾਏ ।

ਇਸ ਵਾਰ ਫਿਰ ਸਤਿਗੁਰਾਂ ਇਸ ਧਰਮ ਸਮੇਲਨ ਦਾ ਸ਼ੁਭ ਅਰੰਭ ਕਰਨਾ ਹੈ ।

ਸਤਿਗੁਰੂ ਜੀ ਨੇ ਨੀਲੋਂ ਵਾਲੇ ਡੇਰੇ ਤੋਂ ਅਗਲੇ ਪੁਲ ਤਕ ਗੱਡੀ ਲਈ ਜਾਣ ਵਾਸਤੇ ਗੁਰਮੁਖ ਸਿੰਘ ਨੂੰ ਆਖਿਆ ਇਸ ਦੌਰਾਨ ਵਿਚ ਮੰਡੀ ਹਿਮਾਚਲ ਅੰਦਰ ਗਲਤ ਵਿਆਹਕਾਰੀ ਦੇ ਮੁਆਮਲੇ ਦੀ ਵੀ ਚਰਚਾ ਕੀਤੀ, ਜਿਸ ਬਾਰੇ ਹਜ਼ੂਰ ਨੇ ਸੰਗਤ ਦੇ ਲਾਭ ਵਾਸਤੇ ਸਾਰੇ ਕਾਰਜ ਕਰਮ ਭੰਨ ਤੋੜ ਕੇ ਸਰੀਰ ਨੂੰ ਦੋ ਦਿਨਾਂ ਵਿਚ 1200 ਕਿਲੋਮੀਟਰ ਸਫਰ ਦਾ ਕਸ਼ਟ ਦਿਤਾ । "ਸਾਧ ਸੰਗਤ ਨੇ ਮੇਰੇ ਸਤਿਕਾਰ ਨੂੰ ਆਂਚ ਨਹੀਂ ਆਉਣ ਦਿਤੀ । ਗੱਲ ਠੱਪ ਚੰਡ ਹੋ ਗਈ ।" ਸਤਿਗੁਰਾਂ ਆਖਿਆ ।

ਨਾਲ ਲਗਦਿਆਂ ਮੈਂ ਮਸਤਾਨ ਗੜ੍ਹ ਵਿਚ ਪਿਛਲੇ ਦਿਨੀਂ ਸੱਦੇ ਗਏ ਇਕੱਠ ਦੇ ਨਤੀਜੇ ਬਾਰੇ ਪੁੱਛ ਲਿਆ । ਸਤਿਗੁਰੂ ਜੀ ਨੇ ਦੱਸਿਆ ਕਿ ਅਮ੍ਰਿਤਸਰੀਆਂ ਦਾ ਝਗੜਾ ਤਾਂ ਨਜਿਠਿਆ ਗਿਆ, ਦੋਵੇਂ ਧਿਰਾਂ ਕਤਲ ਹੋਣ-ਹਵਾਣ ਤੋਂ ਬਚ ਰਹਿਣਗੀਆਂ ਪਰ ਸੰਤ ਨਗਰੀਆਂ ਦਾ ਮਾਮਲਾ ਲਟਕਦਾ ਹੀ ਹੈ ਅਜੇ ।

## ਬਿਰਧ ਅਤੇ ਰੋਗੀ

ਅਨ੍ਹੇਰੇ ਹੋਇਆ ਨਹਿਰ ਦੇ ਡੇਰੇ, ਨਹਿਰ ਜਲ ਕੰਢੇ ਚੌਕੀ ਡਠਵਾ, ਉਪਰ ਸੀਟ ਰਖਵਾ 20-25 ਮਿੰਟ ਇਕ ਟਕ ਸਮਾਧੀ ਲਾ ਬੈਠ ਗਏ । ਰਹਿਰਾਸ ਦਾ ਪਾਠ ਕੀਤਾ । ਪੌਣੇ ਸੱਤ ਵਜਿਆਂ ਭੈਣੀ ਸਾਹਿਬ ਨੂੰ ਵਾਪਸੀ ਹੋਈ ।

ਮੈਂ ਵੇਖਿਆ ਕਿ ਲੰਗਰ ਦੇ ਨਾਲ ਤਬੇਲੇ ਵਲ ਦੇ ਕਮਰਿਆਂ ਵਿਚ ਗਰਾਊਂਡ ਫਲੋਰ ਤੇ 20 ਦੇ ਕਰੀਬ ਡਾਢੇ ਬਿਰਧਾਂ ਆਦਮੀਆਂ ਅਤੇ ਰੋਗੀ ਸਰੀਰਾਂ ਨੂੰ ਨਿਵਾਸ ਦਿਤਾ ਗਿਆ ਹੈ । ਉਹਨਾਂ ਦੇ ਸੇਵਾਦਾਰ ਲੰਗਰ ਪਾਣੀ ਆਦਿ ਦੀ ਜ਼ਿਮੀਂਵਾਰੀ ਏਥੇ ਹੀ ਭੁਗਤਾਂਦੇ ਹਨ । ਬਾਬਾ ਗੰਡਾ ਸਿੰਘ ਸੁਨਿਆਰਾ ਮੇਰੇ ਪਿਛਲੇ ਪਿੰਡ ਡਫਰ-ਕਿਆਂ ਦਾ, ਜਿਸਨੇ ਜਵਾਨੀ ਵੇਲੇ ਤੋਂ ਗੁਰੂ ਘਰ ਦੀ ਸੇਵਾ ਕੀਤੀ ਅਤੇ ਹੁਣ ਨੌਵੇਂ

ਦਹਾਕੇ ਵਿਚ ਹੈ, ਬਾਬਾ ਸੁੱਚਾ ਸਿੰਘ ਲਾਂਗਰੀ, ਪੰ: ਬਿਸ਼ਨ ਸਿੰਘ, ਬਾਬਾ ਪ੍ਰੀਤਮ ਸਿੰਘ ਰੰਗਲੂਟ, ਸੰਤ ਨਗਰ ਦੇ ਦੋਵੇਂ ਅਰੋੜੇ ਭਰਾ ਜੁਗਨੂ ਤੇ ਰਾਮਚੰਦ ਆਦਿ ਸਰੀਰ, ਘਰਾਂ ਵਿਚ ਅਪੁਛੇ ਮਰ ਜਾਂਦੇ, ਪਰ ਏਥੇ ਪੂਰੇ ਧਿਆਨ ਨਾਲ ਸੰਭਾਲੇ ਜਾਂਦੇ ਹਨ।

ਅੱਜ ਕੱਲ ਏਥੇ ਅਮਰੀਕਾ ਵਿਚੋਂ ਸੇਠ ਸੋਹਣ ਸਿੰਘ ਚਾਵਲਾ, ਯੂ. ਕੇ. ਵਿਚੋਂ ਸੰਤ ਤ੍ਰਿਲੋਚਨ ਸਿੰਘ ਅਤੇ ਅਫਰੀਕਾ ਵਿਚਲੇ ਸ. ਜਸਵੰਤ ਸਿੰਘ ਕੱਲ੍ਹਾ ਸਤਿਗੁਰੂ ਜੀ ਦਾ ਦਰਸ਼ਨ ਕਰਨ ਆਏ ਹੋਏ ਹਨ। ਹੋਰ ਵੀ ਕੁਛ ਵਿਸ਼ੇਸ਼ ਲੋਕ ਹਨ ਜਿਨ੍ਹਾਂ ਦੇ ਮੈਨੂੰ ਨਾਮ ਪਤਾ ਨਹੀਂ।

ਮੇਰਾ ਡੇਰਾ ਇਸ ਵਾਰ ਸੰਤ ਤਰਸੇਮ ਸਿੰਘ ਦੇ ਉਦਮ ਨਾਲ ਸਾਬਕਾ ਸਰਪੰਚ ਸ਼ੇਰ ਸਿੰਘ ਦੇ ਭਤੀਜੇ ਹਰਭਜਨ ਸਿੰਘ ਦੇ ਘਰ ਪਿੰਡ ਭੈਣੀ ਸਾਹਿਬ ਵਿਚ ਲਗ ਗਿਆ ਹੈ।

## 7 ਅਕਤੂਬਰ 1980, ਮੰਗਲਵਾਰ
## ਸ਼੍ਰੀ ਭੈਣੀ ਸਾਹਿਬ

ਅੱਜ ਆਸਾ ਦੀ ਵਾਰ ਦਾ ਕੀਰਤਨ ਤਾਲਾਬ ਦੇ ਸਾਹਮਣੇ ਵਾਲੇ ਕਿੱਤੇ ਵਿਚ ਗੁਰੂ ਕੀ ਹਜ਼ੂਰੀ ਵਿਚ ਲਗਾ ਹੋਇਆ ਸੀ, ਮੈਂ ਸਵਾ ਕੁ 5 ਵਜੇ ਸਵੇਰੇ ਪਹੁੰਚਿਆ। ਸੰਗਤ ਵਡੀ ਗਿਣਤੀ ਵਿਚ ਦਰਸ਼ਨ ਲਾਭ ਲੈ ਰਹੀ ਸੀ। ਹਨੇਰਾ ਜਿਉਂ-ਜਿਉਂ ਘਟਦਾ ਗਿਆ ਉਜਲੇ ਸਫੈਦ ਬਸਤਰਾਂ ਵਾਲੇ ਸਿੰਘਾਂ ਦੇ ਦਰਸ਼ਨ ਤਿਉਂ-ਤਿਉਂ ਉਜਾਗਰ ਹੁੰਦੇ ਗਏ। ਰਾਗੀ ਸਿੰਘ ਕੀਰਤਨ ਕਰ ਰਹੇ ਸਨ। ਸਤਿਗੁਰੂ ਜੀ ਅਤੇ ਬਲਜੀਤ ਸਿੰਘ ਦੇ ਹਥੀਂ ਦਿਲਰੁਬਾ ਗੂੰਜ ਰਹੇ ਸਨ। ਤਰਬਕਾਰੀ ਬਾਰ-ਬਾਰ ਹੋ ਰਹੀ ਸੀ ਅਤੇ ਤਬਲੇ ਦੀ ਸੰਗਤ ਸ. ਅਵਤਾਰ ਸਿੰਘ ਅਮ੍ਰਿਤਸਰੀ ਕਰਦਾ ਜਾ ਰਿਹਾ ਸੀ।

ਸੰਤ ਮਹਿੰਦਰ ਸਿੰਘ ਪੂਰਬਾ ਨੇ 6.30 ਤੇ ਦੀਵਾਨ ਦੀ ਸਮਾਪਤੀ ਦੀ ਅਰਦਾਸ ਕੀਤੀ। ਅਜ ਦੀ ਅਰਦਾਸ ਸਮੇਂ ਸੰਤ ਗੁਰਬਖਸ਼ ਸਿੰਘ ਹੰਸ (ਬੈਂਕੋਕ), ਸ ਸੁਰਜੀਤ ਸਿੰਘ, ਸੰਤ ਗਿਆਨ ਸਿੰਘ ਦੀ ਮਾਤਾ (ਮੰਡੀ) ਬੀਬੀ ਸੁਰਜੀਤ ਕੌਰ ਬੈਂਕੋਕ ਦੀ ਦੇਹ ਅਰੋਗਤਾ ਲਈ ਬੇਨਤੀ ਕੀਤੀ ਗਈ ਤੇ ਬੀਬੀ ਗੁਰਮੀਤ ਕੌਰ ਵਾਸਤੇ ਪੁੱਤਰ ਦੀ ਦਾਤ ਮੰਗੀ ਗਈ।

ਉਪਰੰਤ ਜਥੇਦਾਰ ਮੇਲਾ ਸਿੰਘ ਰਛੀਨ, ਭੈਣੀ ਸਾਹਿਬ ਦੇ ਸੰਤ ਸਾਧਾ ਸਿੰਘ ਨੂੰ ਲੈ ਕੇ ਹਾਜ਼ਰ ਹੋਇਆ। ਸਾਧਾ ਸਿੰਘ ਨੇ ਸਤਿਗੁਰੂ ਜੀ ਮੂਹਰੇ ਹਥ ਜੋੜੇ, ਸਿਰ ਝੁਕਾਇਆ। ਸਤਿਗੁਰਾਂ ਨੇ ਬਖਸ਼ਸ਼ ਕੀਤੀ, ਕੋਈ ਅਵੱਗਿਆ ਸੀ।

ਪੰਡਿਤ ਗੋਪਾਲ ਸਿੰਘ ਹੁਰਾਂ ਦੇ ਐਲਾਨ ਅਨੁਸਾਰ ਸੰਗਤ ਏਥੋਂ ਉਠਦੇ ਹੀ ਸਿਮ੍ਰਤੀ ਮੰਦਰ ਨੂੰ ਹੋ ਗਈ ਜਿਥੇ ਕੋਈ ਹਥੀਂ ਸੇਵਾ ਕਰਨੀ ਕਰਵਾਣੀ ਸੀ। ਲੰਗਰ ਸਭ ਨੂੰ ਏਸੇ ਮੰਦਰ ਵਿਚ ਮਿਲਣਾ ਸੀ ਪਰ ਵਰਨੀਆਂ ਵਾਲਿਆਂ ਨੂੰ ਪਰਯੋਗ ਵਾਲਿਆਂ ਦੇ ਲੰਗਰ ਵਿਚ।

## ਗੱਲਾਂ ਕੋਠੀ ਨੰ: 1 ਦੀਆਂ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੀ, ਗੁਰੂ ਹਰੀ ਸਿੰਘ ਜੀ ਦੇ ਸਮੇਂ ਦੀ ਕੋਠੀ ਵਿਚ ਆ ਗਏ । ਅਜ ਕਲ ਸਾਰੇ ਪਾਸੇ ਪੁਖਤਾ ਰੋਕ ਲਾਕੇ ਡੇਰਾ ਇਸੇ ਜਗਹ ਹੈ । ਮੈਂ ਵੀ ਏਥੇ ਸਤਿਗੁਰੂ ਜੀ ਦੇ ਨਾਲ ਹੀ ਆ ਗਿਆ । ਪੰਦਰਾਂ ਮਿੰਟ ਲਈ ਸਤਿਗੁਰੂ ਜੀ ਬੈਂਚ ਬਿਸਤਰ ਤੇ ਲੇਟੇ ।

ਸਾਬਕਾ ਸੇਵਕ ਬਲਕਾਰ ਸਿੰਘ ਨੇ ਏਥੇ ਮੇਰੇ ਕੋਲ ਬੈਠ ਹੀ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਗੁਰਦੇਵ ਸਿੰਘ ਮਦਾਰੀਏ ਨਾਲ ਕੁਝ ਸਿੰਘਾਂ (ਨਾਮ ਲੈ ਕੇ) ਦੀ ਬੇਸੁਆਦੀ ਚਲ ਰਹੀ ਹੈ, ਆਪ ਜੀ ਕਿਰਪਾ ਕਰੋ, ਦੁਬਿਧਾ ਮਿਟਾਓ ।

ਸ੍ਰੀ ਸਤਿਗੁਰੂ ਜੀ ਪਾਸ ਅੱਜ ਆਰਾਮ ਕਰਨ ਨੂੰ ਸਮਾਂ ਨਹੀਂ । ਕਾਰ ਰਾਹੀਂ ਸਿਮ੍ਰਤੀ ਮੰਦਰ ਵਲ ਜਾਣ ਲਗਿਆਂ ਢਾਈ ਦਰਜਨ ਇਸਤਰੀ ਪੁਰਸ਼ ਦਰਸ਼ਨ ਤੇ ਬਚਨ ਕਰਨ ਦੇ ਚਾਹਵਾਨ ਮਿਲੇ । ਸਤਿਗੁਰਾਂ ਕਾਰ ਵਿਚ ਬੈਠਿਆਂ ਹੀ ਸਭ ਨੂੰ ਦਰਸ਼ਨ ਦਿਤਾ, ਕਾਰ-ਦੁਆਰ ਖੁਲ੍ਹਾ ਰਖਿਆ । ਚਰਨ ਬੰਦਨ ਅਤੇ ਭੇਟਾ ਪੂਜਾ ਏਥੇ ਹੀ ਹੁੰਦੀ ਰਹੀ ।

## ਸਿਮ੍ਰਤੀ ਮੰਦਰ ਵਲ ਜਾਂਦਿਆਂ

ਮੰਦਰ ਵਲ ਨੂੰ ਕਾਰ ਰਾਹੀਂ ਜਾਂਦਿਆਂ, ਗੋਲ ਮੰਦਰ ਦੇ ਨੇੜੇ, ਸਾਬਕਾ ਵਰਕਸ਼ਾਪ ਦੇ ਕੋਲ, ਜਾਮਣਾ ਦੇ ਬੂਟੇ ਹੇਠ ਇਕ ਮਰੋੜੇ ਜਿਹੇ ਮਨੁਖ ਨੂੰ ਮੰਜੇ ਤੇ ਪਿਆਂ ਵੇਖ ਸਤਿਗੁਰੂ ਜੀ ਕਾਰੋਂ ਉਤਰੇ । ਉਹਦੇ ਪਾਸ ਗਏ । ਚਰਨ ਉਪਰ ਕਰਕੇ, ਉਸਦੇ ਬੇਜ਼ਾਬਤਗੀ ਵਿਚ ਫਿਰਦੇ ਹਥਾਂ ਨੂੰ ਸਪਰਸ਼ ਕਰਨ ਦਾ ਮੌਕਾ ਦਿਤਾ । ਇਹ ਕਪੜੇ ਵਾਂਗ ਨਚੋੜਿਆ ਮਰੋੜਿਆ ਮਾਂਗੇ ਵਾਲੇ ਸੰਤ ਸ਼ਿੰਗਾਰਾ ਸਿੰਘ ਦਾ ਲੜਕਾ ਸੀ ।

ਏਥੋਂ ਤੁਰ ਗੱਡੀ ਵਲ ਆਉਂਦਿਆਂ ਇਕ ਬੀਬੀ ਨੂੰ ਉਹਦਾ ਹਾਲ ਪੁਛਿਆ । ਉਹਦਾ ਸਰੀਰ ਲੁੰਜਾ ਹੋ ਰਿਹਾ ਲਗਦਾ ਸੀ । ਕਹਿਣ ਲਗੀ : ਜੀ ਆਰਾਮ ਹੈ ਅੱਗੇ ਨਾਲੋਂ । ਸਤਿਗੁਰਾਂ ਕਿਰਪਾ ਕੀਤੀ : ਸੇਵਾ ਕਰ ਸ਼ਰਧਾ ਨਾਲ, ਠੀਕ ਹੋ ਜਾਵੇਂਗੀ ।

ਤੁਰੇ ਤੁਰੇ ਜਾਂਦਿਆਂ ਸਤਿਗੁਰਾਂ ਬਚਨ ਕੀਤਾ : ਕਰਨਾਲ ਵਲ ਕਿਤੇ ਟਹਿਲ ਸਿੰਘ ਜਥੇਦਾਰ ਰਹਿੰਦਾ ਹੈ । ਉਸਦੇ ਪਾਸ 50,000/- ਜਮਾ ਸੀ । ਉਹ ਸਰੀਰ ਵਲੋਂ ਰੋਗੀ ਹੋ ਗਿਆ ਤਾਂ ਅਸਾਂ ਉਸ ਨੂੰ ਉਹਦੀ ਸੇਵਾ ਕਰਨ ਲਈ ਲੈ ਆਂਦਾ । ਸੇਵਾ ਸਹਾਇਤਾ ਕੀਤੀ । ਉਸ ਆਪ ਹੀ ਦੱਸਿਆ ਕਿ ਉਸ ਪਾਸ 50,000/- ਹੈ ਅਤੇ ਹੁਣ ਉਹ ਗੁਰੂ ਕੇ ਲੰਗਰ ਨੂੰ ਭੇਟਾ ਕਰਨਾ ਚਾਹੁੰਦਾ ਹੈ । ਰਾਜ਼ੀ ਹੋ ਕੇ ਫਿਰ ਕਰਨਾਲ ਵਲ ਹੀ ਕਿਤੇ ਵਿਚਰ ਰਿਹਾ ਹੈ । ਅਸਾਂ ਤਾਂ ਉਸਦੀ ਸੇਵਾ ਕਰਨੀ ਸੀ ਪੈਸਿਆਂ ਬਾਰੇ ਉਹ ਜਾਣੇ ।

ਅੱਜ ਕਲ੍ਹ ਸਿਮ੍ਰਤੀ ਮੰਦਰ ਦਾ ਨਿਖਾਰ ਉਭਰ ਰਿਹਾ ਹੈ । ਸਿਮ੍ਰਤੀ ਮੰਦਰ ਵਲ ਹੋਣ ਹੀ ਲਗੇ ਸਾਂ ਕਿ ਸਤਿਗੁਰਾਂ ਕਾਰ ਫੇਰ ਰੁਕਵਾ ਲਈ । ਏਥੇ ਸ. ਅਪਾਰ ਸਿੰਘ ਬੀੜ, ਜਥੇਦਾਰ ਸਵਰਨ ਸਿੰਘ ਝੱਲ, ਜਥੇਦਾਰ ਮੇਲਾ ਸਿੰਘ, ਪੰਡਿਤ ਗੋਪਾਲ ਸਿੰਘ,

ਸਾਬਕਾ ਸੇਵਕ ਬਲਕਾਰ ਸਿੰਘ ਅਤੇ ਗੁਰਦੇਵ ਸਿੰਘ ਮਦਾਰੀਆ ਖਲੋਤੇ ਹੋਏ ਸਨ। ਇਹਨਾਂ ਨਾਲ ਬਚਨ ਬਲਾਸ ਕਰ ਸਭ ਦਾ ਮਨ ਮੁਟਾਵ ਖ਼ਤਮ ਕਰ ਦਿਤਾ। ਪੰਡਿਤ ਜੀ ਅਤੇ ਬਲਕਾਰ ਸਿੰਘ ਤਾਂ ਵਿਚੋਲੇ ਹੀ ਸਨ। ਸਤਿਗੁਰਾਂ ਵਰਤਮਾਨ ਡੇਰਾ ਮੁਖੀਆਂ ਨੂੰ ਸਮਝਾਇਆ: ਤੁਹਾਡੀ ਪਰਸਪਰ ਏਕਤਾ ਅਤੇ ਸਹਿਯੋਗ ਵਿਚ ਹੀ ਬਲ ਹੈ। ਲੜਨਾ ਤੇ ਬੇਆਦ ਹੋਣਾ ਕੇਹੜੀ ਗੱਲੋਂ, ਜਦੋਂ ਸਭ ਕੁਝ ਹੀ ਗੁਰੂ ਕਾ ਹੈ। ਸਿੰਘ ਤੇ ਮਿਲਣੀ ਵਾਸਤੇ ਪਹਿਲਾਂ ਹੀ ਤਿਆਰ ਕੀਤੇ ਜਾ ਚੁਕੇ ਸਨ, ਸਤਿਗੁਰਾਂ ਪਾਸੋਂ ਤਾਂ ਮੋਹਰ ਹੀ ਲੁਆਣੀ ਸੀ।

## ਸਿਮ੍ਰਤੀ ਮੰਦਰ ਵਿਚ ਪਹੁੰਚ ਕੇ

ਸਿਮ੍ਰਤੀ ਮੰਦਰ ਵਿਚ ਪਧਾਰੇ ਤਾਂ ਸੰਗਤ ਪਛਮੀ ਬਾਹੀ ਵਲ ਵਰਾਂਡੇ ਵਿਚ ਰੋੜੀ ਕੁੱਟ ਰਹੀ ਸੀ। ਬਣੀ ਹੋਈ ਰੋੜੀ ਏਥੋਂ ਚੁਕ ਚੁਕ ਅੰਦਰਲੇ ਹਾਲ ਵਿਚ ਵਿਛਾਈ ਜਾ ਰਹੀ ਸੀ। ਮਾਤਾ ਜੀ ਅਤੇ ਉਹਨਾਂ ਦੀ ਪੁੱਤਰੀ ਸੇਵਾ ਸਮੇਂ ਆਪ ਉਪਸਥਿਤ ਸਨ। ਸਭ ਨੂੰ ਦਰਸ਼ਨ ਦੇ, ਚੁਪਾਸੀਂ ਧਿਆਨ ਮਾਰ, ਕਾਰੀਗਰਾਂ ਨੂੰ ਲੋੜ ਥੋੜ ਪੁਛ, ਏਥੋਂ ਵਾਪਸੀ ਕਰ ਲਈ।

## ਨਵੀਂ ਕੋਠੀ ਵਿਚ ਸੰਗੀਤ

ਗੁਰੂ ਪਰਵਾਰ ਦੇ ਨਿਵਾਸ ਲਈ ਨਵੀਂ ਕੋਠੀ ਦੇ ਕਮਰਾ ਨੰ: 69 ਵਿਚ ਬਲਜੀਤ ਸਿੰਘ ਖਾਪੜਖੇੜੀ ਦਿਲਰੁਬਾ ਲੈ ਕੇ ਬੈਠਾ ਸੀ ਅਤੇ ਤ੍ਰਿਲੋਚਨ ਸਿੰਘ ਲੰਡਨ ਤਬਲਾ ਵਜਾਂਦਿਆਂ ਅਭਿਆਸ ਕਰ ਰਹੇ ਸਨ। ਯੁਵਕ ਤ੍ਰਿਲੋਚਨ ਸਿੰਘ ਵਲ ਇਸ਼ਾਰਾ ਕਰਦਿਆਂ, ਸਤਿਗੁਰੂ ਜੀ ਨਾਲ ਪਏ ਸੋਫ਼ੇ ਉਪਰ ਬੈਠੇ ਅਤੇ ਦੱਸਿਆ: ਸੰਤ ਅਵਤਾਰ ਸਿੰਘ ਦਾ ਇਹ ਲੜਕਾ ਯੂ. ਕੇ. ਵਿਚ ਸੋਧ ਰਖਦਾ ਹੈ, ਖੁਲ੍ਹੇ ਦਾੜ੍ਹੇ ਨਾਲ ਰਹਿੰਦਾ ਹੈ। ਸਾਧ ਸੰਗਤ ਵਿਚ ਅੰਮ੍ਰਿਤ ਛਕਾਣ ਦੀਆਂ ਜ਼ਿੰਮੇਵਾਰੀਆਂ ਨਿਭਾਹੁੰਦਾ ਹੈ। ਇਹ ਕਿਸੇ ਕੰਪਿਊਟਰਿੰਗ ਕੰਪਨੀ ਵਿਚ ਕੰਮ ਕਰਦਾ ਹੈ। ਗੜ੍ਹ ਸ਼ੰਕਰ ਦੇ ਨੇੜੇ ਇਹਦਾ ਪਿੰਡ ਹੈ।

ਫਿਰ ਅਵਤਾਰ ਸਿੰਘ ਅੰਮ੍ਰਿਤਸਰੀ ਨੂੰ ਯਾਦ ਕੀਤਾ। ਆਦਮੀ ਉਸ ਨੂੰ ਲੱਭਣ ਗਿਆ। 8.15 ਸਵੇਰ ਤਕ ਖ਼ੂਬ ਰੌਣਕ ਹੋ ਗਈ। ਸਾਰੇ ਕਲਾਕਾਰ ਇਕੱਤਰ ਹੋ ਗਏ। ਸਤਿਗੁਰਾਂ ਬਚਨ ਕੀਤਾ: ਬਲਜੀਤ ਦਾ ਦਿਮਾਗ ਕੰਮ ਕਰਦਾ ਹੈ। (16 ਵਿਚ 11 ਅਤੇ 11 ਵਿਚ 16 ਮਾਤਰਾਂ ਵਜਾਂਦਾ ਹੈ) ਪਰ ਇਹ ਮਿਹਨਤ ਨਹੀਂ ਕਰਦਾ। ਇਹ ਜੋ ਕੁਝ ਵਜਾਂਦਾ ਹੈ, ਇਸ ਨੂੰ ਤਿੰਨ ਬੈਠਕਾਂ ਵਿਚ ਹੀ ਦੱਸਿਆ ਹੈ।

ਬਲਜੀਤ ਸਿੰਘ-ਤ੍ਰਿਲੋਚਨ ਸਿੰਘ ਦੋਹਾਂ ਦੇ ਖ਼ੂਬਸੂਰਤੀ ਨਾਲ ਵਖ ਵਖ ਲੈਆਂ ਵਖਾਈਆ ਅਤੇ ਵਜਾਈਆਂ।

ਪਿਛਲੇ ਦਿਨੀਂ ਆਸਾਵਰੀ ਸੰਗੀਤ ਸੰਸਥਾ ਦੇ ਪ੍ਰੋਗਰਾਮ ਵਿਚ ਇਕ ਨਰਤਕੀ ਸ਼ੋਭਨਾ ਨਾਰਾਇਣ ਦੇ ਮੈਂ ਕਈ ਇਕ ਫੋਟੋਗ੍ਰਾਫ਼ ਵਖਾਣ ਲਗਾ। ਝਾਤੀ ਮਾਰਦਿਆਂ ਹੀ ਕਹਿਣ ਲਗੇ: ਮੈਂ ਸੋਚਿਆ ਅਵਤਾਰ (ਤਬਲਾ) ਦੀਆਂ ਫੋਟੋ ਹੋਣਗੀਆਂ। ਪ੍ਰਯੋਗ ਦੇ

ਦਿਨੀਂ ਨਾਰੀ ਨੂੰ ਦੂਰੋਂ ਹੀ ਨਮਸਕਾਰ !

ਦਿਲਰੁਬਾ ਆਪ ਵਜਾਣ ਲਗੇ ਅਤੇ ੭ ਵਜੇ ਤਕ ਖ਼ੂਬ ਪਰਚੇ ਰਹੇ ।

## ਨਰਿੰਦਰ-ਜਸਵੰਤ ਸਿੰਘ ਕੱਲ੍ਹਾ

ਫਿਰ ਸਤਿਗੁਰੂ ਜੀ ਨੇ ਇਸ਼ਾਰਾ ਕਰਕੇ ਸ. ਅਵਤਾਰ ਸਿੰਘ ਅੰਮ੍ਰਿਤਸਰੀ ਨੂੰ ਭੇਜ ਕੇ ਸ. ਜਸਵੰਤ ਸਿੰਘ ਕੱਲ੍ਹਾ (ਨੈਰੋਬੀ) ਅਤੇ ਉਹਦੀ ਪਤਨੀ ਬੀਬੀ ਨਰਿੰਦਰ ਨੂੰ ਮੰਗਵਾਇਆ । ਆਏ ਤਾਂ ਨਾਲ ਸ. ਅਵਤਾਰ ਸਿੰਘ ਦੀ ਪਤਨੀ ਬੀਬੀ ਹਰਦੀਪ ਕੌਰ ਵੀ ਸੀ । 20 ਕੁ ਮਿੰਟ ਤਕ, ਇਹਨਾਂ ਨਾਲ ਕੋਈ ਪਰਵਾਰਕ ਜਾਂ ਵਿਹਾਰਕ ਗੱਲ ਬਾਤ ਹੋਈ । ਅਸੀਂ ਪਹਿਲਾਂ ਹੀ ਕਮਰਿਓਂ ਬਾਹਰ ਆ ਚੁਕੇ ਸਾਂ ।

## ਤੁਸੀਂ ਵੱਡੇ ਅਫਸਰ

ਉਪ੍ਰੋਕਤ ਪਰਵਾਰਕ ਗੱਲ ਬਾਤ ਤੋਂ ਵਿਹਲੇ ਹੋ ਕੇ ਸਤਿਗੁਰੂ ਜੀ ਕੋਠੀਓਂ ਬਾਹਰ ਆ ਕਾਰ ਸਵਾਰ ਹੋਏ । ਪੂਰਬਾ ਦੀ ਉਡੀਕ ਵੀ ਨਾ ਕੀਤੀ । ਮੈਨੂੰ, ਅਵਤਾਰ ਸਿੰਘ ਅਤੇ ਸ. ਜਸਵੰਤ ਸਿੰਘ ਕੱਲ੍ਹਾ ਨੂੰ ਵੀ ਨਾਲ ਬਹਾਲ ਲਿਆ । ਦਰਸ਼ਨਾਂ ਦੇ ਚਾਹਵਾਨ ਨਰ ਨਾਰ ਬਾਹਰ ਕਾਫ਼ੀ ਸਨ, ਉਹਨਾਂ ਸਿਰ ਝੁਕਾ ਦੂਰੋਂ ਹੀ ਨਮਸਕਾਰਾਂ ਕੀਤੀਆਂ । ਚੱਲਣ ਹੀ ਲਗੇ ਸਾਂ, ਇਕ ਕਾਰ ਸਾਹਮਣਿਓਂ ਆ, ਇਕ ਪਾਸੇ ਹੋ, ਰੁਕੀ । ਚੰਡੀਗੜ੍ਹ ਤੋਂ ਸੀ. ਓ. ਅਤੇ ਲੁਧਿਆਣਿਓਂ ਡੀ, ਸੀ. ਓ. ਆਏ ਸਨ । ਕਾਰ ਵਿਚ ਬੈਠਿਆਂ ਹੀ ਇਹਨਾਂ ਨੂੰ ਦਰਸ਼ਨ ਦਿਤੇ । ਨਾਮ ਠਾਮ ਪੁਛੇ । ਮੁਸਕਰਾ ਕੇ ਆਖਿਆ : ਤੁਸੀਂ ਵਡੇ ਅਫਸਰ, ਸਾਡੇ ਛੋਟੇ ਜਿਹੇ ਪਿੰਡ ਵਿਚ ਆ ਗਏ, ਬੜੀ ਕਿਰਪਾ ਕੀਤੀ । "ਨਹੀਂ ਜੀ, ਅਸੀਂ ਕੌਣ ਵਡੇ ਹਾਂ !" ਸਨੱਮਰ ਉੱਤਰ ਸੀ ।

## ਖੇਡ ਮੈਦਾਨ ਨੂੰ

ਅੱਜ ਰਾਇਪੁਰ (ਲੁਧਿਆਣਾ) ਦੀ ਟੀਮ ਗੁਰੂ ਹਰੀ ਸਿੰਘ ਮਹਾ ਵਿਦਿਆਲਾ ਦੀ ਹਾਕੀ ਟੀਮ ਨਾਲ ਮੈਚ ਖੇਡਣ ਆਈ ਹੋਈ ਹੈ । ਖੇਡ ਮੈਦਾਨ ਵਿਚ ਖਿਡਾਰੀ ਸਤਿਗੁਰੂ ਜੀ ਦੀ ਆਮਦ ਉਡੀਕ ਰਹੇ ਸਨ । ਠਾਕੁਰ ਦਲੀਪ ਸਿੰਘ ਜੀ ਦੀ ਬੇਨਤੀ ਤੇ ਹੀ ਸਤਿਗੁਰੂ ਜੀ ਆਏ ਸਨ ਕਿ ਖੇਡ ਮੈਦਾਨ ਦੇ ਰਾਹ ਵਿਚ ਪੈਂਦੇ ਇਕ ਖੂਹ ਦੇ ਕਰੀਬ ਆ ਸਤਿਗੁਰੂ ਜੀ ਕਾਰੋਂ ਉਤਰੇ ਅਤੇ ਰਵਾਂ ਰਵੀਂ ਖੂਹ ਨਾਲ ਦੇ ਵੱਸੋਂ ਵਾਲੇ ਮਕਾਨ ਨੂੰ ਹੋ ਤੁਰੇ । ਮੈਂ ਭੱਜ ਕੇ ਨਾਲ ਰਲਿਆ । ਵੇਖਿਆ, ਇਕ ਮਾਈ ਤੱਤਾ ਦੁੱਧ ਉਪਰ ਪੈ ਜਾਣ ਕਾਰਨ ਝੁਲਸੀ ਹੋਈ ਸੀ । ਅਤੇ ਕਾਫ਼ੀ ਤਕਲੀਫ਼ ਵਿਚ ਸੀ । ਪਿੰਡ ਦੀ ਇਸ ਕਿਸਾਨ ਔਰਤ ਨੂੰ ਕੱਲ੍ਹ ਵੀ ਦਵਾਈ ਭੇਜੀ ਸੀ ਤੇ ਬੀਬੀ ਦੇ ਸੁਖ ਦੀ ਕਾਮਨਾ ਕੀਤੀ ਸੀ । ਹੁਣ ਪਤਾ ਕਰਨ ਆਏ ਸਨ । ਬੀਬੀ ਨੇ ਦੱਸਿਆ : ਸਾੜ ਵਲੋਂ ਤਾਂ ਆਪ ਦੀ ਕਿਰਪਾ ਨਾਲ ਆਰਾਮ ਹੈ ਜੀ, ਪਰ ਵੱਖੀ ਅਤੇ ਢੂਹੀ (ਲੱਕ) ਵਿਚ ਪੀੜ ਹੋ ਰਹੀ ਹੈ । ਉਂਜ ਪਹਿਲਾਂ ਨਾਲੋਂ ਹਰ ਤਰ੍ਹਾਂ ਸੁਖ ਹੈ । ਸਤਿਗੁਰਾਂ ਉਸ ਦੇ ਲੜਕੇ ਬਲਬੀਰ ਸਿੰਘ ਨੂੰ ਕੋਲ ਬੁਲਾਇਆ, ਮੈਨੂੰ ਦੱਸਿਆ : ਇਹ ਸਾਡੇ

ਮੁੰਡਿਆਂ ਦੀ ਖੇਡ ਵਿਚ ਖ਼ੂਬ ਦਿਲਚਸਪੀ ਲੈਂਦਾ ਹੈ ਅਤੇ ਏਥੇ, ਭੈਣੀ ਸਾਹਿਬ ਖੇਡ ਮੁਕਾਬਲੇ ਕਰਵਾਣ ਵਿਚ ਵੀ ਇਹੋ ਪਹਿਲ ਕਦਮੀ ਕਰਦਾ ਹੈ।

ਕਾਰ ਵਿਚ ਬੈਠ, ਤੁਰੇ ਤਾਂ ਸਤਿਗੁਰਾਂ ਬਚਨ ਕੀਤਾ : ਸਾਡੇ ਬੱਚੇ ਵੀ ਬੜੀ ਮਿਹਨਤ ਕਰਦੇ ਹਨ। ਕਾਕੇ ਵੀ ਖ਼ੂਬ ਧਿਆਨ ਦਿੰਦੇ ਹਨ। ਵੱਡੇ ਕਾਕੇ ਦੱਸਿਆ ਹੈ ਕਿ ਸਾਲਾਨਾ ਢਾਈ ਤੋਂ ਤਿੰਨ ਲੱਖ ਰੁਪੈ ਤਕ ਖਰਚ ਆ ਜਾਂਦਾ ਹੈ ਇਸ ਟੀਮ ਉਤੇ। ਜਿਥੇ ਜਾਣ ਸਭ ਕੁਝ ਸਪੈਸ਼ਲ, ਉਸਤਾਦ ਨਾਲ, ਕੋਚ ਸੰਗ ਸਾਥ !

ਖੇਡ ਮੈਦਾਨ ਵਿਚ ਪੁੱਜੇ ਤਾਂ ਦੋਵੇਂ ਟੀਮਾਂ ਉਤਾਵਲੀਆਂ ਸਨ। ਸਤਿਗੁਰੂ ਜੀ ਦੇ ਪੱਛਮ-ਮੁਖ, ਕੁਰਸੀ ਤੇ ਬੈਠਦਿਆਂ ਹੀ ਹਾਕੀ ਦਾ ਮੁਕਾਬਲਾ ਸ਼ੁਰੂ ਹੋ ਗਿਆ। ਨੀਲੀਆਂ ਸ਼ਰਟਾਂ ਵਾਲੇ, ਲੰਮੇ ਲੰਮੇ ਮੁੰਡੇ ਰਾਇਪੁਰੀ; ਸਫੈਦ ਬੁਨਿਆਨਾਂ, ਚਿੱਟੇ ਕਛਹਿਰਿਆਂ ਨਾਲ ਸਜਦੇ ਛੋਟੇ ਛੋਟੇ ਨਾਮਧਾਰੀ ਬੱਚੇ।

ਖੇਡ ਸ਼ੁਰੂ ਹੋ ਗਈ। ਪਹਿਲਾ ਹਾਫ਼ ਤਾਂ ਬਿਨਾ ਕਿਸੇ ਟੀਮ ਤੋਂ ਕੋਈ ਗੋਲ ਹੋਣ ਤੋਂ ਹੋ ਗਿਆ। ਦੂਜੇ ਹਾਫ਼ ਵਿਚ ਸਾਡੇ ਖਿਡਾਰੀਆਂ ਰਾਇਪੁਰੀ ਟੀਮ ਨੂੰ ਤਿੰਨ ਗੋਲ ਕਰ ਦਿਤੇ। ਗਵਰਨਮਿੰਟ ਦੇ ਦੋ ਸਪੋਰਟ ਵਿੰਗਾਂ ਵਿਚੋਂ—(ਹਾਕੀ ਤੇ ਫੁਟਬਾਲ) ਹਾਕੀ ਟੀਮ ਸ. ਭੁਪਿੰਦਰ ਸਿੰਘ ਲੈ ਕੇ ਆਏ ਸਨ। ਰੈਫ਼ਰੀ ਸਨ ਉਸਤਾਦ ਹਰਜਿੰਦਰ ਸਿੰਘ ਲੁਧਿਆਣਾ ਅਤੇ ਠਾਕੁਰ ਉਦੈ ਸਿੰਘ।

ਸਤਿਗੁਰੂ ਜੀ ਖੇਡ ਵਲ ਪੂਰੀ ਤਵੱਜੋ ਦਿੰਦਿਆਂ ਵੀ ਸਾਰਾ ਸਮਾਂ ਸ. ਅਵਤਾਰ ਸਿੰਘ-ਜਸਵੰਤ ਸਿੰਘ ਨਾਲ ਬਚਨ ਬਿਲਾਸ ਕਰਦੇ ਰਹੇ। ਇਹਨਾਂ ਨੂੰ ਕੱਲੇ ਕੱਲੇ ਨਾਮਧਾਰੀ ਬੱਚੇ ਬਾਰੇ ਦੱਸਿਆ ਕਿ ਕਿਸ ਵਿਚ ਕੀ ਸਿਫਤ ਹੈ ਖੇਡ ਬਾਰੇ।

ਰਾਇਕੋਟ ਹਾਕੀ ਟੀਮ ਦੇ ਮੁਖੀ ਸ ਭੁਪਿੰਦਰ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਿਹਾ : ਤੁਹਾਡੇ ਬੱਚੇ ਉਮਰ ਦੇ ਲਿਹਾਜ਼ ਨਾਲ ਬਹੁਤ ਹੀ ਵਧੀਆ ਖੇਡਦੇ ਹਨ। ਸਤਿਗੁਰੂ ਜੀ : ਤੁਹਾਡੇ ਜੈਸੇ ਮਹਾਪੁਰਸ਼ਾਂ ਦੀ ਆਸ਼ੀਰਵਾਦ ਸਦਕਾ ਹੀ ਹੈ। ਜਦੋਂ ਦੂਜੇ ਹਾਫ਼ ਵਿਚ ਤੀਜਾ ਗੋਲ ਹੋਣ ਵਿਚ ਇਕ ਮਿੰਟ ਰਹਿੰਦਾ ਸੀ ਸਤਿਗੁਰਾਂ ਬਚਨ ਕੀਤਾ : ਜਿੰਨਾ ਕੁਝ ਬਾਹਰੋਂ ਸੁਝਦਾ ਹੈ, ਖੇਡ ਦੇ ਮੈਦਾਨ ਵਿਚ ਓਨੀ ਗੱਲ ਨਹੀਂ ਬਣਦੀ !

ਖੇਡ ਦੇ ਅੰਤ ਉਤੇ ਦੁਹਾਂ ਟੀਮਾਂ ਦਾ ਸਕੋਰ 8 ਅਤੇ 2 ਸੀ।

## ਉਦਾਸੀ ਸਵਾਮੀ ਹਰਨਾਮ ਦਾਸ

ਖੇਡ ਮੈਦਾਨ ਵਲੋਂ 10.15 ਤੇ ਮੁੜਦਿਆਂ ਹੀ ਸਤਿਗੁਰੂ ਜੀ ਆਪਣੀ ਕੋਠੀ ਦੇ ਇਸ਼ਨਾਨ ਕਮਰੇ ਵਲ ਹੋਏ। ਉਪਰੰਤ ਪ੍ਰਸ਼ਾਦ ਛਕਣਾ ਸੀ।

ਸਤਿਗੁਰਾਂ ਦੇ ਪਹਿਲੇ ਆਦੇਸ਼ ਅਨੁਸਾਰ ਗਿਆਨੀ ਮੇਹਰ ਸਿੰਘ ਕਾਨਪੁਰੀ, ਡਾ: ਕਰਮ ਸਿੰਘ ਕਪੂਰ (ਡਾਇਰੈਕਟਰ ਭਾਸ਼ਾ ਵਿਭਾਗ ਪਟਿਆਲਾ, ਸਾਡੇ ਖੇਡ ਮੈਦਾਨ ਵਿਚ ਹੁੰਦਿਆਂ ਪਟਿਆਲਿਓਂ ਆ ਚੁਕੇ ਸਨ) ਅਤੇ ਮੈਂ, ਸੰਤ ਤਰਸੇਮ ਸਿੰਘ ਦੀ ਸਹਾਇਤਾ ਨਾਲ, ਕਾਰ ਦੁਆਰਾ ਸਮਰਾਲੇ ਜਾ, ਓਥੋਂ ਬਸ ਫੜ ਜਲੰਧਰ ਤੇ ਫਿਰ ਜਲੰਧਰੋਂ ਕਪੂਰਥਲੇ ਪੁਜੇ। ਕਸਾਬ ਮਹੱਲੇ ਦੇ ਕਾਂਤੇਸ਼ ਆਯੁਰਵੈਦਿਕ ਫਾਰਮੇਸੀ

ਵਿਚ ਜਾ ਕੇ ਸਵਾਮੀ ਹਰਨਾਮ ਦਾਸ ਉਦਾਸੀਨ ਨੂੰ ਜਾ ਮਿਲੇ। ਸਾਡੇ ਪਾਸ ਤਿੰਨ ਕੰਮ ਸਨ :

1. ਸੰਤ ਹਰਨਾਮ ਦਾਸ ਦਾ ਲਿਖਿਆ ਸ੍ਰੀ ਦਸਮ ਗ੍ਰੰਥ ਜੀ ਦਾ ਟੀਕਾ ਵੇਖਣਾ; ਤੇ ਉਸ ਦਾ ਮੁੱਲ ਭਾ ਤੈ ਕਰਨਾ;
2. ਸ੍ਰੀ ਦਸਮੇਸ਼ ਜੀ ਦੇ, ਦਸਤਖਤਾਂ ਵਾਲੇ ਅਤੇ ਉਨ੍ਹਾਂ ਦੇ ਸਵੈ-ਲਿਖਤ ਗ੍ਰੰਥ ਸਾਹਿਬ ਦਾ ਪਤਾ ਕਰਨਾ, ਰਾਜਾ ਸਰ ਗੁਲਾਬ ਸਿੰਘ ਦੇ ਘਰੋਂ ਕਿਵੇਂ ਮਿਲੇ ? ਸਵਾਮੀ ਹਰਨਾਮ ਦਾਸ ਤੋਂ ਪਤਾ ਕਰਨਾ ਅਤੇ ਹਰ ਮੁਲੋਂ ਪ੍ਰਾਪਤ ਕਰਨ ਦਾ ਜਤਨ ਕਰਨਾ,
3. ਸਵਾਮੀ ਹਰਨਾਮ ਦਾਸ ਜੀ ਦੀ ਲਾਇਬਰੇਰੀ ਅੰਗ ਕੇ, ਉਸ ਦੀ ਕੀਮਤ ਮਿਥਣੀ ਤੇ ਫਿਰ ਸਾਰੀ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਨੀ।

ਸਵਾਮੀ ਹਰਨਾਮ ਦਾਸ ਜੀ ਨਾਲ ਵਿਚਾਰ ਵਟਾਂਦਰਾ ਕਰਨ ਉਪਰੰਤ ਜੋ ਤੱਥ ਸਾਹਮਣੇ ਆਏ, ਉਹ ਇਸ ਪਰਕਾਰ ਸਨ :

1. ਸਵਾਮੀ ਹਰਨਾਮ ਦਾਸ ਹੋਰੀਂ ਕੋਈ ਵੀ ਮੌਲਿਕ ਪੁਸਤਕ ਦੇਣਾ ਨਹੀਂ ਚਾਹੁੰਦੇ, ਜੋ ਉਹਨਾਂ ਨਕਲ ਕੀਤੀਆਂ ਹਨ, ਉਹੋ ਵੇਚਣਾ ਚਾਹੁੰਦੇ ਹਨ;
2. ਰਾਜਾ ਗੁਲਾਬ ਸਿੰਘ ਦਾ ਘਰਾਣਾ ਕਿਸੇ ਮੁੱਲੋਂ ਤੇ ਕਿਸੇ ਵੀ ਤਰ੍ਹਾਂ ਦਸਮ ਗ੍ਰੰਥ ਨਹੀਂ ਦੇਣਾ ਚਾਹੁੰਦਾ;
3. ਸਵਾਮੀ ਹਰਨਾਮ ਦਾਸ ਦਾ ਟੀਕਾ, ਦਸਮ ਗ੍ਰੰਥ ਸਵਰਨ ਸਿੰਘ ਸਨੇਹੀ ਦੁਆਰਾ ਮਹਾਰਾਜ ਬੀਰ ਸਿੰਘ ਜੀ ਪਾਸ, 4 ਸਾਲ ਪਹਿਲਾਂ ਦਾ ਪਹੁੰਚ ਚੁਕਾ ਹੈ।

(ਸ੍ਰੀ ਸਤਿਗੁਰੂ ਜੀ ਨੂੰ ਇਹ ਵੀ ਧਿਆਨ ਨਾ ਰਹਿਣ ਕਰਕੇ ਹੀ ਸਾਨੂੰ ਭੇਜਿਆ ਗਿਆ ਸੀ।)

ਸਵਾਮੀ ਹਰਨਾਮ ਦਾਸ ਜੀ ਦਸਮ ਗ੍ਰੰਥ ਟੀਕੇ ਦੇ 60,000/- ਮੰਗਦੇ ਹਨ ਜਦੋਂ ਕਿ ਆਦਿ ਦੇ ਟੀਕੇ ਦੇ 40.000/- ਗੁਰੂ ਕਿਆਂ ਵਲੋਂ ਪ੍ਰਾਪਤ ਕਰ ਚੁਕੇ ਹਨ।

ਸਾਡੀ ਟੀਮ ਉਪ੍ਰੋਕਤ ਸਾਰੀ ਗੱਲ ਬਾਤ ਕਰ-ਕਰਾ ਕੇ ਰਾਤੀਂ 10 ਵਜੇ ਭੈਣੀ ਸਾਹਿਬ ਪਹੁੰਚ ਗਈ !

## 8 ਅਕਤੂਬਰ 1980, ਬੁਧਵਾਰ
## ਸ੍ਰੀ ਭੈਣੀ ਸਾਹਿਬ

### ਰੀਪੋਰਟ ਕਰਨਾ

ਸਾਡੀ, ਲੇਖਕਾਂ ਦੀ ਟੀਮ, ਆਸਾ ਦੀ ਵਾਰ ਦੇ ਕੀਰਤਨ ਪਿਛੋਂ ਹੀ, ਸਕੱਤਰ ਸੰਤ ਤਰਸੇਮ ਸਿੰਘ ਦੇ ਜਤਨ ਨਾਲ ਕੋਠੀ ਨੰ: 1 ਦੇ ਸਤਿਗੁਰੂ ਜੀ ਵਾਲੇ ਕਮਰੇ ਵਿਚ ਦਰਸ਼ਨ ਅਤੇ ਚਰਨ ਸਪਰਸ਼ ਕਰ ਸਕੀ। ਜ਼ਮੀਨ ਤੋਂ 6 ਇੰਚ ਉਚੇ ਤਖ਼ਤ-ਆਸਣ ਤੇ ਆਧ ਵਖੀ ਪਰਨੇ ਪਏ ਸਨ। ਕੋਲ ਸਨ ਸ. ਸੇਵਾ ਸਿੰਘ ਨਾਮਧਾਰੀ ਏਜੈਂਸੀ,

ਬੀਬੀ ਸੁਹਿੰਦਰ ਕੌਰ ਸੁਪਤਨੀ ਸਵ: ਸੇਠ ਸੰਤੋਖ ਸਿੰਘ ਹੈਦਰਾਬਾਦ, ਇਨ੍ਹਾਂ ਦਾ ਸਪੁੱਤਰ ਸੇਠ ਬਲਵਿੰਦਰ ਪਾਲ ਸਿੰਘ। ਏਹ ਸਾਰੇ ਕੋਲ ਵਿਛੇ ਛੋਟੇ ਬਰ ਦੇ ਟਾਟ ਤੇ ਬੈਠੇ ਸਨ।

ਸਾਨੂੰ ਸਮਾਂ ਮਿਲਿਆ ਤਾਂ ਉਪਰਲੇ ਜੁੱਟ ਨੂੰ ਪਰ੍ਹਾਂ ਇਕ ਪਾਸੇ ਹੋ ਬਹਿਣ ਦਾ ਇਸ਼ਾਰਾ ਹੋ ਗਿਆ। ਇਸ ਸਮੇਂ ਠਾਕੁਰ ਜੀ ਵੱਡੇ, ਨਿਜੀ ਸਕੱਤਰ, ਡਾ: ਕਰਮ ਸਿੰਘ ਕਪੂਰ ਅਤੇ ਮੈਂ ਸਨਮੁਖ ਹੋ, ਬੈਠ ਗਏ। ਮੈਂ ਰਿਪੋਰਟ ਕੀਤਾ ਕਿ ਕੱਲ੍ਹ ਕਪੂਰਥਲਾ ਜਾਣ ਦੇ ਕੀ ਸਿੱਟੇ ਨਿਕਲੇ।

ਸਤਿਗੁਰਾਂ ਫਰਮਾਇਆ : ਚਿਰਾਂ ਦੀ ਗੱਲ ਹੋਣ ਕਰਕੇ, ਮੇਰੇ ਧਿਆਨੋਂ ਨਿਕਲ ਗਿਆ ਕਿ ਦਸਮ ਗ੍ਰੰਥ ਮਹਾਰਾਜ ਜੀ ਕੋਲ ਹੋ ਸਕਦਾ ਹੈ। ਸਕੱਤਰ ਨੂੰ ਆਗਿਆ ਹੋਈ ਕਿ ਮਹਾਰਾਜ ਜੀ ਦੀਆਂ ਪੁਸਤਕਾਂ ਜਿਥੇ ਜਿਥੇ ਵੀ ਪਈਆਂ ਹੋਣ, ਤੁਰਤ ਪੜਤਾਲ ਕੀਤੀ ਜਾਵੇ। ਜੇ ਦਸਮ ਗ੍ਰੰਥ ਸਟੀਕ ਦਾ ਖਰੜਾ ਮਿਲ ਜਾਵੇ ਤਾਂ ਕਵੀ ਅਤੇ ਡਾਕਟਰ (ਕਰਮ ਸਿੰਘ) ਨੂੰ ਵਖਾਇਆ ਜਾਵੇ। ਇਹ ਉਸ ਨੂੰ ਪੜਚੋਲੀਆ ਦ੍ਰਿਸ਼ਟੀ ਨਾਲ ਵੇਖ ਉਸ ਦਾ ਮੁੱਲ ਅੰਗਣ। ਰਾਜਾ ਗੁਲਾਬ ਸਿੰਘ ਨਾਲ ਹੋਰ ਪਾਸਿਓਂ ਜਤਨ ਆਰੰਭੇ ਜਾਣ। ਪੁਰਾਤਨ ਤੋਂ ਪੁਰਾਤਨ ਹਸਤਲਿਖਤ ਪੁਸਤਕਾਂ ਅਸਾਂ ਪ੍ਰਾਪਤ ਕਰਨੀਆਂ ਹਨ। ਜਿਥੋਂ ਵੀ ਲਭਣ ਤੇ ਜਿਸ ਮੁਲੋਂ ਵੀ ਮਿਲਣ ਸ੍ਰੇਸ਼ਟ ਪੁਸਤਕਾਂ ਖੋਜੀਆਂ ਜਾਣ।

**ਡਾ: ਕਪੂਰ ਨਾਲ**

ਮੇਰੇ ਤੋਂ ਪਿਛੋਂ ਡਾ: ਕਰਮ ਸਿੰਘ ਕਪੂਰ ਨੇ ਸ੍ਰੀ ਸਤਿਗੁਰੂ ਜੀ ਨੂੰ ਕੁਝ ਰਾਵਾਂ-ਸਲਾਹਵਾਂ ਦਿਤੀਆਂ, ਜਿਨ੍ਹਾਂ ਦੇ ਉੱਤਰ ਵਿਚ ਸਤਿਗੁਰੂ ਜੀ ਨੇ ਸਪਸ਼ਟ ਕੀਤਾ : ਮੈਨੂੰ ਆਦਿ ਗ੍ਰੰਥ ਜੀ ਦੇ ਟੀਕੇ ਦਾ 40,000/- ਦੇਣਾ ਕੋਈ ਚੁਭਦਾ ਨਹੀਂ। ਇਹ ਮੇਰੇ ਵਲੋਂ ਹਰਨਾਮ ਦਾਸ ਨੂੰ ਦਿਤਾ ਜਾ ਚੁਕਾ ਹੈ, ਇਹਦੀ ਕੋਈ ਮੰਗ ਨਹੀਂ ਹੋਵੇਗੀ।

ਸੱਚੇ ਪਾਤਸ਼ਾਹ ਜੀ ਜ਼ਰਾ ਤੇਜ਼ੀ ਵਿਚ ਹੋ ਕੇ ਬੋਲੇ : ਜੋ ਕੰਮ ਤੁਹਾਨੂੰ ਕਰਨ ਲਈ ਕਹੀਦਾ ਹੈ (ਮਤਲਬ ਬੁੱਧੀਵਾਨਾਂ ਤੋਂ), ਤੁਹਾਥੋਂ ਹੁੰਦਾ ਨਹੀਂ। ਜੇ ਕਿਸੇ ਕੀਤਾ ਹੁੰਦਾ ਹੈ, ਤੇ ਤੁਸੀਂ ਪਸੰਦ ਨਾ ਕਰੋ, ਤਾਂ ਤੁਹਾਡੀ ਹੀ ਤੰਗ ਨਜ਼ਰੀ ਦਾ ਪਤਾ ਲਗਦਾ ਹੈ। ਤੁਸੀਂ ਕਿਸ਼ੇ ਵੀ ਕਾਰਨ ਪ੍ਰੇਜੂਡਿਸ (ਤਰਫ਼ਦਾਰ) ਹੋ ਸਕਦੇ ਹੋ, ਮੈਨੂੰ ਇਹ ਰੋਗ ਨਹੀਂ। ਮੈਂ ਤਾਂ ਕੰਮ ਦਾ ਮੁਲ ਹੀ ਦਿੰਦਾ ਤੇ ਮੰਗਦਾ ਹਾਂ। ਮੇਰੀ ਸਾਂਝ ਗੁਣਾਂ ਨਾਲ ਹੈ ਤੇ ਗੁਣਾਂ ਦਾ ਕਦਰਦਾਨ ਹਾਂ।

ਡਾਕਟਰ ਦੇ ਕਹਿਣ ਤੋਂ ਪ੍ਰਤੀਤ ਹੁੰਦਾ ਸੀ ਕਿ ਉਹ ਸੰਤ ਹਰਨਾਮ ਦਾਸ ਦੀ ਯੋਗਤਾ, ਵਿਦਵਤਾ ਨੂੰ (ਯੂਨੀਵਰਸਿਟੀ ਦੀ ਪੜ੍ਹਾਈ ਨਾ ਹੋਣ ਕਰ) ਨਕਾਰ ਕੇ, ਉਹਦੇ ਨਿੱਜੀ ਵਤੀਰੇ ਤੇ ਵਿਵਹਾਰ ਦੀ ਸਖ਼ਤੀ ਨੂੰ ਹੀ ਮੁਖ ਰਖ ਰਿਹਾ ਹੈ।

ਤੱਤ ਦੀ ਗੱਲ ਕਿ ਡਾਕਟਰ ਹੋਰਾਂ ਦੇ ਦ੍ਰਿਸ਼ਟੀਕੋਣ ਨੂੰ ਤਸਲੀਮ ਨਾ ਕੀਤਾ ਗਿਆ। ਅਸੀਂ 20 ਮਿੰਟ ਦੇ ਵਕਫ਼ੇ ਬਾਅਦ ਜਾਣ ਲਈ ਉਠ ਬੈਠੇ। ਡਾ: ਕਪੂਰ ਨੇ ਛੇਤੀ ਹੀ ਪਟਿਆਲੇ ਨੂੰ ਵਾਪਸ ਹੋਣਾ ਸੀ।

### ਅਖੰਡ ਪਾਠ ਸੁਖਣਾਂ ਦੇ

ਅੱਜ ਕੱਲ੍ਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਤਮ ਨਿਵਾਸ ਵਿਚ ਪੰਜ ਆਦਿ ਬੀੜਾਂ ਤੋਂ ਧੂਪ, ਦੀਪ, ਕੁੰਭ ਅਤੇ ਜਪੁਜੀ ਦੀ ਵਰਨੀ ਨਾਲ ਅਖੰਡ ਪਾਠ ਹੋ ਰਹੇ ਹਨ। ਬਹੁਤ ਸਾਰੇ ਸੋਧੀ ਪਾਠੀ ਸਿੰਘ ਇਨ੍ਹਾਂ ਵਿਚ ਸ਼ਾਮਲ ਹੁੰਦੇ ਅਤੇ ਹਟਦੇ ਹਨ। ਵਖ ਵਖ ਸਮਿਆਂ ਤੇ ਭੋਗ ਪੈ ਰਹੇ ਹਨ। ਕੜਾਹ ਪ੍ਰਸ਼ਾਦ ਵਰਤ ਜਾਂਦਾ ਹੈ। ਸ੍ਰੀ ਸਤਿਗੁਰੂ ਜੀ ਨੂੰ ਪੁਛਣ ਤੋਂ ਪਤਾ ਲਗਾ ਕਿ ਕੁਛ ਪਾਠ ਸੁੱਖਣਾਂ ਦੇ ਹਨ, ਕੁਛ ਪਾਠ ਗੁਰੂ ਘਰ ਵਲੋਂ ਹੋ ਰਹੇ ਹਨ। ਦਿਨ ਰਾਤ ਏਥੇ ਗੁਰਬਾਣੀ ਦੀ ਗੂੰਜ ਉਠਦੀ ਰਹਿੰਦੀ ਹੈ ਅਤੇ ਗੋਲ ਛੱਪਰ ਧੜਕਦਾ ਰਹਿੰਦਾ ਹੈ।

### ਦੂਜਾ ਦੀਵਾਨ

ਮੈਂ ਸਵਾ ਦੋ ਦੁਪਹਿਰ ਤਕ ਹਰੀ ਮੰਦਰ ਵਿਚ ਪਹੁੰਚਿਆ। ਏਥੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਮੂਹਿਕ ਨਾਮ ਸਿਮਰਨ ਜਾਰੀ ਸੀ। 3 ਵਜੇ ਆਦਿ ਗ੍ਰੰਥ ਜੀ ਦੀ ਬੀੜ ਪ੍ਰਕਾਸ਼ਤ ਕੀਤੀ ਗਈ ਅਤੇ ਬਾਬਾ ਰਾਮ ਰਾਮ ਭੋਗ ਦੇ ਸ਼ਲੋਕ ਪੜ੍ਹਨ ਲਗਾ। ਉਸ ਨੂੰ ਇਹ ਬੀੜ ਕੁਛ ਖੰਡਿਤ ਲਗੀ, ਤੁਹਤ ਛੋਟੀ ਸੈਂਚੀ ਤੇ ਸ਼ਲੋਕ ਉਚਾਰ ਹੋਣ ਲਗੇ। ਤਰਸੇਮ ਸਿੰਘ ਸਕੱਤਰ ਨੇ ਫ਼ੋਰੀ ਦਖ਼ਲ ਦੇ ਕੇ ਲਿਖਤੀ ਬੀੜ ਦਾ ਪ੍ਰਕਾਸ਼ ਕਰਵਾਇਆ। ਤਾਕਿ ਸ਼ਲੋਕਾਂ ਨੂੰ ਅੱਧੀ ਸੈਂਚੀ ਤੇ ਪੜ੍ਹਨ ਦਾ ਰਾਹ ਨਾ ਖੁਲ੍ਹ ਜਾਵੇ। ਇਹ ਭੋਗ ਭੈਣੀ ਸਾਹਿਬ ਦੇ ਸੰਤ ਟਹਿਲ ਸਿੰਘ ਦੀ ਮਾਤਾ ਬੀਬੀ ਹਰਨਾਮ ਕੌਰ ਨਮਿਤ ਪਾਇਆ ਗਿਆ।

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਕ ਕਾਲੀ ਪੱਗ ਤੇ ਗਾਤਰੇ ਕ੍ਰਿਪਾਨ ਵਾਲੇ ਸਿੰਘ ਨੇ ਕੁਛ ਰਕਮ ਧਰ ਕੇ ਬਹੁਤ ਹੀ ਸਤਿਕਾਰ ਨਾਲ ਮੱਥਾ ਟੇਕਿਆ। ਸੇਵਾਦਾਰਾਂ ਦੁਆਰਾ ਸੰਕੇਤ ਹੋਣ ਤੇ ਉਹ ਰਾਗੀਆਂ ਪਿਛੇ ਜਾ ਕੇ ਬੈਠ ਗਿਆ। ਹਰਭਜਨ ਸਿੰਘ ਸਿਤਾਰ ਨੇ ਦੱਸਿਆ ਕਿ ਇਹ ਪ੍ਰੀਤਮ ਸਿੰਘ ਨਾਮੀ ਸਿੰਘ ਗੰਗਾ ਨਗਰ (ਬੀਕਾਨੇਰ) ਵਲ ਦਾ ਹੈ ਜਿਸ ਨੂੰ ਪਿਛਲੇ ਸਾਲ ਕਿਸੇ ਜ਼ਿੰਮੇਵਾਰ ਸਿਖ ਵਲੋਂ ਦੀਵਾਨ ਸਮੇਂ ਤ੍ਰਿਸਕਾਰਿਆ ਜਾਣ ਤੇ ਸਤਿਗੁਰੂ ਜੀ ਨੇ ਪਿਆਰਿਆ-ਸਤਿਕਾਰਿਆ ਸੀ। ਸਤਿਗੁਰਾਂ ਦੀ ਇਸ ਪਹੁੰਚ ਨੇ ਹੀ ਇਸ ਨੂੰ ਏਥੋਂ ਤਕ ਖਿੱਚ ਲਿਆਂਦਾ ਹੈ।

ਇਕ ਸ਼ਬਦ ਦੇ ਕੀਰਤਨ ਬਾਦ 4.30 ਤੇ ਦੀਵਾਨ ਦਾ ਭੋਗ ਪੈ ਗਿਆ।

### ਗੱਲ ਮਨਾਲੀ ਦੇ ਜੈ ਸਿੰਘ ਦੀ

ਮੈਨੂੰ ਫੋਟੋਗ੍ਰਾਫ਼ੀ ਦੇ ਚੱਕਰ ਵਿਚ ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਦੇ ਦਫਤਰ ਜਾਣਾ ਪਿਆ ਤਾਂ ਉਸ ਨੇ ਦੱਸਿਆ : ਐਤਕਾਂ ਸੱਚੇ ਪਾਤਸ਼ਾਹ ਜੀ ਜਦੋਂ ਮਨਾਲੀ (ਹਿ: ਪ੍ਰ:) ਗਏ ਤਾਂ ਓਥੇ ਗੁਰੂ ਕੀ ਕੋਠੀ ਦੇ ਕਾਰਿੰਦੇ ਜੈ ਸਿੰਘ ਉਤੇ ਆਪ ਬੜੇ ਪ੍ਰਸੰਨ ਹੋਏ। ਉਸ ਦੀ ਸੇਵਾ, ਸਤਿਕਾਰ ਜਾਂ ਪਹੁੰਚ ਤੋਂ ਪ੍ਰਸੰਨ ਹੋ ਕੇ, ਜਾਂ ਵੈਸੇ ਹੀ ਮੇਹਰ ਦੇ ਘਰ ਆਇਆਂ ਸਤਿਗੁਰੂ ਜੀ ਨੇ ਹਰ ਮਹੀਨੇ 1000/- ਭੇਜਣ ਦੀ ਆਗਿਆ

ਕੀਤੀ ਹੈ। ਮਨਾਲੀ ਵਿਚ ਉਹਦੀ ਜ਼ਮੀਨ ਵਧਾਣ ਜਾਂ ਕਰਜ਼ ਲਾਹੁਣ ਵਿਚ ਜਾਂ ਘਰੋਗੀ ਸਥਿਤੀ ਉਚੇਰੀ ਕਰਨ ਹਿਤ, ਹੋਰ ਵੀ ਸਹਾਇਤਾ ਕਰਨ ਦਾ ਵਚਨ ਦਿਤਾ ਹੈ।

## ਠਾਕੁਰ ਜੀ ਦਾ ਫੋਟੋ ਸ਼ੌਕ

ਦੁਪਹਿਰ ਬਾਅਦ ਤੋਂ ਆਕਾਸ਼ ਵਿਚ ਨਕਲੋ ਹਰਕਤ ਜਾਰੀ ਸੀ। ਬੱਦਲ ਹੁੰਦੇ ਅਤੇ ਹਟਦੇ ਸਨ। 7.30 ਸ਼ਾਮੀ ਬਰਸਾਤ ਸ਼ੁਰੂ ਹੋ ਗਈ, ਨਾਲ ਹੀ ਠੰਢ ਵਧ ਗਈ। ਵਡੇ ਠਾਕੁਰਾਂ (ਦਲੀਪ ਸਿੰਘ ਜੀ) ਨੂੰ ਮਿਲਣ ਦੇ ਇਰਾਦੇ ਨਾਲ ਜਾਂ ਮੈਂ ਅਤੇ ਹਰਭਜਨ ਸਿੰਘ ਸਿਤਾਰ (ਦਿੱਲੀ) ਉਨ੍ਹਾਂ ਦੇ ਡੇਰੇ ਵਲ ਗਏ ਤਾਂ ਉਨ੍ਹਾਂ ਦੇ ਸੇਵਕ-ਸਹਾਇਕ ਮਿਲੇ। ਕਿਸੇ ਨੇ ਕੈਮਰਾ ਫਿਟ ਕਰਨ ਲਈ ਲੋਹ-ਛੜਾਂ (ਸਟੈਂਡ) ਉਠਾਈਆਂ ਹੋਈਆਂ ਸਨ, ਕਿਸੇ ਨੇ ਵਿਵਿਧ ਲੈੱਨਜ਼, ਕਿਸੇ ਹੋਰ ਆਡੰਬਰ ਅਤੇ ਕਿਸੇ ਕੈਮਰਾ ਉਠਾਇਆ ਹੋਇਆ ਸੀ। ਪੁੱਛਣ ਤੇ ਪਤਾ ਲਗਾ ਠਾਕੁਰ ਜੀ ਸਪੈਸ਼ਲ ਫੋਟੋ ਉਤਾਰਨਾ ਚਾਹੁੰਦੇ ਹਨ, ਸਿੰਘ ਸ਼ਨਾਨ ਕਰ ਰਿਹਾ ਹੋਵੇ, ਬਿਜਲੀ ਚਮਕ ਰਹੀ ਹੋਵੇ, ਠੰਢ ਨਾਲੋਂ ਇਰਾਦੇ ਦੀ ਗਰਮੀ ਭਾਰੂ ਹੋਵੇ!

## ਪ੍ਰਯੋਗ ਸਾਥੀ

ਜਦੋਂ ਅਸੀਂ ਹਰਭਜਨ ਸਿੰਘ ਦੇ ਫਲੈਟ ਤੇ ਆਏ ਤਾਂ ਠਾਕੁਰ ਉਦੇ ਸਿੰਘ ਜੀ ਵੀ ਏਧਰ ਆ ਨਿਕਲੇ। ਮੇਰੇ ਪੁੱਛਣ ਤੇ ਠਾਕੁਰ ਜੀ ਨੇ ਦੱਸਿਆ : ਸੱਚੇ ਪਾਤਸ਼ਾਹ ਰਾਤੀਂ ਇਕ ਵਜੇ ਹੀ ਇਸ਼ਨਾਨ ਪਾਣੀ ਕਰਕੇ ਨਾਮ ਸਿਮਰਨ ਵਾਸਤੇ ਬੈਠ ਜਾਂਦੇ ਹਨ ਤੇ ਮੈਨੂੰ ਵੀ ਉਠਾ ਲੈਂਦੇ ਹਨ। ਜਗਤਾਰ ਸਿੰਘ ਹੁਰਾਂ ਵੀ ਇਸ਼ਨਾਨ ਕਰਕੇ ਏਸੇ ਵੇਲੇ ਨਾਲ ਬੈਠਣਾ ਹੁੰਦਾ ਹੈ। ਹਜ਼ੂਰੀ ਸੇਵਕ ਪੂਰਬਾ, ਬਲਦੇਵ ਸਿੰਘ, ਗੁਰਤੇਜ ਸਿੰਘ ਤੇ ਸੰਤ ਕਿਰਪਾਲ ਸਿੰਘ ਹੋਰੀਂ ਵੀ ਤਿਆਰ ਹੋ ਕੇ ਬਾਹਰ ਬਰਾਂਡੇ ਵਿਚ ਬੈਠ ਜਾਂਦੇ ਹਨ।

### 9 ਅਕਤੂਬਰ 1980, ਵੀਰਵਾਰ
### ਸ਼੍ਰੀ ਭੈਣੀ ਸਾਹਿਬ

## ਹੈਦਰਾਬਾਦੀਆਂ ਵਲੋਂ ਭੋਗ

ਅੱਜ ਵਾਰਾ ਢੰਗ ਨਾਲ ਆਸਾ ਦੀ ਵਾਰ ਦਾ ਕੀਰਤਨ ਜਥੇਦਾਰ ਦਲੀਪ ਸਿੰਘ ਸੰਤ ਨਗਰ ਅਤੇ ਜਥੇਦਾਰ ਗਿਆਨ ਸਿੰਘ ਵਲੋਂ ਸੰਤ ਨਗਰੀਏ ਜਥੇ ਦੀ ਸਹਾਇਤਾ ਨਾਲ ਹੋਇਆ।

ਉਪਰੰਤ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਸਾਡੇ ਮਿੱਤਰ ਸੰਤੋਖ ਸਿੰਘ ਹੈਦਰਾਬਾਦੀ ਦੇ ਪਰਵਾਰ ਨੇ 6 ਸਾਧਾਰਨ ਪਾਠਾਂ ਦੇ ਭੋਗ ਪੁਆਏ। ਇਸ ਪਾਵਨ ਕਾਰਜ ਹਿਤ ਸ਼ਿੰਦਰ ਕੌਰ ਸੁਪਤਨੀ ਸੇਠ ਸੰਤੋਖ ਸਿੰਘ ਤੇ ਬੇਟਾ ਬਲਵਿੰਦਰ ਪਾਲ ਸਿੰਘ ਸੇਠ, ਅੰਬਰ ਵੁਡ ਵਾਲੇ ਕਲ੍ਹ ਦੇ ਹੀ ਆਏ ਹੋਏ ਸਨ।

ਅੱਜ ਕਲ੍ਹ ਸੰਤ ਗਿਆਨ ਸਿੰਘ ਮੰਡੀ, ਸੰਤੋਖ ਸਿੰਘ ਸੰਤ ਨਗਰ ਆਦਿ ਦੀਵਾਨ

ਸਮੇਂ ਹਜ਼ੂਰੀ ਵਿਚ ਪਹਿਰਾ ਦਿੰਦੇ ਹਨ ਅਤੇ ਲਾਊਡ ਸਪੀਕਰਾਂ ਦਾ ਹਰ ਪਰਕਾਰ ਦਾ ਪ੍ਰਬੰਧ ਸੰਤ ਗੁਰਮੁਖ ਸਿੰਘ ਲੁਹਾਰਾਂ ਕਰਦਾ ਹੈ ।

ਅੱਜ ਦੀ ਅਰਦਾਸ ਵਿਚ ਮਹੰਤ ਦੀਦਾਰ ਸਿੰਘ ਦੀ ਦੇਹ ਅਰੋਗਤਾ ਅਤੇ ਸ੍ਰੀ ਬਲਵੰਤ ਸਿੰਘ ਘਰ ਲੜਕਾ ਹੋਣ ਦੀ ਬੇਨਤੀ ਕੀਤੀ ਗਈ ।

## ਮੌਨਬਰਤ ਵੀਰਵਾਰ ਦਾ

ਵੀਰਵਾਰ ਦਾ ਦਿਨ ਹੋਣ ਕਰਕੇ ਪ੍ਰਯੋਗਕਾਰੀਆਂ ਨੇ ਸਾਰੇ ਦਿਨ ਦਾ ਮੋਨ ਰਖਣਾ ਹੈ, ਅਰਥਾਤ ਬੋਲਣਾ ਨਹੀਂ । ਦੂਜੀ ਸੰਗਤ ਨੂੰ ਵੀ ਘੱਟ ਤੋਂ ਘੱਟ ਬੋਲਣ ਦੀ ਬਿਨੈ ਕੀਤੀ ਗਈ । ਸਾਧ ਸੰਗਤ ਭਜਨ ਜਾਂ ਪਾਠ ਹੀ ਕਰੇ । ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲਿਆਂ ਤੋਂ ਹੀ ਵੀਰਵਾਰ ਦੇ ਮੋਨਬਰਤ ਦੀ ਪਰਿਪਾਟੀ ਹੈ ।

## ਗਊਆਂ ਦਾ ਵੱਗ

ਆਮ ਕਰਕੇ ਆਸਾ ਦੀ ਵਾਰ ਦੇ ਦੀਵਾਨ ਦਾ ਭੋਗ ਪੈਂਦਿਆਂ ਹੀ ਗੁਰੂ ਕੇ ਗਊਆਂ ਦੇ ਵਾੜੇ ਦੀਆਂ ਗਊਆਂ ਦੇ ਦੀਦਾਰੇ ਹੁੰਦੇ ਹਨ । ਪਿੰਡ ਜਮਸ਼ੇਰ ਜ਼ਿਲ੍ਹਾ ਲਾਹੌਰ (ਹੁਣ ਪਾਕਿਸਤਾਨ) ਦੇ ਜੰਮ ਪਲ ਜਿਨ੍ਹਾਂ ਦਾ ਸਾਰਾ ਜੀਵਨ ਹੀ ਗੁਰੂ ਕੀ ਸੇਵਾ ਵਿਚ ਲਗਿਆ ਹੈ, ਸੂਬਾ ਵਰਿਆਮ ਸਿੰਘ ਸਾਹੀਵਾਲ ਨਸਲ ਦੀਆਂ ਲਾਲ ਪਿੰਡੇ ਵਾਲੀਆਂ ਅਤੇ ਹਰਿਆਣਵੀ ਨਸਲ ਦੀਆਂ ਦੁਧ ਚਿੱਟੀਆਂ ਗਊਆਂ ਦਾ ਵੱਗ ਸਵੇਰੇ ਸਵੇਰੇ ਹੀ ਚਰਨ ਜਾਂ ਥੋੜ੍ਹਾ ਫਿਰ ਤੁਰ ਕੇ ਆਉਣ ਲਈ ਛੱਡ ਦਿੰਦੇ ਹਨ । ਚਰਨਾਂ ਤਾਂ ਇਨ੍ਹਾਂ ਅਮੀਰਜ਼ਾਦੀਆਂ ਨੇ ਕੀ ਹੁੰਦਾ ਹੈ ਕਿਉਂਕਿ ਮਨ ਇੱਛਤ ਦਾਣਾ-ਪੱਠਾ, ਤੂੜੀ ਤੰਦ ਤੇ ਵੰਡ ਵੜੇਵਾਂ ਇਹਨਾਂ ਨੂੰ ਖੁਰਲੀਆਂ ਤੇ ਹੀ ਮਿਲ ਜਾਂਦਾ ਹੈ । ਰਾਣੀਆਂ, ਮਹਾਰਾਣੀਆਂ ਵਾਂਗ ਰੱਜੀਆਂ ਪੁੱਜੀਆਂ ਧੀਰਜ ਭਰੀਆਂ, ਵੱਡੇ ਵੱਡੇ ਲੇਵਿਆਂ ਨਾਲ ਸਿਰਫ਼ ਲੱਤਾਂ ਖੋਲ੍ਹਣ ਲਈ ਹੀ ਥੋੜੇ ਚਿਰ ਲਈ ਬਾਹਰ ਛੱਡੀਆਂ ਜਾਂਦੀਆਂ ਹਨ । ਬਹੁਤੀਆਂ ਦੇ ਗਲੀਂ ਗੰਢਦਾਰ (ਸੂਤੜੀ ਦੀਆਂ) ਮਾਲਾਵਾਂ, ਕਿਤੇ ਕਿਤੇ ਇਹਨਾਂ ਮਾਲਾਵਾਂ ਦੇ ਵਿਚਾਲੇ ਟੱਲੀਆਂ ਵੀ । ਸੰਤੁਸ਼ਟ ਜੀਵਨ ਭੋਗਦੀਆਂ ਅਲ-ਬੇਲੀਆਂ ਸੁੰਦਰੀਆਂ ਵਾਂਗ ਅਲਸਾਈਆਂ ਪਸ਼ੂ ਵਾੜਿਓਂ ਨਿਕਲੀਆ ਹਨ । ਮੇਰੇ ਪੁੱਛਣ ਤੇ ਸੂਬਾ ਵਰਿਆਮ ਸਿੰਘ ਨੇ ਦੱਸਿਆ : ਏਥੇ ਕੁਲ ਗਊਆਂ 100 ਹਨ । ਅੱਜ ਕਲ੍ਹ ਕੇਵਲ 12 ਗਊਆਂ ਦੁਧ ਦੇ ਰਹੀਆਂ ਹਨ । 16 ਜਲਦੀ ਹੀ ਸੂਣ ਵਾਲੀਆਂ, ਕੁਝ ਗੱਭਣਾਂ, ਕੁਝ ਵਹਿੜੀਆਂ ਹਨ ।

ਸੂਬਾ ਵਰਿਆਮ ਸਿੰਘ ਨੇ ਪਿਛਲੇ 50 ਸਾਲਾਂ ਤੋਂ ਪਸ਼ੂਆਂ ਦੀ ਸੇਵਾ ਵਿਚ ਹੀ ਸਮਾਂ ਬਤੀਤ ਕੀਤਾ ਹੈ ।

ਅੱਜ ਇਹ ਗਊਆਂ ਦਾ ਵੱਗ ਸਿਮ੍ਰਤੀ ਮੰਦਰ ਵਲ ਨਿਤ ਵਾਂਗ ਆ ਰਿਹਾ ਸੀ ।

## ਸਤਿਗੁਰੂ ਜੀ ਦਾ ਮੋਨ

ਸਤਿਗੁਰੂ ਜੀ ਦੀ ਅਜੋਕੀ ਰਿਹਾਇਸ਼ਗਾਹ, ਕੋਠੀ ਨੰ: 1 ਵਿਚ ਅੱਜ ਪਹਿਰਾ

ਸਖ਼ਰ ਹੈ। ਕਿਸੇ ਤਰ੍ਹਾਂ ਦੀ ਆਵਾਜਾਈ ਨਹੀਂ। ਕੇਵਲ 4-5 ਜ਼ਰੂਰੀ ਸੇਵਾਦਾਰ ਹੀ ਵਿਸ਼ਾਲ ਕੋਠੀ ਦੇ ਖੇਤਰ ਵਿਚ ਦਿਸਦੇ ਹਨ। ਸਤਿਗੁਰੂ ਜੀ ਲੋੜੀਂਦੀਆਂ ਵਸਤਾਂ ਜਾਂ ਅਤੀ ਜ਼ਰੂਰੀ ਕੰਮਾਂ ਲਈ ਹਲਕੇ ਜਿਹੇ ਇਸ਼ਾਰਿਆਂ ਤੋਂ ਕੰਮ ਲੈਂਦੇ ਹਨ। ਨਾ ਸਮਝ ਆਉਣ ਵਾਲੇ ਕਾਰਜਾਂ ਲਈ ਕਦੇ ਕਦੇ ਜੇਬੀ ਸਲਿੱਪ ਉਤੇ ਲਿਖ ਕੇ ਵੀ ਸੇਵਕਾਂ ਨੂੰ ਜ਼ਰੂਰਤ ਸਮਝਾ ਦਿੰਦੇ ਹਨ। ਕੋਈ ਦਰਸ਼ਨਾਰਥੀ ਅੰਦਰ ਨਹੀਂ ਜਾ ਰਿਹਾ। ਨਿੱਜੀ ਸਕੱਤਰ ਕਿਸੇ ਜ਼ਰੂਰੀ ਵਿਹਾਰ ਲਈ ਅੰਦਰ ਆ-ਜਾ ਸਕਦਾ ਹੈ। ਸੋ, ਮੈਂ ਵੀ ਆਸਾ ਦੀ ਵਾਰ ਉਪਰੰਤ ਏਧਰ ਮੂੰਹ ਨਹੀਂ ਕੀਤਾ। ਸੱਚੇ ਪਾਤਸ਼ਾਹ ਅੱਜ ਕਲ੍ਹ ਕਠਿਨ ਤਪੱਸਵੀ ਜੀਵਨ ਬਿਤਾ ਰਹੇ ਹਨ।

## ਸਿਮ੍ਰਤੀ ਮੰਦਰ

ਸੰਗਤ ਸਦਾ ਵਾਂਗ, ਵਾਰ ਦਾ ਕੀਰਤਨ ਸਰਵਣ ਕਰ ਸੇਵਾ ਕਾਰਜਾਂ ਲਈ ਸਿਮ੍ਰਤੀ ਮੰਦਰ ਵਲ ਆਈ। ਰੋੜੀ ਕੁੱਟੀ। ਅੰਦਰ ਪਾਈ। ਸ੍ਰੀ ਮਾਤਾ ਚੰਦ ਕੌਰ ਜੀ ਸਵੇਰ ਦੇ ਆਏ ਹੋਏ ਜਦੋਂ ਮੈਂ 12 ਵਜੇ ਦੁਪਹਿਰੇ ਮੰਦਰ ਵਿਚ ਗਿਆ ਤਦ ਤਕ ਖਲੇ ਖਲੋਤ ਹੀ ਨਿਗਰਾਨੀ ਅਤੇ ਸੇਵਾ ਕਰ-ਕਰਵਾ ਰਹੇ ਹਨ। ਹਾਲ ਵਿਚ ਸਵੇਰੇ ਕਾਲੀ ਕੋਰੀ ਪਾਈ ਗਈ ਸੀ। ਹੁਣ ਟਰੈਕਟਰ ਪਿਛੇ ਰੋਲਰ ਪਾ, ਪਰਲ੍ਹ ਫੇਰ-ਫੇਰ ਰੋੜੀ-ਕੋਰੀ ਨੂੰ ਠੀਕ ਤਰ੍ਹਾਂ ਪਧਰਾਇਆ ਜਾ ਰਿਹਾ ਹੈ।

ਸੰਤ ਨਗਰ ਦੇ ਮਿਸਤਰੀ ਹਰਬੰਸ ਸਿੰਘ (ਥੋਲੇ) ਦਾ ਜਥਾ ਜੋੜੀਆਂ ਪੱਲੇ ਤਿਆਰ ਕਰ ਰਿਹਾ ਹੈ ਅਤੇ ਨਾਲੋ ਨਾਲ ਕਮਰਿਆਂ ਨੂੰ ਵੀ ਚੜ੍ਹਾ ਰਿਹਾ ਹੈ। ਸਾਰਾ ਕਾਰਜ ਦਰੁਤ ਗਤੀ ਨਾਲ ਚੱਲ ਰਿਹਾ ਹੈ।

## ਸ੍ਰੀ ਪ੍ਰੀਤਮ ਸਿੰਘ 18 ਐੱਨ ਵਾਲੇ

ਜਿਸ ਕਿਰਪਾਨਧਾਰੀ, ਨੀਲੀ ਪੱਗ ਵਾਲੇ ਨੇ ਕੱਲ੍ਹ ਸਤਿਗੁਰਾਂ ਨੂੰ ਨਕਦੀ ਧਰ ਸ਼ਰਧਾ ਨਾਲ ਮੱਥਾ ਟੇਕਿਆ ਸੀ, ਉਹ ਅੱਜ ਵਿਦਾ ਲੈ ਗਿਆ ਹੈ। ਪਰ ਉਸ ਬਾਰੇ ਜਾਣਕਾਰੀ ਮਿਲੀ ਹੈ: ਇਹ ਸੱਟੇ ਬਾਜ਼, ਜੂਏ ਬਾਜ਼ ਅਤੇ ਮਾਸ ਸ਼ਰਾਬ ਦਾ ਤਕੜਾ ਸ਼ੌਕੀਨ ਸੀ। ਪਰ, ਜਦੋਂ ਇਸੇ ਸਾਲ ਹੀ ਸਤਿਗੁਰੂ ਜਗਜੀਤ ਸਿੰਘ ਜੀ ਬੀਕਾਨੇਰ ਦੇ ਦੌਰੇ ਗਏ ਤਾਂ ਇਸ ਨੇ ਗੁਰੂ ਕੀ ਆਪਣੀ ਤਰ੍ਹਾਂ ਦੀ ਹੀ ਪਰੀਖਿਆ ਲਈ। ਮਨ ਵਿਚ ਧਾਰੀ: ਜੇ ਇਸ ਮਹਾਂਪੁਰਸ਼ ਵਿਚ ਸੱਚਮੁਚ ਹੀ ਕੋਈ ਕਲਾ ਕੁਦਰਤ ਹੋਈ ਤਾਂ ਮੈਨੂੰ ਅੱਜ ਦੇ ਸੱਟੇ ਦਾ ਨੰਬਰ ਦੱਸੇਗਾ। ਵਾਹ ਓਇ ਬੰਦਿਆ, ਜੋ ਕੁਝ ਤੂੰ ਆਪ ਹੈਂ ਮਹਾਂਪੁਰਖਾਂ ਨੂੰ ਵੀ ਓਸੇ ਕਾਰੋਬਾਰ ਵਿਚ ਪਾਉਨੈਂ!

ਸਤਿਗੁਰੂ ਜੀ ਨੇ ਆਪਣੇ ਡੇਰੇ ਵਾਲੇ ਚੁਬਾਰੇ ਵਿਚ ਪ੍ਰੀਤਮ ਸਿੰਘ ਨੂੰ ਬੁਲਾ ਕੇ ਸੱਟੇ ਦਾ ਨੰ: 10 ਦੱਸਿਆ। ਇਸ ਨੇ ਬੰਦੇ ਭਜਾ ਕੇ ਗੰਗਾ ਨਗਰ ਦੇ ਸੱਟਾ ਬਾਜ਼ਾਰ ਤੋਂ ਇਸ ਨੰਬਰ ਦੀ ਰਕਮ ਪ੍ਰਾਪਤ ਕੀਤੀ। ਉਸ ਦਿਨ ਤੋਂ 'ਮਹਾਂਪੁਰਖ' 'ਸਤਿਗੁਰੂ' ਹੋ ਗਏ। ਮਨ ਵਿਚ ਸ਼ਰਧਾ ਲਈ ਧਰਤੀ ਪੱਧਰੀ ਹੋ ਗਈ। ਹੁਣ ਉਹ ਕਹਿੰਦਾ ਹੈ: ਇਹ ਤਾਂ ਅਗਮ ਨਿਗਮ ਦੀਆਂ ਜਾਨਣ ਵਾਲੇ ਸਤਿਗੁਰੂ ਹਨ!

## ਨਹਿਰ ਸਰਹਦ ਨੂੰ

ਸ਼ਾਮੀ 6 ਕੁ ਵਜੇ ਮੇਰੀ ਤਲਾਸ਼ ਹੋਈ । ਮੈਂ ਭੈਣੀ ਸਾਹਿਬ ਵਿਚ ਵਸਦੇ ਉਚ ਕੋਟੀ ਦੇ ਸੰਤ ਪੂਰਣ ਸਿੰਘ ਨਾਲ ਸਾਖਿਆਤਕਾਰ ਕਰ ਰਿਹਾ ਸਾਂ ਕਿ ਸ੍ਰੀ ਹਰਦੇਵ ਸਿੰਘ ਸੰਤ ਨਗਰ ਮੈਨੂੰ ਟੋਲਦਾ ਆ ਗਿਆ : ਸੱਚੇ ਪਾਤਸ਼ਾਹ ਯਾਦ ਕਰ ਰਹੇ ਹਨ । ਕੱਲ੍ਹ ਸ਼ਾਮ ਦੇ ਦੀਵਾਨ ਦੀ ਕੈਸੇਟ ਸੁਣਨਾ ਚਾਹੁੰਦੇ ਹਨ, ਆਪ ਉਹ ਦੀਵਾਨ ਰੀਕਾਰਡ ਕਰ ਰਹੇ ਸਾਓ । ਜਲਦੀ ਚੱਲੋ ।

ਮੇਰੇ ਜਾਣ ਤਕ ਸਤਿਗੁਰਾਂ ਦੀ ਕਾਰ ਡੇਰਿਓਂ ਨਿਕਲ ਸੜਕੇ ਪੈ ਗਈ ।

ਮੈਂ ਸਕੱਤਰ ਤਰਸੇਮ ਸਿੰਘ ਨੂੰ ਕੈਸੇਟ ਦੇ ਕੇ ਵਿਹਲਾ ਹੋ ਗਿਆ ।

### 10 ਅਕਤੂਬਰ 1980, ਸ਼ੁਕਰਵਾਰ
### ਸ਼੍ਰੀ ਭੈਣੀ ਸਾਹਿਬ

## ਇਤਿਹਾਸਕ ਮਹੱਤਵ ਦਾ ਦਿਨ

ਸੰਤ ਨਗਰੀਏ ਜਥੇ ਵਲੋਂ ਸਤਿਗੁਰੂ ਜੀ ਅਤੇ ਸੰਗਤ ਦੇ ਸੰਮੁਖ ਆਸਾ ਦੀ ਵਾਰ ਦਾ ਕੀਰਤਨ ਹੋਇਆ, ਜਿਸ ਦਾ ਭੋਗ 6.15 ਸਵੇਰੇ ਪੈ ਗਿਆ । ਪੂਰਬਾ ਨੇ ਅਰਦਾਸ ਵਿਚ ਸੰਤ ਚਤਰ ਸਿੰਘ ਘਰ ਪੁੱਤਰ ਦੀ ਦਾਤ, ਬੀਬੀ ਸਤਪਾਲ ਤੇ ਬੀਬੀ ਰਾਣੀ ਦੀ ਦੇਹ ਅਰੋਗਤਾ ਤੇ ਪੁੱਤਰ ਦੀ ਦਾਤ, ਸੰਤ ਲਾਲ ਸਿੰਘ ਦੀ ਦੇਹ ਅਰੋਗਤਾ ਦੀ ਮੰਗ ਮੰਗੀ ।

ਦੀਵਾਨ ਸਮਾਪਤੀ ਪਿਛੋਂ ਸਾਧ ਸੰਗਤ ਨੂੰ ਪਿੰਡ ਵਾਲੇ ਗੁਰਦੁਆਰੇ ਜਾ ਕੇ ਦੀਵਾਨ ਵਿਚ ਸ਼ਾਮਲ ਹੋਣ ਲਈ ਕਿਹਾ ਗਿਆ ।

## ਪਿੰਡ ਦਾ ਗੁਰਦੁਆਰਾ

ਇਹ, ਪਿੰਡ ਵਾਲਾ ਗੁਰਦੁਆਰਾ ਸ਼੍ਰੀ ਭੈਣੀ ਸਾਹਿਬ ਦੇ ਲਹਿੰਦੇ ਪਾਸੇ, ਛਪੜ ਕੰਢੇ ਗੁਰਮੇਲ ਸਿੰਘ-ਸੁਖਦੇਵ ਸਿੰਘ (ਜੁ ਪਹਿਲਾਂ ਸਿਰਫ਼ ਗੁਰਮੇਲ ਸੁਖਦੇਵ ਹੀ ਸਨ) ਅਤੇ ਇਕ ਦੋ ਹੋਰ ਹਮਾਇਤੀਆਂ ਨੇ ਇਸ ਲਈ ਤਿਆਰ ਕਰਵਾਇਆ ਸੀ ਕਿ ਇਸ ਨੂੰ ਗੁਰੂ ਘਰ ਦੇ ਵਿਰੋਧ ਦੇ ਅੱਡੇ ਦੇ ਤੌਰ ਤੇ ਵਰਤਿਆ ਜਾਵੇ । ਇਸ ਮਨੋਰਥ ਲਈ ਦੂਰ ਨੇੜ ਦੇ ਅਕਾਲੀਆਂ ਅਤੇ ਸਿੰਘ ਸਭਾਈਆਂ ਦੀ ਸਹਾਇਤਾ ਪ੍ਰਾਪਤ ਕੀਤੀ ਗਈ ਅਤੇ ਇਸ ਦੀ ਆਰੰਭਕ ਰਸਮ ਲਈ ਅਕਾਲੀ ਦਲ ਦੇ ਪ੍ਰਧਾਨ ਜਗਦੇਵ ਸਿੰਘ ਤਲਵੰਡੀ ਤਕ ਨੂੰ ਬੁਲਾਇਆ ਗਿਆ । ਨੀਲੀਆਂ ਕਾਲੀਆਂ ਪੱਗਾਂ ਵਾਲੇ ਸਰੀਰ ਜੱਠੇ ਕਰਕੇ, ਆਪਣੇ ਵਲੋਂ, ਇਸ ਇਕ ਕਮਰੇ ਪਾਸ ਨਿਸ਼ਾਨ ਸਾਹਿਬ ਝੁਲਾ ਕੇ ਗੁਰੂ ਘਰ ਦੀ ਖ਼ਿਲਾਫ਼ਤ ਦਾ ਡੂੰਡਾ ਬਣਾਈ ਰਖਣਾ ਸੀ ।

ਇਸ ਦੀ ਸਥਾਪਨਾ ਤੋਂ ਮਗਰੋਂ, ਗੁਰਦੁਆਰੇ ਵਿਚ ਸਵੇਰੇ ਰੇਡੀਓ ਲਾ ਕੇ ਹਰਿਮੰਦਰ ਸਾਹਿਬ ਦਾ ਕੀਰਤਨ ਉਚੀ ਆਵਾਜ਼ ਦਾ ਲਾਊਡ ਸਪੀਕਰ ਲਾ ਕੇ ਨਾਮਧਾਰੀ ਦੀਵਾਨਾਂ ਨੂੰ ਕੀਰਤਨ ਦੇ ਬਹਾਨੇ ਨਾਲ ਕੱਟਣਾ । ਗੁਰਦੁਆਰੇ ਦੇ

ਤਨਖਾਹਦਾਰ ਗ੍ਰੰਥੀ ਨੂੰ ਇਹ ਸੇਵਾ ਕਰਨੀ ਪੈਂਦੀ। ਸਰੋਤਾ ਉਸ ਵੇਲੇ ਦੀਵਾਰਾਂ ਤੋਂ ਸਿਵਾ ਕੋਈ ਨਾ ਹੁੰਦਾ। ਆਮ ਗੁਰਦੁਆਰਿਆਂ ਵਿਚ 7-7½ ਵਜੇ ਤੋਂ ਹੀ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਹੁੰਦਾ, ਏਥੇ ਅੰਮ੍ਰਿਤ ਵੇਲੇ ਸਾਡੇ ਕੀਰਤਨ ਵਿਚਾਲੇ 4 ਵਜੇ ਰਿਕਾਰਡ ਵਜਣੇ ਜਾਂ ਰੇਡੀਓ ਪ੍ਰਸਾਰਣ ਸ਼ੁਰੂ ਹੋ ਜਾਂਦਾ।

ਮਨੋਰਥ ਅਕਾਲੀ ਸਿੰਘਾਂ ਦੀ ਸਹਾਇਤਾ ਨਾਲ ਨਾਮਧਾਰੀ ਕੇਂਦਰ ਨੂੰ ਵਿਚਲਿਤ ਕਰਨਾ ਸੀ।

ਇਸੇ ਕਾਰਨ ਇਕ ਦੋ ਵਾਰ ਤਾਂ ਦੋਹਾਂ ਪਾਸਿਆਂ ਵਿਚ ਟਕਰਾਉ ਦੀ ਸਥਿਤੀ ਪੈਦਾ ਹੋ ਗਈ ਅਤੇ ਫਿਰ ਦੁਹਾਂ ਪਾਸਿਆਂ ਤੋਂ ਹੀ ਸਪੀਕਰ ਨਾ ਵਜਾਉਣ ਦਾ ਫ਼ੈਸਲਾ ਹੋ ਗਿਆ।

ਤਾਂ ਵੀ, ਕਈ ਤਰ੍ਹਾਂ ਦੀਆਂ ਸਥਿਤੀਆਂ ਨੇ ਗੱਲ ਏਥੋਂ ਤਕ ਲੈ ਆਂਦੀ ਕਿ ਇਸ ਕਲਹ ਦੇ ਮੂਲ ਮਨੁਖਾਂ ਨੇ ਸਤਿਗੁਰੂ ਜੀ ਅਗੇ ਸਮਰਪਣ ਕਰ ਦਿਤਾ। ਇਸ ਦਾ ਉੱਦਮ ਤਾਂ ਸ. ਗੁਰਦੇਵ ਸਿੰਘ ਮਦਾਰ, ਸੂਬਾ ਉਦੈ ਸਿੰਘ ਚੁੰਨ੍ਹੀ-ਬਾਬਾ ਨੰਦ ਸਿੰਘ ਬਰਿਆਲੀ ਆਦਿ ਨੇ ਕੀਤਾ ਪਰ ਅੱਜ ਇਸ ਏਕਤਾ ਦਾ ਆਧਾਰ ਉਹੋ ਗੁਰਦੇਵ ਸਿੰਘ-ਸੁਖਦੇਵ ਸਿੰਘ ਬਣੇ। ਸਤਿਗੁਰੂ ਜਗਜੀਤ ਸਿੰਘ ਜੀ ਦੀ ਗੁਰਗੱਦੀ ਸਮੇਂ ਦਸਤਾਰ ਦਾ ਸਤਿਕਾਰ ਤਾਂ ਪਿੰਡ ਵਾਲਿਆਂ ਨਾਲ ਇਹ ਵੀ ਲੈ ਕੇ ਆਏ ਸਨ। ਪਰ ਪਤਾ ਨਹੀਂ ਕਿਉਂ ਮੁੜ ਵਿਰੋਧ ਤੇ ਉਤਰ ਆਏ! ਖ਼ੈਰ! ਇਹ ਜਤਨ ਇਹਨਾਂ ਦਾ ਸਲਾਹੁਣ ਯੋਗ ਹੀ ਸੀ। ਅੱਜ ਇਨ੍ਹਾਂ ਨੇ ਇਹੋ ਗੁਰਦੁਆਰਾ ਸਤਿਗੁਰਾਂ ਨੂੰ ਸਮਰਪਣ ਕਰਨਾ ਸੀ।

ਅੱਜ, ਆਸਾ ਦੀ ਵਾਰ ਦੇ, ਸਾਡੇ ਪਾਸੇ, ਦੇ ਕੀਰਤਨ ਪਿਛੋਂ, ਸੂਬਾ ਉਦੈ ਸਿੰਘ ਚੁੰਨ੍ਹੀ ਨਾਲ ਮਿਲ ਕੇ ਸ. ਗੁਰਮੇਲ ਸਿੰਘ-ਸੁਖਦੇਵ ਸਿੰਘ ਹੁਰਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਗੇ ਹੱਥ ਜੋੜ ਕੇ ਬੇਨਤੀ ਕੀਤੀ: ਪਿੰਡ ਦੇ ਗੁਰਦੁਆਰੇ ਵਿਚ ਆਪ ਜੀ ਦਰਸ਼ਨ ਦਿਓ। ਆਪ ਜੀ ਦਾ ਦੀਵਾਨ ਲਗੇ। ਇਕ ਭੋਗ ਵੀ ਪਾਉਣਾ ਹੈ। ਇਹ ਆਪ ਜੀ ਦੀ ਹਜ਼ੂਰੀ ਵਿਚ ਪਾਇਆ ਜਾਏਗਾ। ਅੱਜ ਤੋਂ ਇਹ ਗੁਰਦੁਆਰਾ ਆਪ ਜੀ ਸੰਭਾਲੋ ਤੇ ਜਿਵੇਂ ਮਰਜ਼ੀ ਹੈ ਇਸ ਦੀ ਵਰਤੋਂ ਕਰੋ।

ਸ਼੍ਰੀ ਸਤਿਗੁਰੂ ਜੀ ਨੇ ਪਰਵਾਨਗੀ ਬਖ਼ਸ਼ੀ।

## ਸਤਿਗੁਰੂ ਜੀ ਨੂੰ ਸਮਰਪਣ

8.00 ਸਵੇਰੇ ਮੈਂ ਪਿੰਡ ਵਾਲੇ ਗੁਰਦੁਆਰੇ ਗਿਆ। ਇਕ ਕਮਰੇ ਦੇ ਗੁਰਦੁਆਰੇ ਦੇ ਵਿਹੜੇ ਵਿਚ ਸੰਤ ਗਿਆਨ ਸਿੰਘ ਜਥੇਦਾਰ ਵੀਰੋ ਕੇ ਵਾਲੇ ਦਾ ਹੱਲੋ ਦਾ ਦੀਵਾਨ ਲਗਾ ਹੋਇਆ ਸੀ। ਨਾਮਧਾਰੀ ਨਰ-ਨਾਰ ਪ੍ਰੇਮ-ਪੂਰਵਕ ਤੇ ਉਮਾਹ ਨਾਲ ਕੀਰਤਨ ਸੁਣ ਰਹੇ ਸਨ। ਪਿੰਡ ਭੈਣੀ ਸਾਹਿਬ ਦੇ ਚੌਧਰੀ ਗੁਰਮੇਲ ਸਿੰਘ-ਸੁਖਦੇਵ ਸਿੰਘ ਤੇ ਗੁਰਮੀਤ ਸਿੰਘ ਆਦਿ ਅਤੇ ਹੋਰ ਨਗਰ ਵਾਸੀ ਹੱਥਾਂ ਵਿਚ ਫੁਲ-ਹਾਰ ਜਾਂ ਮਾਲਾਵਾਂ ਫੜੀ ਸਤਿਗੁਰੂ ਜੀ ਦੇ ਆਗਮਨ ਦੀ ਉਡੀਕ ਕਰ ਰਹੇ ਸਨ। ਮੈਨੂੰ ਕੈਮਰੇ ਨਾਲ ਫਿਰਦਾ ਵੇਖ ਸ. ਗੁਰਮੇਲ ਸਿੰਘ ਨੇ ਆਖਿਆ: ਅਸੀਂ ਹੁਣ ਨਹੀਂ ਮਰਦੇ, ਅਮਰ ਹੋ

ਗਏ ਹਾਂ। ਇਤਿਹਾਸ ਵਿਚ ਸਾਡਾ ਵੀ ਨਾਮ ਹੋਵੇਗਾ।

ਮੁਆਹਦੇ ਪਿਛੋਂ ਅੱਜ ਪਹਿਲੀ ਵਾਰ ਏਥੇ ਲਾਊਡ ਸਪੀਕਰ ਬੋਲ ਰਿਹਾ ਸੀ। ਗੁਰਦੁਆਰੇ ਦੀ ਬਾਹਰਲੀ ਦੀਵਾਰ ਨਾਲ ਲਗਾ ਇਕ ਹਰੀਜਨ ਸੱਜਣ, ਜਿਸ ਦੇ ਹੱਥ ਵਿਚ ਤਾਂਗਾ ਹਿਕਣ ਵਾਲਾ ਛਾਂਟਾ ਸੀ, ਕਹਿਣ ਲਗਾ : ਅੱਜ ਦੇ ਦਿਨ ਦੀ ਸਭ ਪਾਸੇ ਸ਼ੋਭਾ ਹੋ ਰਹੀ ਹੈ ਕਿ ਵਿਰੋਧ ਦੀ ਮੋਹੜੀ ਪੁੱਟੀ ਗਈ ਹੈ। ਬਹੁਤ ਖੁਸ਼ੀ ਹੋਈ ਹੈ।

ਸੰਤ ਹਰਦੇਵ ਸਿੰਘ ਬਖਸ਼ੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਲੰਗੋਟੀਆ ਅਤੇ ਏਸੇ ਪਿੰਡ ਦਾ ਮੂਲ ਵਾਸੀ ਕਹਿਣ ਲਗਾ : ਗੁਰੂ ਡਾਢਾ ਹੈ ਭਾਈ। ਸਤਿਗੁਰਾਂ ਨੇ ਸਭ ਨੂੰ ਨਿਵਾ ਲਿਆ ਹੈ।

ਕੜਾਹ ਪ੍ਰਸ਼ਾਦ ਬਣਾ ਕੇ, ਸਿੰਘ ਗੁਰੂ ਘਰੋਂ ਲੈ ਆਏ। 8.30 ਤਕ ਸ੍ਰੀ ਸਤਿਗੁਰੂ ਜੀ ਵੀ ਕਾਰ ਸਵਾਰ ਹੋਏ ਆ ਗਏ। ਫੋਟੋਗ੍ਰਾਫ਼ੀ ਦੁਆਰਾ ਇਨ੍ਹਾਂ ਪਲਾਂ ਨੂੰ ਸੰਭਾਲਣ ਲਈ ਠਾਕੁਰ ਦਲੀਪ ਸਿੰਘ ਜੀ ਕੈਮਰੇ ਲੈ ਕੇ ਪਹਿਲਾਂ ਹੀ ਪਹੁੰਚੇ ਹੋਏ ਸਨ। ਸਤਿਗੁਰੂ ਜੀ ਦੇ ਕਾਰੋਂ ਉਤਰਦਿਆਂ ਪਿੰਡ ਵਾਲੇ ਤੇ ਗੁਰਦੁਆਰੇ ਦੇ ਆਗੂ ਅਗੇ ਵਧੇ ਤੇ ਉਹਨਾਂ ਸਤਿਗੁਰਾਂ ਦੇ ਗਲੇ ਵਿਚ ਹਾਰ ਪਹਿਨਾਅ ਕੇ ਨਮਸਕਾਰਾਂ ਕੀਤੀਆਂ ਅਤੇ ਖੁਸ਼ੀ ਦੇ ਬੋਲ ਸਾਂਝੇ ਕੀਤੇ। ਸਤਿਗੁਰੂ ਜੀ ਵੀ ਇਕ ਇਕ ਫਿਕਰੇ ਨਾਲ ਸਭ ਨੂੰ ਨਿਹਾਲ ਕਰੀ ਗਏ।

ਸਤਿਗੁਰੂ ਜੀ ਦੀਵਾਨ ਵਿਚ ਬਣੇ ਆਪਣੇ ਆਸਣ ਤੇ ਵਿਰਾਜਮਾਨ ਹੋ ਗਏ ਤਾਂ ਸ. ਗੁਰਮੇਲ ਸਿੰਘ, ਸੁਖਦੇਵ ਸਿੰਘ, ਗੁਰਦੇਵ ਸਿੰਘ, ਉਦੈ ਸਿੰਘ ਜੀ ਚੁੰਨ੍ਹੀ ਆਦਿ ਸਤਿਗੁਰੂ ਜੀ ਨੂੰ ਮੱਥਾ ਟੇਕ ਆਪ ਜੀ ਦੇ ਪਿਛੇ ਬੈਠ ਗਏ। ਪੰ: ਗੋਪਾਲ ਸਿੰਘ ਹੁਰੀਂ ਪਹਿਲਾਂ ਤੋਂ ਹੀ ਏਥੇ ਸਨ। 8-10 ਮਿੰਟ ਬਾਅਦ ਖੁੱਲ੍ਹੇ ਦੀਵਾਨ ਦੀ ਸਮਾਪਤੀ ਹੋ ਗਈ। ਪੂਰਬਾ ਜੀ ਨੇ ਅਰਦਾਸ ਕਰ ਦਿਤੀ।

### ਸਮਰਪਣ ਭਾਸ਼ਣ

ਉਪਰੰਤ, ਸਭ ਤੋਂ ਪਹਿਲੋਂ ਸ. ਸੁਖਦੇਵ ਸਿੰਘ ਉਠਿਆ। ਉਸ ਕਿਹਾ : ਅੱਜ ਬੜਾ ਸੁਭਾਗਾ ਦਿਹਾੜਾ ਹੈ ਜੁ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਸੀਂ ਜੁੜ ਕੇ ਬੈਠੇ ਹਾਂ। ਗੁਰਦੁਆਰਾ ਕਹੋ ਜਾਂ ਹੋਰ ਕੁਝ, ਇਹ ਬਸੰਤ ਪਰਬ ਮਨਾਣ ਵਾਸਤੇ ਸੀ। ਅਸੀਂ ਸੱਚੇ ਮਨ ਨਾਲ ਸਤਿਗੁਰਾਂ ਤੋਂ ਰਾਹਨੁਮਾਈ ਮੰਗਦੇ ਹਾਂ, ਜੀ ਆਇਆਂ ਕਹਿੰਦੇ ਹਾਂ, ਤੇ ਵਧਾਈ ਦਿੰਦੇ ਹਾਂ ਕਿ ਸਾਰਾ ਨਗਰ ਹੀ ਅੱਜ ਸਤਿਗੁਰਾਂ ਦੀ ਸੇਵਾ ਵਿਚ ਜੁੜ ਕੇ ਬੈਠੇ ਹਾਂ।

ਸ. ਗੁਰਮੇਲ ਸਿੰਘ ਨੇ ਸੰਖੇਪ ਵਿਚ ਕਿਹਾ : ਇਹ ਦਿਹਾੜਾ ਸਾਡੇ ਵਾਸਤੇ ਬਹੁਤ ਹੀ ਚੰਗਾ ਹੈ ਜਿਥੇ (ਗੁਰਦੁਆਰੇ ਵਿਚ) ਸਤਿਗੁਰਾਂ ਦੇ ਚਰਨ ਪਏ। ਇਹ ਗੁਰਦੁਆਰਾ ਸਤਿਗੁਰਾਂ ਦੇ ਅਧੀਨ ਕੀਤਾ ਗਿਆ ਹੈ। ਜਿਵੇਂ ਇਹ ਮੁਨਾਸਬ ਸਮਝਣ ਤਿਵੇਂ ਕਰਨ। ਇਹਨਾਂ ਦੇ ਹੁਕਮਾਂ ਅਨੁਸਾਰ ਹੀ ਚਲੇਗਾ।

ਲੇਖਕ, ਪ੍ਰੀਤਮ ਸਿੰਘ ਕਵੀ ਨੇ ਤਕਰੀਰ ਦੇ ਰੂਪ ਵਿਚ ਸਭਨਾਂ ਨਾਲ ਖੁਸ਼ੀ

ਸਾਂਝੀ ਕੀਤੀ। ਮੇਰੇ ਸ਼ਬਦ ਸਨ : ਭੈਣੀ ਸਾਹਿਬ ਨਗਰ ਦੇ ਵਿਰੋਧ ਨੇ ਸਤਿਗੁਰੂ ਜੀ ਅਗੇ ਪੂਰੀ ਤਰ੍ਹਾਂ ਸਮਰਪਣ ਕੀਤਾ ਹੈ। ਇਤਿਹਾਸ ਵਿਚ ਨਾਮ ਤਾਂ ਰਾਮ ਦਾ ਵੀ ਰਹਿੰਦਾ ਹੈ ਤੇ ਰਾਵਣ ਦਾ ਵੀ, ਪਰ ਅਸੀਂ ਚੰਗੇ ਪਾਸਿਓਂ ਹੀ ਨਾਮ ਕਮਾਈਏ. ਏਹੋ ਭਲਾ ਹੈ। ਸਤਿਗੁਰੂਆਂ ਦੇ ਆਗਮਨ ਨੇ ਭੈਣੀ ਭੂੰਦੜ ਨੂੰ ਵਿਦੇਸ਼ਾਂ ਤਕ ਭੈਣੀ ਸਾਹਿਬ ਨਾਮ ਦੀ ਪ੍ਰਸਿਧੀ ਕੀਤੀ। ਅੱਜ ਸਾਰੀ ਦੁਨੀਆਂ ਸੁਖ, ਸ਼ਾਂਤੀ ਤੇ ਸਿਮਰਨ ਦੇ ਕੇਂਦਰ ਭੈਣੀ ਸਾਹਿਬ ਵਲ ਵੇਖਦੀ ਹੈ। ਇਸ ਮਹੱਤਵ ਨੂੰ ਪਛਾਣਿਆ ਜਾਵੇ। ਤੁਹਾਡੇ ਪਿੰਡ ਦੀ ਸ਼ੋਭਾ ਪੂਰਣ ਏਕਤਾ ਵਿਚ ਹੈ। ਤੁਹਾਨੂੰ ਇਸ ਕਦਮ ਦੀ ਹਜ਼ਾਰ ਹਜ਼ਾਰ ਮੁਬਾਰਕ !

ਫੇਰ ਬੋਲੇ ਵਿਰੋਧੀ ਧਿਰ ਨੂੰ ਗੁਰ ਚਰਨਾਂ ਵਿਚ ਲਿਆਉਣ ਵਾਲਿਆਂ 'ਚੋਂ ਪ੍ਰਮੁਖ ਸੂਬਾ ਉਦੈ ਸਿੰਘ ਜੀ ਚੁੰਨ੍ਹੀ। ਇਨ੍ਹਾਂ ਕਿਹਾ : ਭੈਣੀ ਸਾਹਿਬ ਆਉਂਦਿਆਂ ਮੇਰਾ ਅਤੇ ਗੁਰਮੇਲ ਸਿੰਘ ਦਾ ਐਕਸੀਡੈਂਟ ਹੋ ਗਿਆ। ਮੈਂ ਇਹਨਾਂ ਨੂੰ ਤਾੜਨਾ ਕੀਤੀ ਕਿ ਗੁਰਮੇਲ ਸਿੰਘ ਤੇ ਸੁਖਦੇਵ ਸਿੰਘ ਤੁਸੀਂ ਵਖਰੀ ਵਾਗ ਕਿਉਂ ਪਾੜਦੇ ਹੋ। ਸਾਰੀ ਦੁਨੀਆਂ ਏਥੇ (ਗੁਰੂ ਚਰਨਾਂ ਵਿਚ) ਸੱਜਦੇ ਕਰਦੀ ਹੈ ਤੁਸੀਂ ਕਿਧਰ ਭਟਕਦੇ ਫਿਰਦੇ ਹੋ। ਅੱਜ ਦੋਹਾਂ ਨੂੰ ਸਤਿਗੁਰਾਂ ਕੋਲ ਬੈਠਿਆਂ ਵੇਖ ਕੇ ਬਹੁਤ ਖੁਸ਼ੀ ਹੋਈ ਹੈ !

ਅੰਤ ਉਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਸ਼ੀਰਵਾਦ ਦਿੰਦਿਆ ਫਰਮਾਇਆ : ਮੈਂ ਤੁਹਾਡਾ ਸਭ ਦਾ ਧਨਵਾਦੀ ਹਾਂ। ਆਪ ਸਭ ਨੂੰ ਪਤਾ ਲਗ ਗਿਆ ਹੋਵੇ ਜਾਂ ਨਾ, ਇਸ ਪਿੰਡ ਦੀ ਬਿਹਤਰੀ ਵਾਸਤੇ, ਹਰਵਿੰਦਰ ਸਿੰਘ ਹੁਰਾਂ ਨੇ ਜੁ ਪਾਰਲੀਮੈਂਟ ਵਿਚ ਹੁਣੇ ਹੁਣੇ ਚੁਣੇ ਗਏ ਹਨ, ਦੋ ਲੱਖ ਰੁਪੈਆ ਪਰਵਾਨ ਕਰਵਾਇਆ ਹੈ, ਸੜਕਾਂ, ਖਾਲੀਆਂ ਤੇ ਬਾਜ਼ਾਰਾਂ ਨੂੰ ਪੱਕਿਆਂ ਕਰਵਾਣ ਲਈ ਬਾਹਰ ਦੀ ਪਕਿਆਈ ਜਿੰਨੀ ਜ਼ਰੂਰੀ ਹੈ, ਅੰਦਰ ਦੀ ਵੀ ਓਨੀ ਚਾਹੀਦੀ ਹੈ। ਈਰਖਾ ਆਦਿ ਦੀ ਅੱਗ ਜੇ ਬੁਝ ਜਾਏ ਤਾਂ ਹੀ ਮਨਾਂ ਨੂੰ ਸ਼ਾਂਤੀ ਮਿਲ ਸਕਦੀ ਹੈ। ਸਾਰੇ ਜਣੇ ਮਿਲ ਕੇ ਬੈਠ ਸਕੀਏ, ਮੇਰੀ ਏਹੋ ਇਛਾ ਹੈ। ਮੈਨੂੰ ਪੂਰੀ ਉਮੈਦ ਹੈ ਜਿਵੇਂ ਸੁਖਦੇਵ ਸਿੰਘ ਤੇ ਗੁਰਮੇਲ ਸਿੰਘ ਹੁਰਾਂ ਨੇ ਅੱਗੇ ਹੱਥ ਵਧਾਇਆ ਹੈ, ਇਹ ਪਿੰਡ ਦੀ ਬਿਹਤਰੀ, ਪਿੰਡ ਦੇ ਬੱਚਿਆਂ ਦੀ ਬਿਹਤਰੀ ਵਾਸਤੇ ਸ਼ਲਾਘਾ ਯੋਗ ਉਦਮ ਹੈ। ਮਾਸ, ਸ਼ਰਾਬ, ਸਿਗਰਟਾਂ ਆਦਿ ਦੇ ਔਗੁਣ ਹਟ ਜਾਣ ! ਸਤਿਗੁਰਾਂ ਕਿਰਪਾ ਕੀਤੀ ਹੈ ਸਮਾਂ ਠੀਕ ਤੇ ਪਾੜੇ ਮੇਲਣ ਦਾ ਸਾਧਨ ਬਣਿਆ ਹੈ। ਉਦੈ ਸਿੰਘ ਦਾ ਸਾਥੀ ਨੰਦ ਸਿੰਘ ਇਸ ਅਵਸਰ ਤੇ ਯਾਦ ਆ ਰਿਹਾ ਹੈ। ਉਹ ਪਹੁੰਚ ਨਹੀਂ ਸਕਿਆ। ਉਸ ਨੇ ਵੀ ਬੜੀ ਘਾਲਣਾ ਘਾਲੀ ਹੈ, ਗੁਰਮੇਲ ਸਿੰਘ ਹੁਰਾਂ ਨੂੰ ਬੜਾ ਆਖਿਆ ਵੇਖਿਆ ਹੈ।

ਹੋਇ ਇਕਤਰ ਮਿਲਹੁ ਮੇਰੇ ਭਾਈ
ਦੁਬਿਧਾ ਦੂਰਿ ਕਰਹੁ ਲਿਵ ਲਾਇ।

ਗੁਰਮੇਲ ਸਿੰਘ ਸੁਖਦੇਵ ਸਿੰਘ ਹੁਰਾਂ ਪ੍ਰਸੰਸਾ ਯੋਗ ਕਦਮ ਪੁਟਿਆ ਹੈ। ਸਤਿਗੁਰਾਂ ਅਗੇ ਅਰਦਾਸ ਹੈ ਕਿ ਸਾਰੇ ਪਾਸੇ ਏਕਤਾ ਦਾ ਪ੍ਰਕਾਸ਼ ਤੇ ਸੁੱਖ ਸੁਆਦ ਹੋਵੇ। ਅਸੀਂ ਭਜਨ ਬੰਦਗੀ ਵਾਲੇ ਪਾਸੇ ਲਗੀਏ।

## ਘਰ ਘਰ ਚਰਨਾਂ ਦੀ ਕਿਰਪਾ

9.10 ਹੋ ਗਏ । ਫਿਰ ਸੁਖਦੇਵ ਸਿੰਘ-ਗੁਰਮੇਲ ਸਿੰਘ ਹੁਰਾਂ ਦੀ ਬੇਨਤੀ ਤੇ ਸਤਿਗੁਰੂ ਜੀ ਨੇ ਪਿੰਡ ਭੈਣੀ ਸਾਹਿਬ ਦੇ ਪੱਛਮੀ ਪਾਸੇ ਘਰ ਘਰ ਚਰਨ ਪਾਉਣ ਦੀ ਕਿਰਪਾ ਕੀਤੀ । ਕੱਲੇ-ਕੱਲੇ ਘਰ, ਪਰਵਾਰ ਦੇ ਜੀਆਂ ਦੀ ਜਾਣਕਾਰੀ ਲਈ । ਭੇਟਾ ਵਜੋਂ ਜੋ ਜੋ ਕਿਸੇ ਤੋਂ ਸਰਿਆ ਉਸਨੇ ਮੱਥਾ ਟੇਕਿਆ । ਮਾਸ ਸ਼ਰਾਬ ਦੀ ਵਰਤੋਂ ਤੋਂ ਰੁਕਣ, ਦਾਹੜੀ ਕੇਸਾਂ ਦੀ ਬੇਅਦਬੀ ਨਾ ਕਰਨ ਦੀ ਪਿਆਰ ਭਰਪੂਰ ਪ੍ਰੇਰਨਾ ਦਿਤੀ । ਜਿਨ੍ਹਾਂ ਨੇ ਘਰੀਂ ਚਰਨ ਪੁਆਏ, ਯਾਦ ਰਹਿ ਗਇਆਂ 'ਚੋਂ ਨੋਟ ਕਰਦਾ ਹਾਂ ।

1. ਬਾਬਾ ਧਿਆਨ ਸਿੰਘ ਜੁ ਗੂੰਥੀਪੁਣਾ ਕਰਦਾ ਹੈ ।
2. ਸ. ਚਰਨ ਸਿੰਘ
3. ਸ. ਦਿਲਬਾਗ ਸਿੰਘ } ਭਜਨ ਪੁਛ ਲਿਆ
4. ਸ. ਹਰਨੇਕ ਸਿੰਘ
5. ਸ. ਗੁਰਮੇਲ ਸਿੰਘ ਦੇ ਸਾਰੇ ਪਰਵਾਰ ਨੇ ਭੇਟਾ ਧਰ-ਧਰ ਚਰਨੀਂ ਹਥ ਲਾਇਆ ।
6. ਸ. ਚੰਨਣ ਸਿੰਘ (ਦੂਜਾ)
   ਇਸ ਪਰਵਾਰ ਦੀ ਇਕ ਬੀਬੀ ਸੁਰਜੀਤ ਕੌਰ ਇੰਗਲੈਂਡ ਵਿਖੇ ਸ਼ਹਿਰ ਰੈਡਿਨ ਰਹਿੰਦੀ ਹੈ । ਇਸ ਨੇ ਓਥੋਂ ਦੇ ਪਰਵਾਰ ਦੀ ਜਾਣਕਾਰੀ ਦੇ ਕੇ, ਓਥੇ ਆਕੇ ਦਰਸ਼ਨ ਦੇਣ ਦੀ ਬੇਨਤੀ ਕੀਤੀ ।
7. ਸ. ਸੁਖਦੇਵ ਸਿੰਘ, ਰਤਨ ਸਿੰਘ ਅਤੇ ਪਰਵਾਰ
8. ਸ਼੍ਰੀ ਖਰਾਇਤੀ ਰਾਮ ਦੇ ਦੁਹਤੇ
9. ਸ. ਉਜਾਗਰ ਸਿੰਘ ਖਟੜਾਂ ਦਾ
10. ਸ. ਮਲਕੀਅਤ ਸਿੰਘ ਤੇ ਪਰਵਾਰ
11. ਹੋਰ ਕਈ ਘਰਾਂ ਵਿਚ ਚਰਨ ਪਾਕੇ ਸੱਚੇ ਪਾਤਸ਼ਾਹ ਸਿੰਘਾਂ ਸਮੇਤ ਸ. ਗੁਰਦੀਪ ਸਿੰਘ ਕੇ ਖੂਹ ਤੇ (ਘਰ ਵੀ ਏਥੇ ਹੀ ਹੈ) ਚਰਨ ਪਾਉਣ ਹਿਤ ਪਧਾਰੇ । ਗੁਰਦੀਪ ਸਿੰਘ ਨੇ ਹੱਥ ਜੋੜ ਕੇ ਬੇਨਤੀ ਕੀਤੀ : ਸੱਚੇ ਪਾਤਸ਼ਾਹ ਮੈਂ ਤਾਂ ਬਿਨਾ ਦਲੀਲ ਤੇ ਅਪੀਲ ਤੋਂ ਰਗੜਿਆ ਗਿਆ (ਅਰਥਾਤ ਵਿਰੋਧੀਆਂ ਵਿਚ ਗਿਣਿਆਂ ਗਿਆ) । ਸਤਿਗੁਰੂ ਜੀ ਨੇ ਉਸ ਨਾਲ ਆਡੇ ਆਡ ਤੁਰੇ ਆਉਂਦਿਆਂ ਫਰਮਾਇਆ : ਜਦੋਂ ਤੂਫ਼ਾਨੀ ਛੱਲਾਂ ਆਉਂਦੀਆਂ ਹਨ, ਹੰਸ ਦੀ ਧੌਣ ਲੰਮੀ ਹੁੰਦੀ ਹੈ ਪਰ ਉਹ ਸਿਰ ਨੀਵਾਂ ਕਰਕੇ ਛੱਲਾਂ ਨੂੰ ਲੰਘ ਜਾਣ ਦਿੰਦਾ ਹੈ 'ਤੇ ਸੁਰਖਿਅਤ ਰਹਿੰਦਾ ਹੈ ਪਰ ਬਗਲਾ ਉੱਚੀ ਧੌਣ ਕਰਕੇ ਖਲੋਤਾ ਰਹਿੰਦਾ ਹੈ ਫਿਰ ਤੈਨੂੰ ਪਤਾ ਈ ਹੈ ਉਹਦਾ ਕੀ ਹਾਲ ਹੁੰਦਾ ਹੈ ।
12. ਸ. ਗੁਰਮੇਲ ਸਿੰਘ ਦੀ ਚਾਚੀ ਆਈ । ਬਚਨੀ ਦੇ ਘਰ ਵੀ ਸਤਿਗੁਰਾਂ ਚਰਨ ਪਾਏ ।

ਅੱਜ ਭੈਣੀ ਸਾਹਿਬ ਵਿਚ ਹਰ ਪਾਸੇ ਖੁਸ਼ੀਆਂ ਸਨ । ਘਰ-ਘਰ ਵਿਚ ਇਸ ਸੁਮੇਲ

ਦੀ ਚਰਚਾ ਸੀ । ਨਾਮਧਾਰੀ ਨਰ-ਨਾਰ ਵਿਸ਼ੇਸ਼ ਕਰ ਪ੍ਰਸੰਨਤਾ ਅਨੁਭਵ ਕਰ ਰਹੇ ਸਨ ਕਿ ਕਲਹ ਦਾ ਕਾਰਨ ਮੁਕਿਆ । ਸਤਿਗੁਰੂ ਜੀ ਵੀ ਖ਼ੁਸ਼ ਸਨ । ਹਰ ਕਿਸੇ ਦੀ ਜ਼ਬਾਨ ਤੇ ਸੀ ; ਬਹੁਤ ਚੰਗਾ ਹੋਇਆ ।

10 ਵਜੇ ਸਤਿਗੁਰਾਂ ਕੋਠੀ ਆ, ਇਸ਼ਨਾਨ ਪਾਣੀ ਕਰ ਪ੍ਰਸਾਦ ਛਕਿਆ ।

## ਸਿਮ੍ਰਤੀ ਮੰਦਰ ਵਿਚ

ਮੈਂ 11.30 ਦਿਨੇ ਸਿਮ੍ਰਤੀ ਮੰਦਰ ਵਲ ਗਿਆ । ਸਾਧ ਸੰਗਤ ਬਰਾਮਦਿਆਂ ਦੇ ਬਾਹਰ ਪਈ ਮਿੱਟੀ ਅਤੇ ਹੋਰ ਨਿੱਕੜ ਸੁੱਕੜ ਉਠਾਅ ਮੁਨਾਸਬ ਜਗਹ ਸੁੱਟ-ਰੱਖ ਰਹੀ ਸੀ । ਮਾਤਾ ਜੀ ਸਵੇਰ ਦੇ ਹੀ ਏਥੇ ਦੇਖ ਰੇਖ ਕਰਦੇ ਤੇ ਉਠੀਆਂ ਅੜਚਣਾਂ ਨਿਵਾਰਣ ਕਰਦੇ ਸਨ । ਅੱਜ ਮੰਦਰ ਦੇ ਵਿਸ਼ਾਲ ਹਾਲ ਵਿਚ ਫ਼ਰਸ਼ ਲਗ ਰਿਹਾ ਹੈ । ਚਿਰਾਈ ਕਰਨ ਵਾਲੇ ਲੱਕੜੀ ਨੂੰ ਮੁਨਾਸਬ ਕੱਟ ਵੱਢ ਕਰ ਝਬਦੇ ਕੰਮ ਨਿਪਟਾਣ ਦੀ ਕਾਹਲ ਵਿਚ ਹਨ ।

ਕਥਾ, ਨਾਮ ਸਿਮਰਨ ਅਤੇ ਕੀਰਤਨ ਉਪ੍ਰੰਤ ਸਤਿਗੁਰੂ ਜੀ ਮੰਦਰ ਵਿਚ ਹੋਈ ਪ੍ਰਗਤੀ ਨੂੰ ਨਿਹਾਰਨ ਆਏ । ਸਤਿਗੁਰੂ ਜੀ ਨੇ ਮੈਨੂੰ ਜਾਣੂੰ ਕਰਵਾਇਆ : ਪਿੰਡ ਦੀ ਧਰਮ ਸਾਲ ਵਿਚ ਇਕ ਸਾਧਾਰਨ ਪਾਠ ਸ਼ੁਰੂ ਕਰਵਾ ਦਿਤਾ ਹੈ । ਪਿੰਡ ਵਾਲਿਆਂ ਵਲੋਂ ਚਾਲੂ ਪਾਠ ਵੀ ਅਜੇ ਬਕਾਇਆ ਹੈ, ਤਦ ਤਕ ਉਹ ਵੀ ਹੋ ਜਾਵੇਗਾ । ਸੰਪੂਰਣ ਹੋਣ ਤੇ, ਭੋਗ ਦੋਹਾਂ ਦੇ ਇਕੱਠੇ ਪਾਉਣੇ ਹਨ ।

ਸਕੱਤਰ ਤਰਸੇਮ ਸਿੰਘ ਨੇ ਮੈਨੂੰ ਦੱਸਿਆ : ਪਿੰਡ ਦੇ ਤੇਜਾ ਸਿੰਘ ਨਮਿਤ ਵੀ ਅਜ ਭੋਗ ਪੈਣਾ ਸੀ, ਸਤਿਗੁਰਾਂ ਉਨ੍ਹਾਂ ਦੇ ਘਰ ਜਾਕੇ ਭੋਗਾਂ ਦੇ ਸ਼ਲੋਕ ਸੁਣਨ ਦੀ ਕਿਰਪਾ ਕੀਤੀ ।

## 11 ਅਕਤੂਬਰ 1980, ਸ਼ਨੀਵਾਰ; ਸ਼੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਦਾ ਕੀਰਤਨ ਪਿੰਡ ਦੇ ਮੂਲ ਵਸਨੀਕ ਭਾਈ ਭਜਨਾ ਸਿੰਘ-ਕੇਹਰ ਸਿੰਘ ਹੁਰਾਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੀਤਾ । ਹਜ਼ੂਰੀ ਕੀਰਤਨਕਾਰਾਂ ਵੀ ਸਹਿਯੋਗ ਦਿਤਾ । 5.40 ਤੇ ਸਵੇਰੇ ਸਤਿਗੁਰੂ ਜੀ ਨੇ ਇਕ ਸ਼ਬਦ ਦੀ ਨਵੀਂ ਬੰਦਸ਼ ਕੀਤੀ । ਰਾਗ ਆਸਾ, ਮਾਤਰਾਂ ਪੌਣੀਆਂ ਤੇਰਾਂ । ਸ਼ਬਦ-ਚਰਨ ਕਮਲ ਕੀ ਮਉਜ ਮੈ ਰਹਉ ਅੰਤ ਅਰੁ ਆਦਿ । 6.30 ਵਜੇ ਦੀਵਾਨ ਦੀ ਸਮਾਪਤੀ ਕਰ ਕੋਠੀ ਦੇ 69 ਨੰ: ਕਮਰੇ ਵਿਚ ਮੋਹਣ, ਪਿੰਕੀ, ਸੁਰਜੀਤ, ਬਲਜੀਤ ਬੱਚਿਆਂ ਨੂੰ ਸੰਤ ਮਹਿੰਦਰ ਸਿੰਘ ਬਾਲੀ ਨਗਰ (ਨਵੀਂ ਦਿੱਲੀ) ਅਤੇ ਮੈਨੂੰ ਬੁਲਾਇਆ ਗਿਆ ।

## ਮਿੱਠੀ ਤਾੜਨਾ

*6.45* ਵਜੇ ਸਤਿਗੁਰੂ ਜੀ ਸੇਵਕ ਪੂਰਬਾ ਨਾਲ 69 ਨੰ: ਕਮਰੇ ਵਿਚ ਆਏ । ਸੋਫੇ ਉਤੇ ਲੇਟਿਆਂ, ਮੈਥੋਂ ਟੇਪ ਰਿਕਾਰਡ ਲੈ ਸਵੇਰ ਵਾਲੀ ਪੌਣੀਆਂ ਤੇਰਾਂ ਮਾਤਰਾਂ ਵਾਲੀ

ਰਾਗ ਰਚਨਾ ਨੂੰ ਧਿਆਨ ਪੂਰਵਕ ਸੁਣਿਆ । ਏਨੇ ਨੂੰ ਗੁਰਦੇਵ ਸਿੰਘ ਸਰੋਦ ਤੇ ਹਰਭਜਨ ਸਿੰਘ ਸਿਤਾਰ ਵੀ ਆ ਗਏ । ਮੁਸਕਰਾ ਕੇ ਦੋਹਾਂ ਕਲਾਕਾਰਾਂ ਨੂੰ ਅਣਗਹਿਲੀ ਯਾਦ ਕਰਵਾਈ : ਆ ਗਈ ਏ ਜਾਗ ?

ਬੀਬਾ ਜੀ, ਸੰਤ ਜਸਵੰਤ ਸਿੰਘ-ਬੀਬੀ ਨਰਿੰਦਰ ਤੇ ਸੰਤ ਚੰਨਣ ਸਿੰਘ ਏ. ਐੱਸ. ਆਈ. ਚੰਡੀਗੜ੍ਹ ਵੀ ਆਕੇ ਨਮਸਕਾਰ ਕਰਕੇ ਮੁਨਾਸਬ ਜਗਹ ਬੈਠ ਗਏ ।

ਸਤਿਗੁਰੂ ਜੀ ਨੇ ਮੈਨੂੰ ਮੁਖ਼ਾਤਿਬ ਕਰਕੇ ਆਖਿਆ : ਮੋਹਣ-ਸੁਖਦੇਵ ਦਿੱਲੀ ਵਿਚ ਚੋਰੀ ਸਿਨਮਾ ਵੇਖਦੇ ਅਤੇ ਅਵਾਰਾ ਗਰਦੀ ਕਰਦੇ ਹਨ । ਪੜ੍ਹਾਈ ਇਨ੍ਹਾਂ ਛੱਡ ਦਿਤੀ ਹੈ । ਵੱਡੇ ਹੋ ਕੇ ਅਪਣੀ ਅਣਗਹਿਲੀ ਸਾਡੇ ਜ਼ਿਮੇ ਲਾਕੇ ਸੰਤੁਸ਼ਟ ਹੋਣਗੇ । ਇਹਨਾਂ ਲਈ ਮੈਂ ਹਰ ਪਰਕਾਰ ਦਾ ਖਰਚ ਕਰਦਾ ਹਾਂ ਤੇ ਹੋਰ ਵੀ ਕਰਨ ਨੂੰ ਤਿਆਰ ਹਾਂ । ਇਹ ਬੇਪਰਵਾਹ ਹੋ ਗਏ ਨੇ । ਸੋਧ ਨਹੀਂ ਰਖਦੇ, ਭਜਨ ਬਾਣੀ ਨਹੀਂ ਕਰਦੇ । ਹੁਣ ਇਹ ਜੁਆਨ ਹੋ ਰਹੇ ਹਨ, ਏਨ੍ਹਾਂ ਨੂੰ ਕਿਵੇਂ ਝਿੜਕੀਏ ? ਸੰਤ ਮਹਿੰਦਰ ਸਿੰਘ ਇਨ੍ਹਾਂ ਤੇ ਖਰਚ ਕਰਦੇ ਹਨ, ਇਹਨਾਂ ਦਾ ਧਿਆਨ ਵੀ ਰਖਦੇ ਹਨ, ਪਰ ਇਹ ਉਨ੍ਹਾਂ ਦੇ ਕਹੇ ਵੀ ਨਹੀਂ ਲਗਦੇ !

ਬੱਚਿਆਂ ਨੇ ਸਤਿਗੁਰਾਂ ਤੋਂ ਅਵੱਗਿਆ ਦੀ ਖਿਮਾ ਮੰਗੀ । ਅੱਗੋਂ ਤੋਂ ਸਿਧੇ ਰਾਹ ਚਲਣ ਦੀ ਸਹੁੰ ਪਾਈ । ਸੱਚੇ ਪਾਤਸ਼ਾਹ ਤਾਂ ਖਿਮਾਸ਼ੀਲ ਸਨ ਹੀ, ਸੋ ਇਹ ਕਾਂਡ ਸਮਾਪਤ ਹੋ ਗਿਆ ।

## ਸੰਗੀਤਕਾਰਾਂ ਨਾਲ

**7.10 ਸਵੇਰੇ ਬਲਜੀਤ ਸਿੰਘ ਤੋਂ ਦਿਲਰੁਬਾ ਤੇ ਸੁਖਵਿੰਦਰ ਪਿੰਕੀ ਤੋਂ 16 ਵਿਚ 11 ਅਤੇ 11 ਵਿਚ 16 ਮਾਤਰਾਂ ਦਾ ਵਾਦਨ ਸ਼ੁਰੂ ਹੋ ਗਿਆ । ਫੇਰ ਹਰਬੰਸ ਸਿੰਘ ਘੁੱਲਾ ਇਕ ਦਿਲਰੁਬਾ ਲੈ ਕੇ ਆ ਗਿਆ । ਉਸਨੂੰ ਸਤਿਗੁਰਾਂ ਇਹ ਆਪ ਲੈ ਕੇ ਦਿਤਾ ਹੈ, ਤਾਕਿ ਹਾਰਮੋਨੀਅਮ ਦੇ ਨਾਲ ਨਾਲ ਇਹ ਦਿਲਰੁਬਾ ਵਜਾਣਾ ਵੀ ਸਿਖੇ । ਮੈਂ ਕਿਹਾ : ਹੱਦ ਹੋ ਗਈ ! ਘੁੱਲਾ ਦਿਲਰੁਬਾ ਸਿਖੇ ਗਾ ? ਘੁੱਲਾ : ਅਜੇ ਕੱਲ੍ਹ ਹੀ ਸ਼ੁਰੂ ਕੀਤਾ ਹੈ । ਸਤਿਗੁਰੂ ਜੀ : ਨਹੀਂ । ਲੱਗਾ ਤਾਂ ਪਹਿਲਾਂ ਤੋਂ ਹੀ ਹੈ, ਵਿਚੋਂ ਛੱਡ ਗਿਆ ਸੀ । ਹੁਣ ਇਹ ਜਾਰੀ ਰਖੇਗਾ ।**

**9 ਵਜੇ ਸਵੇਰੇ, ਆਗਿਆ ਲੈਕੇ ਮੈਂ ਪਿੰਡ ਜਗਦੇਵ ਕਲਾਂ (ਅੰਮ੍ਰਿਤਸਰ) ਜਾਣ ਵਾਸਤੇ ਸਫ਼ਰ ਸ਼ੁਰੂ ਕੀਤਾ । ਜਗਦੇਵ ਕਲਾਂ ਵਿਚ ਸਤਿਗੁਰੂ ਜੀ ਦਾ ਇਕ ਪ੍ਰੇਮੀ ਪਰਵਾਰ ਹੈ, ਸੁਖਬਾਜ ਸਿੰਘ-ਸਰਬਜੀਤ ਕੌਰ (ਛੱਬੋ) । ਇਹਨਾਂ ਦੇ ਘਰ ਨਾਮਧਾਰੀ ਮਰਿਆਦਾ ਅਨੁਸਾਰ ਅਖੰਡ ਪਾਠ ਹੋਣਾ ਹੀ । ਕੱਲ੍ਹ ਤੋਂ ਪਾਠ ਰਖਿਆ ਹੋਇਆ ਹੈ ।**

## 12 ਅਕਤੂਬਰ 1980, ਐਤਵਾਰ
## ਸ਼੍ਰੀ ਭੈਣੀ ਸਾਹਿਬ

### ਗੱਲ ਜਗਦੇਵ ਕਲਾਂ ਦੀ

ਅਖੰਡ ਪਾਠ ਦਾ ਭੋਗ 10 ਵਜੇ ਪੈਣਾ ਸ਼ੁਰੂ ਹੋਇਆ । ਜੇਠੂ ਨੰਗਲੀਏ (ਅਮ੍ਰਿਤਸਰ) ਜੁ ਸਤਿਗੁਰੂ ਜੀ ਦੇ ਪੱਕੇ ਸ਼ਰਧਾਲੂ ਅਤੇ ਨਾਮਧਾਰੀ ਸੰਤ ਕਿਸ਼ਨ ਸਿੰਘ ਦੇ ਘਰਾਣੇ ਵਿਚੋਂ ਹਨ, ਸ. ਪਾਲ ਸਿੰਘ, ਸ. ਕੁੰਦਨ ਸਿੰਘ ਹੁਰੀਂ ਵੀ ਪਹੁੰਚੇ ਹੋਏ ਸਨ । ਇਹ ਘਰ ਉਨ੍ਹਾਂ ਦੀ ਭਣੇਵੀਂ ਦਾ ਹੈ । ਸਾਰੇ ਪਾਸੇ ਸਤਿਗੁਰੂ ਜੀ ਦਾ ਹੀ ਪੁੰਨ ਪਰਤਾਪ ਹੈ । ਸ਼ਲੋਕਾਂ ਦੀ ਸਮਾਪਤੀ ਉਤੇ ਸੰਤ ਗਿਆਨ ਸਿੰਘ ਘਨੂਪੁਰ ਕਾਲਾ ਵਾਲਿਆਂ ਸੰਗਤ ਨੂੰ ਸੰਬੋਧਨ ਕਰਦਿਆਂ ਨਮਸਕਾਰ ਦੇ ਢੰਗ ਉਤੇ ਰੋਸ਼ਨੀ ਪਾਈ ਤੇ ਨਾਲ ਹੀ ਸਤਿਗੁਰੂ ਅਤੇ ਸਾਧ ਸੰਗਤ ਦੇ ਦਰਸ਼ਨਾਂ ਦਾ ਲਾਭ ਦੱਸਿਆ ਗੁਰਬਾਣੀ ਅਨੁਸਾਰ । ਮੈਂ ਵੀ 20 ਕੁ ਮਿੰਟ ਬੋਲਿਆ । ਨਾਮਧਾਰੀ ਮਰਿਯਾਦਾ ਦੇ ਅਖੰਡ ਪਾਠਾਂ ਦਾ ਦੂਜਿਆਂ ਨਾਲੋਂ ਫ਼ਰਕ ਅਤੇ ਪਰਵਾਰ ਦੇ ਸਤਿਗੁਰੂ ਜੀ ਨਾਲ ਸਨੇਹ ਬਾਰੇ ਗੱਲ ਕੀਤੀ ।

### ਮੱਲ ਸਿੰਘ ਵੀ ਚਲਾ ਗਿਆ

ਸ਼ਾਮੀਂ 6 ਵਜੇ ਜਾਂ ਮੈਂ ਭੈਣੀ ਸਾਹਿਬ ਅੱਪੜਿਆ, ਸੰਤ ਬਲੀ ਸਿੰਘ ਬੁਢੀ ਮਾੜੀ ਮਿਲਿਆ ਤਾਂ ਉਸ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਦਾ ਪਿਆਰਾ, ਜੀਵਨ ਨਗਰ ਇਲਾਕੇ ਦਾ ਮੁਖੀ ਵੀ ਸਾਥੋਂ ਖੁੱਸ ਗਿਆ ਹੈ । ਬੜੀ ਦੁਖਦ ਘਟਨਾ ਉਸ ਸੁਣਾਈ । ਸੰਤ ਮੱਲ ਸਿੰਘ ਪਿੰਡ ਸੰਤ ਨਗਰ ਵਾਲਾ, ਜੀਵਨ ਨਗਰੋਂ ਆਉਂਦਿਆਂ ਪਟਿਆਲੇ ਤੋਂ 19-20 ਕਿਲੋਮੀਟਰ ਪਹਿਲਾਂ, ਬੀਤੀ ਰਾਤੀਂ 8-9 ਦੇ ਵਿਚਾਲੇ ਬੱਸ ਟ੍ਰਕ ਹਾਦਸੇ ਵਿਚ ਪ੍ਰਾਣ ਤਿਆਗ ਗਿਆ ਹੈ । ਉਸਦੇ ਨਾਲ ਹੀ ਪਟਵਾਰਗੀ ਨੂੰ ਸਮਝਣ ਵਾਲਾ ਉਹਦਾ ਸਾਥੀ ਮੁਖਤਾਰ ਸਿੰਘ ਬੁਰੀ ਤਰ੍ਹਾਂ ਜ਼ਖ਼ਮੀ ਹਾਲਤ ਵਿਚ ਪਟਿਆਲੇ ਹਸਪਤਾਲ ਵਿਖੇ ਪਿਆ ਹੋਇਆ ਹੈ ।

ਇਸ ਦੁਖਦਾਈ ਹਾਦਸੇ ਦੀ ਇਤਲਾਹ ਪਟਿਆਲਿਓਂ ਤੇ ਚੰਡੀਗੜ੍ਹੋਂ ਭੈਣੀ ਸਾਹਿਬ ਫੋਨ ਤੇ ਮਿਲੀ । ਓਧਰ ਜੀਵਨ ਨਗਰ ਵਲ ਵੀ ਫੋਨ ਖੜਕੇ ਹਨ । ਸਾਰੀ ਵਾਰਤਾ ਸੁਣ ਬਹੁਤ ਧੱਕਾ ਲਗਾ । ਤੇ ਏਨੀ ਜਲਦੀ ਮਿਰਤੂ ਬਹੁਤ ਅਖਰੀ । ਪਰ ਹਾਲਾਤ ਨਾਲ ਕੀ ਚਾਰਾ ! ਮੱਲ ਸਿੰਘ-ਮੁਖਤਾਰ ਸਿੰਘ ਸਰਸਾ ਸੰਗਰੂਰ-ਪਟਿਆਲਾ-ਚੰਡੀਗੜ੍ਹ ਹੋ ਕੇ ਭੈਣੀ ਸਾਹਿਬ ਪਹੁੰਚਣ ਵਾਲੇ ਸਨ ।

### ਨਵੀਂ ਕਾਰ ਸਤਿਗੁਰਾਂ ਦੀ

ਭੈਣੀ ਸਾਹਿਬ ਆ, ਜਦ ਮੈਂ ਗੁਰਦੇਵ ਸਿੰਘ ਸਰੋਦ ਨੂੰ ਮਿਲਿਆ ਤਾਂ ਪਤਾ ਲਗਾ ਜਲੰਧਰੋਂ ਜਗਦੀਸ਼ ਸਿੰਘ ਅਤੇ ਦਿੱਲੀਓਂ ਸਾਡੇ ਐਮ. ਪੀ. ਸਾਹਿਬ ਵੀ ਪਹੁੰਚ ਗਏ ਹਨ । ਜਦੋਂ ਅਸੀਂ ਦੋਵੇਂ ਹਰਭਜਨ ਸਿੰਘ ਸਿਤਾਰ ਦੇ ਕੁਆਰਟਰ ਤੇ ਆਏ ਤਾਂ ਅੰਦਰ ਸ. ਅਵਤਾਰ ਸਿੰਘ ਅਮ੍ਰਿਤਸਰੀ ਮਿਲਿਆ । ਇਸ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਜੀ

ਨੂੰ ਇਕ ਨਵੀਂ ਤੇ ਲੰਮੀ ਕਾਰ ਇੰਗਲੈਂਡ ਦੀਆਂ ਸੰਗਤਾਂ ਵਲੋਂ ਭੇਂਟਾ ਹੋਈ ਹੈ। ਉਸ ਦੀ ਬੰਬਈ ਵਿਚ ਸ਼ਿਪਮੈਂਟ ਹੋ ਗਈ ਹੈ ਅਰਥਾਤ ਸਮੁੰਦਰੀ ਜਹਾਜ਼ ਰਾਹੀਂ ਬੰਬਈ ਪਹੁੰਚ ਗਈ ਹੈ। ਕਾਰ ਨੂੰ ਬੰਬਈਓਂ ਲਿਆਉਣ ਵਾਸਤੇ ਸਾਲਾ ਭਣਵਈਆ (ਅਵਤਾਰ ਸਿੰਘ-ਜਸਵੰਤ ਸਿੰਘ ਕੱਲ੍ਹਾ, ਨੈਰੋਬੀ ਵਾਲਾ) ਸਵੇਰੇ 4 ਵਜੇ ਦਿੱਲੀ ਨੂੰ ਰਵਾਨਾ ਹੋ ਜਾਣਗੇ ਸ. ਹੰਸਪਾਲ ਨਾਲ।

## 13 ਅਕਤੂਬਰ 1980, ਸੋਮਵਾਰ
## ਸ੍ਰੀ ਭੈਣੀ ਸਾਹਿਬ

### ਚੱਠ ਸਿਮ੍ਰਤੀ ਮੰਦਰ ਦੀ

ਭਾਵੇਂ ਸਿਮ੍ਰਤੀ ਮੰਦਰ ਦਾ ਅਜੇ ਬਹੁਤ ਕੁਝ ਹੋਣ ਵਾਲਾ ਹੈ, ਪਰ ਫਰਸ਼ ਲਗ ਜਾਣ ਕਾਰਨ ਅਤੇ ਸਾਧ ਸੰਗਤ ਦੇ ਵੱਧ ਤੋਂ ਵਧੇਰੇ ਹੋ ਜਾਣ ਕਾਰਨ ਅੱਜ ਸ੍ਰੀ ਸਤਿਗੁਰੂ ਜੀ ਦੇ ਸੰਮੁਖ ਸਿਮ੍ਰਤੀ ਮੰਦਰ ਵਿਚ, ਆਸਾ ਦੀ ਵਾਰ ਦਾ ਕੀਰਤਨ ਸੰਤ ਖਜ਼ਾਨ ਸਿੰਘ-ਘੁੱਲੇ ਦੇ ਜਥੇ ਨੇ ਕੀਤਾ। ਕੀਰਤਨ ਸਮੇਂ ਉੱਚੀ ਛੱਤ ਵਿਚ ਇਕੋ ਬੱਤੀ ਜਗ ਰਹੀ ਸੀ।

ਮੇਰੇ ਜਾਣ ਤਕ ਸਿਮ੍ਰਤੀ ਮੰਦਰ ਵਿਚ ਸੰਗਤਾਂ ਵਲੋਂ ਬਹੁਤ ਰੌਣਕ ਸੀ। ਵੱਡੇ ਮੰਚ ਉਤੇ ਸ੍ਰੀ ਸਤਿਗੁਰੂ ਜੀ ਆਸਣ ਉਤੇ ਵਿਰਾਜਮਾਨ ਸਨ। ਸਤਿਗੁਰੂ ਜੀ ਦੇ ਸਤਿਕਾਰੇ ਪਿਆਰੇ ਆਪ ਜੀ ਦੇ ਗਿਰਦ ਘੇਰਾ ਪਾਈ ਬੈਠੇ ਸਨ। ਅੱਜ ਦੀ ਠੋਸ ਹਾਜ਼ਰੀ 3000 ਸੀ। 6.30 'ਤੁਮ ਘਰ ਆਵਹੁ ਮੇਰੇ ਮੀਤ' ਅਤੇ ਚੰਡੀ ਦੇ ਵਾਰ ਦੇ ਪਾਠ ਸ਼ੁਰੂ ਹੋ ਗਏ। ਬਾਹਰ ਸੂਰਜ ਦਾ ਪ੍ਰਕਾਸ਼ ਪੈਰੋ ਪੈਰ ਵਧੀ ਜਾਣ ਨਾਲ ਸਿਮ੍ਰਤੀ ਮੰਦਰ ਦੀ ਅਧੂਰੀ ਸੁੰਦਰਤਾ ਉਘੜਦੀ ਮਨ ਮੋਂਹਦੀ ਜਾ ਰਹੀ ਹੈ। ਤਿੰਨ ਮਨਜ਼ਲਾਂ ਦੀ ਉਚਾਈ, ਸੀਮਿੰਟਡ ਆਲਾ ਦੁਆਲਾ, ਗਿੱਲਾਂ ਦੀ ਸ਼ੋਭਾ, ਕੈਂਚੀਆਂ ਦੁਆਰਾ ਜੁੜੇ ਗਾਰਡਰਾਂ ਦੀ ਬੇਥਾਹ ਸ਼ਕਤੀ, ਕਟਾਵਦਾਰ ਮਹਿਰਾਬਾਂ ਵਾਲੇ ਵਰਾਂਡੇ ਤੇ ਦਰਵਾਜੇ, ਜਿੱਧਰ ਵੀ ਨਜ਼ਰ ਜਾਂਦੀ ਹੈ ਗਲ ਜਚਦੀ ਜਚਦੀ ਲਗਦੀ ਹੈ। ਇਸ ਵਿਸਾਲ ਮੰਦਰ ਦਾ ਅਜੇ ਵੀ ਬਹੁਤ ਕੁਝ ਹੋਣ ਵਾਲਾ ਹੈ।

ਵਾਰ ਦਾ ਭੋਗ ਪਾ, ਸਤਿਗੁਰੂ ਜੀ ਕੋਠੀ ਨੰ: 1 ਵਲ ਪਧਾਰੇ।

### ਮੱਲ ਸਿੰਘ ਦੇ ਹਾਦਸੇ ਦਾ ਵਿਵਰਣ

ਮੈਂ ਕੋਠੀ ਪਹੁੰਚਾ ਤਾਂ ਪਛਮੀ ਬਾਹੀ ਦੇ ਖੁਲ੍ਹੇ ਫਰਸ਼ ਤੇ ਡੱਠੇ ਅਤੇ ਵਿਛੇ ਬੈਂਚ ਉਤੇ ਦੀਨ ਦਿਆਲ ਜੀ ਚਰਨ ਲਮਕਾਈ ਬੈਠੇ ਸਨ। ਇਕ ਦੋ ਹਜ਼ੂਰੀ ਸਰੀਰਾਂ ਨਾਲ ਬਚਨ ਕਰ ਰਹੇ ਸਨ। ਮੈਨੂੰ ਆਇਆਂ ਵੇਖ, ਮਾਣ ਦੇਣ ਲਈ ਮੱਲ ਸਿੰਘ ਨਾਲ ਵਾਪਰੀ ਸੁਣਾਈ : 11 ਅਕਤੂਬਰ ਦੀ ਰਾਤੀਂ 8 ਵਜੇ, ਪਟਿਆਲੇ ਤੋਂ 24 ਮੀਲ ਪਿਛੇ, ਮੋਟਰ, ਜਿਸ ਵਿਚ ਮੱਲ ਸਿੰਘ ਹੁਰੀਂ ਸਫਰ ਕਰ ਰਹੇ ਸਨ, ਦੀ ਡਾਂਵਾਂ ਡੋਲ ਹਾਲਤ ਵੇਖ ਕੇ, ਸਾਹਮਣਿਓਂ ਆਉਂਦੇ ਟ੍ਰਕ ਵਾਲੇ ਨੇ, ਟ੍ਰਕ ਇਕ ਪਾਸੇ ਖਲ੍ਹਿਆਰ

ਲਿਆ। ਬਸ ਚਾਲਕ ਨਸ਼ੇ ਵਿਚ ਧੁੱਤ ਸੀ। ਉਸਨੇ ਨਾ ਤਾਂ ਸਵਾਰੀਆਂ ਦੀ ਮੰਨੀ, ਨਾ ਆਪਣੀ ਹੀ ਪਰਵਾਹ ਕੀਤੀ ਬੱਸ ਟ੍ਰਕ ਵਿਚ ਜਾ ਮਾਰੀ। ਜਿਵੇਂ ਡਰਾਈਵਰ ਦੇ ਸਿਰ ਤੇ ਮੌਤ ਸਵਾਰ ਸੀ, ਚਾਲਕ ਦੀ ਪਿਛਲੀ ਸੀਟ ਤੇ ਮੱਲ ਸਿੰਘ, ਮੁਖਤਾਰ ਸਿੰਘ ਤੇ ਇਕ ਹੋਰ ਸਵਾਰੀ ਬੈਠੇ ਸਨ। ਡਰਾਈਵਰ, ਮੱਲ ਸਿੰਘ ਅਤੇ ਇਕ ਹੋਰ ਸਵਾਰੀ ਥਾਂ ਤੇ ਹੀ ਰਹੇ। ਮੱਲ ਸਿੰਘ ਦੇ ਮੱਥੇ ਵਿਚ ਚੋਟ ਵੱਜੀ, ਜਿਸ ਨਾਲ ਉਹਦੀ ਮੌਤ ਹੋਈ। ਲੱਤ ਵੀ ਕੱਟੀ ਗਈ, ਕੇਵਲ ਚਮੜੀ ਦੇ ਇਕ ਹਿੱਸੇ ਨਾਲ ਜੁੜੀ ਹੋਈ ਸੀ। ਮੁਖਤਾਰ ਸਿੰਘ ਹਸਪਤਾਲ ਵਿਚ ਪਿਆ ਹੈ।

ਮਹਾਰਾਜ ਬੀਰ ਸਿੰਘ ਜੀ ਨੂੰ ਮੱਲ ਸਿੰਘ ਦੇ ਸਸਕਾਰ ਲਈ ਅੱਜ ਸਤਿਗੁਰੂ ਜੀ ਨੇ ਸੰਤ ਨਗਰ ਭੇਜਿਆ ਹੈ।

## ਸੰਗੀਤ ਸਮੇਲਨ ਦੀਆਂ ਤਾਰੀਖ਼ਾਂ

ਮੇਲੇ ਵਿਚ ਸ਼ਾਮਲ ਹੋਣ ਲਈ ਆਏ ਸ. ਹਰਭਜਨ ਸਿੰਘ ਠੇਕੇਦਾਰ ਹੋਰੀਂ ਮਿਲੇ। ਉਨ੍ਹਾਂ ਚਾਓ-ਦਾਈ ਹੋਇਆਂ ਦੱਸਿਆ ਕਿ ਸਤਿਗੁਰੂ ਜੀ ਵਲੋਂ ਔਰੰਗਾਬਾਦ (ਮਹਾਰਾਸ਼ਟਰ) ਵਿਚ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸਮੇਲਨ ਦੀਆਂ ਤਾਰੀਖਾਂ ਪੱਕੇ ਤੌਰ ਤੇ ਨਿਸਚਿਤ ਕਰ ਦਿਤੀਆਂ ਗਈਆਂ ਹਨ। ਹੁਣ ਇਹ ਸਮੇਲਨ 13, 14 ਅਤੇ 19, 20, 21 ਦਸੰਬਰ ਨੂੰ ਏਸੇ ਸਾਲ ਹੋਵੇਗਾ। 15, 16, 17, ਤੇ 18 ਤਾਰੀਖਾਂ ਨੂੰ ਛੁੱਟੀ ਰਹੇਗੀ। ਛੁੱਟੀ ਦੇ ਦਿਨਾਂ ਵਿਚ ਉੱਤਰੀ ਭਾਰਤ 'ਚੋਂ ਗਏ ਸਰੋਤੇ ਨੰਦੇੜ, ਅਜੰਤਾ ਕੇਵਜ਼ ਤੇ ਗੋਆ ਦੀ ਯਾਤਰਾ ਕਰ ਸਕਣਗੇ।

ਠੇਕੇਦਾਰ ਹਰਭਜਨ ਸਿੰਘ ਉਹੋ ਸੱਜਣ ਹਨ ਜਿਨ੍ਹਾਂ ਪਿਛਲੇ ਸਾਲ ਫਰਵਰੀ ਵਿਚ ਢਾਈ ਲਖ ਰੁਪੈਆ ਖਰਚ ਕਰਕੇ ਇਹੋ ਸੰਮੇਲਨ ਲਖਨਊ ਵਿਚ ਕਰਵਾਇਆ ਸੀ। ਅਤੇ ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਸਨ। ਇਹਨਾਂ ਦਾ ਯਕੀਨ ਹੈ ਕਿ ਜਿੰਨਾ ਗੁਰੂ ਘਰ ਲਈ ਖਰਚ ਕਰੀਏ, ਉਹ ਕਈ ਗੁਣਾ ਬਾਹਲਾ ਹੋ ਕੇ ਮਿਲਦਾ ਹੈ।

## ਹਰਪਾਲ ਟਿਵਾਣਾ

ਕਿਸੇ ਸਿੰਘ ਨੇ ਮੈਨੂੰ ਛੇਤੀ ਛੇਤੀ ਨਵੀਂ ਕੋਠੀ ਵਿਚ ਪਹੁੰਚਣ ਦਾ ਆ ਸੁਨੇਹਾ ਦਿਤਾ। ਮੈਂ 8.30 ਵਜੇ ਦਿਨੇ ਕਮਰਾ ਨੰ: 69 ਵਿਚ ਪੁੱਜਾ ਤਾਂ ਸਤਿਗੁਰੂ ਜੀ ਕੁਝ ਚੋਣਵੇਂ ਸਿਖਾਂ ਵਿਚ ਬੈਠੇ ਸਨ। ਇਕ ਸੁਹਣਾ ਦਿਸਦਾ ਹਿੰਦੂ ਜੈਂਟਲਮੈਨ ਸਿਰ ਕੱਜ ਕੇ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਬੈਠਾ ਸੀ। ਮੈਨੂੰ ਜਗਦੀਸ਼ ਸਿੰਘ 'ਵਰਿਆਮ' ਨੇ ਦੱਸਿਆ ਕਿ ਇਹ ਪ੍ਰਸਿਧ ਨਾਟਕ ਨਿਰਦੇਸ਼ਕ ਹਰਪਾਲ ਟਿਵਾਣਾ ਹਨ। ਬੀਬਾ, ਸਨਿੱਮਰ ਤੇ ਪਿਆਰਾ ਪਿਆਰਾ ਲਗਦਾ ਇਹ 35-40 ਸਾਲਾਂ ਦਾ ਪ੍ਰੌਢ ਸੱਜਣ ਦੀਨ ਦਿਆਲ ਜੀ ਨੂੰ ਆਪਣੇ ਕਿਰਤ ਕਰਮ ਦੀ ਵਿਆਖਿਆ ਕਰ ਰਿਹਾ ਸੀ। ਲੁਧਿਆਣਾ ਦੇ ਸਾਹਿਤ ਸਦਨ ਵਿਚ ਨਿਵਾਸ ਰਖਦਾ ਇਹ ਪ੍ਰੌਢ ਕਲਾਕਾਰ ਡਰਾਮੇ ਦੇ ਖੇਤਰ ਵਿਚ ਅਨੇਕਾ ਅਨੁਭਵ ਕਰ ਚੁਕਾ ਹੈ। ਇਹ 7 ਸਾਲ ਅਮਰੀਕਾ ਵਿਚੋਂ ਵੀ ਨਾਟਕ ਕਲਾ ਬਾਰੇ ਸਿਖ ਸਮਝ ਕੇ ਆਇਆ ਹੈ।

ਸ੍ਰੀ ਹਰਪਾਲ ਟਿਵਾਣਾ ਨੇ ਸਤਿਗੁਰੂ ਜੀ ਨੂੰ ਸਨੰਮਰ ਪ੍ਰਾਰਥਨਾ ਕੀਤੀ : ਜੇ ਆਪ ਜੀ ਆਸ਼ੀਰਵਾਦ ਦਿਓ ਤਾਂ ਮੈਂ ਕੂਕਾ ਮੂਵਮੈਂਟ ਤੇ ਇਕ ਯਥਾਰਥ ਭਰਪੂਰ ਨਾਟਕ ਤਿਆਰ ਕਰਾਂ। ਪਬਲਿਕ ਨੂੰ ਉਸ ਸਮੇਂ ਦਾ ਯਥਾਰਥ ਪੇਸ਼ ਕਰਨਾ ਚਾਹੁੰਦਾ ਹਾਂ।

ਸਤਿਗੁਰੂ ਜੀ ਨੇ ਪਰਵਾਨਗੀ ਦਿਤੀ।

ਸ੍ਰੀ ਟਿਵਾਣਾ ਨੇ ਅਰਜ਼ ਕੀਤੀ ਕਿ ਉਸਨੂੰ ਕੋਈ ਲੋਭ ਲਾਲਚ ਨਹੀਂ। ਸਤਿਗੁਰੂ ਜੀ ਦੀ ਖੁਸ਼ੀ ਅਤੇ ਨਾਟਕ ਦੀ ਕਾਮਯਾਬੀ ਹੀ ਉਸਦਾ ਮਨੋਰਥ ਹੈ। ਹਰਪਾਲ ਅੰਦਰੋਂ-ਬਾਹਰੋਂ ਇਕ ਲਗਦਾ ਸੀ, ਆਦਰਸ਼ਵਾਦੀ ਵਿਅਕਤੀ।

## ਬੂਟਾ ਸਿੰਘ ਕਹਾਣੀਕਾਰ

ਪਜਾਬੀ ਸਾਹਿਤ ਅਕਾਡਮੀ ਵਲੋਂ ਲੁਧਿਆਣਾ ਵਿਚ ਇਕ ਕਾਨਫਰੰਸ ਚਲ ਰਹੀ ਹੈ। ਇਸ ਵਿਚ ਨਾਮਧਾਰੀ ਪਰਵਾਰ ਚੋਂ ਕਹਾਣੀਕਾਰ ਸ. ਬੂਟਾ ਸਿੰਘ ਦਿੱਲੀ ਨੂੰ ਬੁਲਾਇਆ ਗਿਆ ਹੈ। ਬੂਟਾ ਸਿੰਘ ਭੈਣੀ ਸਾਹਿਬ ਦੇ ਨਜ਼ਦੀਕ ਆਇਆ ਗੁਰੂ ਦਰਸ਼ਨਾਂ ਹਿਤ ਪਹੁੰਚ ਗਿਆ। ਮੇਰਾ ਉਹ ਬਚਪਨ ਤੋਂ ਜਾਣੂੰ ਸੀ, ਸੋ ਮੈਨੂੰ ਆ ਮਿਲਿਆ। ਕਹਿਣ ਲਗਾ : ਮੈਂ ਚਾਰ ਦਿਨ ਭੈਣੀ ਸਾਹਿਬ ਰਹਿ ਕੇ ਸਤਿਗੁਰੂ ਜੀ ਤੇ ਸਾਧ ਸੰਗਤ ਦੇ ਦਰਸ਼ਨ ਕਰਾਂਗਾ। ਰਾਤ ਦਾ ਨਿਵਾਸ ਉਸਦਾ ਮੇਰੇ ਪਾਸ ਸੀ, ਹਰਭਜਨ ਸਿੰਘ ਪਿੰਡ ਵਾਲੇ ਦੇ ਘਰ।

ਸ. ਬੂਟਾ ਸਿੰਘ ਤੋਂ ਪਤਾ ਲਗਾ ਕਿ ਸੈਸ਼ਨ ਦੇ ਐਤਵਾਰ ਵਾਲੇ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਪੰਜਾਬੀ ਅਕਾਡਮੀ ਦੇ ਸਮਾਗਮ ਵਿਚ ਦਰਸ਼ਨ ਦਿਤੇ। ਏਥੇ ਪਜਾਬੀ ਲੇਖਕਾ ਦਾ ਪ੍ਰਤੀਨਿਧ ਇਕੱਠ ਸੀ।

## 14 ਅਕਤੂਬਰ 1980, ਮੰਗਲਵਾਰ
## ਪ੍ਰਯੋਗ ਮੇਲਾ ਭੈਣੀ ਸਾਹਿਬ

## ਮੇਲੇ ਦਾ ਪਹਿਲਾ ਦਿਨ

**26 ਸਤੰਬਰ ਤੋਂ ਜਿਸ ਨਿੱਜੀ ਜਪ ਤਪ ਦਾ ਆਰੰਭ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤਾ ਸੀ, ਅਤੇ ਵੱਧ ਤੋਂ ਵੱਧ ਸਮਾਂ ਇਕਾਂਤ ਭੋਗੀ ਸੀ, ਉਸ ਦੀ ਅੱਜ ਅੰਮ੍ਰਿਤ ਵੇਲੇ ਸਮਾਪਤੀ ਹੋ ਗਈ। ਹੋਰ ਵੀ ਸਾਰੇ ਪ੍ਰਯੋਗਕਾਰੀਆ ਦੀ ਪ੍ਰਯੋਗ ਤੋਂ ਵਿਹਲੇ ਹੋਣ ਲਈ ਅਰਦਾਸ ਕੀਤੀ ਗਈ।**

**ਸਿਮਰਤੀ ਮੰਦਰ ਵਿਚ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜਥੇਦਾਰ ਦਲੀਪ ਸਿੰਘ-ਜਥੇਦਾਰ ਗਿਆਨ ਸਿੰਘ ਹੁਰਾਂ ਸੰਤ ਨਗਰ ਦੇ ਵਾਰਾ ਜਥੇ ਨਾਲ ਕੀਤਾ। ਸੰਤ ਖਜ਼ਾਨ ਸਿੰਘ ਰਾਗੀ ਤੇ ਸੰਤ ਗੁਰਮੁਖ ਸਿੰਘ ਖਾਹਾ ਨੇ ਢੋਲਕੀ ਦਾ ਚਮਤਕਾਰ, ਉਚੀਆਂ ਸੁਰਾਂ ਵਿਚ ਹੁੰਦੇ ਕੀਰਤਨ ਸਮੇਂ ਖੂਬ ਦਿਖਾਇਆ।**

**ਕਲ੍ਹ ਸ਼ਾਮ ਦੀ ਬਿਜਲੀ ਖਰਾਬ ਕਰਨ ਲਗੀ ਹੋਈ ਹੈ। ਘੜੀ ਮੁੜੀ ਜਗਣ ਬੁਝਣ ਚਲ ਰਿਹਾ ਹੈ। ਏਡੇ ਵਿਸ਼ਾਲ ਮੰਦਰ ਵਿਚ ਮੋਮਬਤੀਆਂ ਅਤੇ ਗੈਸ ਦਾ ਕੀ ਚਾਨਣ? ਪਰ ਏਸੇ ਹੀ ਮਟਕ ਚਾਨਣੀ ਵਿਚ ਸਾਧ ਸੰਗਤ ਆਉਂਦੀ, ਗੁਰੂ ਚਰਨੀਂ ਨਮਸਕਾਰ**

ਕਰਦੀ ਅਤੇ ਪ੍ਰਬੰਧਕਾਂ ਦੇ ਇਸ਼ਾਰਿਆਂ ਨਾਲ ਸੰਬੰਧਤ ਥਾਵਾਂ ਤੇ ਬੈਠਦੀ ਜਾਂਦੀ ਹੈ। ਅੱਜ ਸੰਗਤ ਦੀ ਹਾਜ਼ਰੀ 4000 ਤੋਂ ਵੱਧ ਸੀ। ਮਹਾਰਾਜ ਬੀਰ ਸਿੰਘ ਜੀ ਵੀ ਅੱਜ ਹੀ ਸਤਿਗੁਰੂ ਜੀ ਦੇ ਕੋਲ ਕਰਕੇ ਬੈਠੇ ਸਨ, ਜਾਪਦਾ ਹੈ ਰਾਤੋ ਰਾਤ ਬੈਂਗਲੋਰ ਵਲੋਂ ਆਏ ਹਨ।

## ਸੂਚਨਾ ਅਰਥ

ਮੇਲੇ ਵਿਚ ਕਿਸ ਤਰ੍ਹਾਂ ਰਹਿਣਾ-ਬਹਿਣਾ, ਦੀਵਾਨ ਕੌਣ ਅਤੇ ਕਦੋਂ ਲਾਵੇਗਾ, ਰੋਜ਼ਾਨਾ ਕਾਰਜ ਕਰਮ ਕਿਵੇਂ ਚਲੇਗਾ, ਇਹਦੀ ਸੂਚਨਾ ਸੰਤ ਆਤਮਾ ਸਿੰਘ ਸਨਖਤਰਾ ਦਿੰਦੇ ਵੀ ਰਹੇ ਹਨ ਅਤੇ ਅਗੇ ਵੀ ਦੇਣਗੇ। ਅੱਜ ਦੱਸਿਆ ਗਿਆ ਕਿ 10 ਵਜੇ ਤੋਂ 1 ਤਕ ਹੱਲੇ ਦੇ ਦੀਵਾਨ ਲਗਣਗੇ। ਇਕ ਜੁੱਟ ਸ੍ਰੀ ਭੈਣੀ ਸਾਹਿਬ ਜਾਏਗਾ, ਦੂਜਾ ਸਿਮ੍ਰਤੀ ਮੰਦਰ ਵਿਚ। ਇਹਨਾਂ ਜਥੇਦਾਰਾਂ ਦੇ ਨਾਮ ਲਏ ਗਏ :

1. ਜਥੇਦਾਰ ਹਜ਼ਾਰਾ ਸਿੰਘ ਲਖਨਊ, 2. ਜਥੇਦਾਰ ਗੁਰਬਚਨ ਸਿੰਘ ਸੰਤ ਨਗਰ, 3. ਪੰ: ਹਰਿਭਜਨ ਸਿੰਘ ਝੱਲਾਂ ਵਾਲੇ, 4. ਜਥੇਦਾਰ ਸੇਵਾ ਸਿੰਘ ਜਗਾਧਰੀ।

ਕਥਾ 1 ਤੋਂ 2 ਵਜੇ ਤਕ, ਨਾਮ ਸਿਮਰਨ 2 ਤੋਂ 3 ਵਜੇ ਤਕ ਅਤੇ ਕੀਰਤਨ 3 ਤੋਂ 4 ਤਕ। ਅਨੰਦ ਕਾਰਜਾਂ ਵਾਲੇ ਲੜਕੇ ਲੜਕੀਆਂ ਸਮੇਤ ਮਾਤਾ ਪਿਤਾ ਦੇ ਠਾਕੁਰ ਦਲੀਪ ਸਿੰਘ ਜੀ ਦੇ ਡੇਰੇ ਉਨ੍ਹਾਂ ਨੂੰ ਮਿਲਣ ਪੁਛ ਗਿਛ ਵਾਸਤੇ।

ਅਰਦਾਸ ਉਪਰੰਤ 6.40 ਸਵੇਰੇ ਸਤਿਗੁਰੂ ਜੀ ਤਾਂ ਨਿਜ ਧਾਮ ਪਧਾਰੇ ਠਾਕੁਰ ਜੀ ਵਡਿਆਂ ਵਲੋਂ ਇਹ ਸੂਚਨਾ ਵੀ ਪਰਸਾਰਤ ਕੀਤੀ ਗਈ ਕਿ ਪ੍ਰਯੋਗ ਵਿਚ ਭਾਗ ਲੈਣ ਵਾਲੇ ਇਸਤਰੀ ਪੁਰਸ਼ 8.30 ਤਕ ਨਵੀਂ ਕੋਠੀ ਦੇ ਵਿਹੜੇ ਵਿਚ ਪੁਜ ਜਾਣ। ਸ੍ਰੀ ਸਤਿਗੁਰੂ ਜੀ ਨਾਲ ਫੋਟੋ ਦਾ ਮਾਣ ਹਾਸਲ ਕਰਨ।

## ਸਤਿਗੁਰੂ ਜੀ ਨਾਲ ਫੋਟੋ

ਨਵੀਂ ਕੋਠੀ ਦੇ ਪਾਰਕ ਵਿਚ ਉਹ ਨਰ ਨਾਰ ਇਕੱਤਰ ਹੋ ਗਏ ਜਿਨ੍ਹਾਂ ਪ੍ਰਯੋਗ ਵਿਚ ਭਾਗ ਲਿਆ ਅਤੇ ਸ੍ਰੀ ਸਤਿਗੁਰੂ ਜੀ ਨਾਲ ਫੋਟੋ ਖਿਚਵਾਣੀ ਸੀ। ਸਤਿਗੁਰੂ ਜੀ ਵਾਸਤੇ ਵਿਚਾਲੇ ਕੁਰਸੀ ਰਖ ਦਿਤੀ ਗਈ। ਠਾਕੁਰ ਜੀ ਸੁਖਦੇਵ ਸਿੰਘ ਸੁੱਖੀ-ਅਵਤਾਰ ਸਿੰਘ ਜੀਵਨ ਨਗਰ ਆਦਿ ਦੀ ਸਹਾਇਤਾ ਨਾਲ, ਵਿਸ਼ੇਸ਼ ਕੈਮਰਾ ਫਿਟ ਕਰਕੇ, ਸਭਨਾਂ ਨੂੰ ਤਰਤੀਬ ਸਿਰ ਕਰਦੇ ਰਹੇ। ਸਤਿਗੁਰੂ ਜੀ ਦੇ ਕੁਰਸੀ ਤੇ ਆ ਕੇ ਬੈਠਣ ਨਾਲ ਤੁਰਤ ਫੋਟੋ ਖਿੱਚੀ ਗਈ। ਇਸ ਸੁਨਹਿਰੀ ਅਵਸਰ ਨੂੰ ਮੈਂ ਵੀ ਕੈਮਰੇ ਨਾਲ ਸੰਭਾਲਿਆ।

ਫੋਟੋ ਕਾਰਜ ਕਰਮ ਵਿਚ ਅੱਧਾ ਘੰਟਾ ਲਗ ਗਿਆ। ਫਿਰ ਕੋਠੀ ਅੰਦਰ ਉਨ੍ਹਾਂ ਵਿਅਕਤੀਆਂ ਦਾ ਜਾਣ ਆਉਣ ਸ਼ੁਰੂ ਹੋ ਗਿਆ ਜਿਨ੍ਹਾਂ ਨੇ ਸੱਚੇ ਪਾਤਸ਼ਾਹ ਜੀ ਨਾਲ ਕੋਈ ਜ਼ਰੂਰੀ ਅਰਜ਼ਾਂ ਜਾਂ ਗੱਲਾਂ ਬਾਤਾਂ ਕਰਨੀਆਂ ਸਨ। ਜਾਂ, ਜਿਨ੍ਹਾਂ ਦੀ ਲੋੜ ਸ੍ਰੀ ਹਜ਼ੂਰ ਨੂੰ ਸੀ। ਮੈਂ ਇਸ ਸਮੇਂ ਆਪਣੇ ਮੋਲੀਆਂ ਗੋਲੀਆਂ ਵਿਚ ਫਸਿਆ ਰਿਹਾ।

## ਸ਼ਾਮ ਦਾ ਦੀਵਾਨ

ਕਥਾ ਉਪਰੰਤ, ਦੋ ਵਜੇ ਨਾਮ ਸਿਮਰਨ ਸਮੇਂ ਸਤਿਗੁਰੂ ਜੀ ਨੇ ਦੀਵਾਨ ਵਿਚ ਦਰਸ਼ਨ ਦਿੱਤੇ। ਮੱਥਾ ਟੇਕਣ ਵਾਲਿਆਂ ਦੀਆਂ ਲੰਮੀਆਂ ਲਾਈਨਾਂ ਲਗ ਗਈਆਂ। ਨਕਦੀ, ਫਲ, ਬਸਤਰ, ਘਿਉ ਆਦਿ ਦੇ ਪੀਪੇ ਭੇਟਾ ਹੁੰਦੀ ਰਹੀ। ਇਹ ਕ੍ਰਮ ਦੀਵਾਨ ਦੇ ਜਾਰੀ ਰਹਿੰਦਿਆਂ ਤਕ ਰਿਹਾ। ਸ. ਪਾਲ ਸਿੰਘ ਜੇਠੂ ਨੰਗਲ, ਸੰਪਾਦਕ "ਪੰਜਾਬੀ ਕੋਮ" (ਇਕ ਤਰ੍ਹਾਂ ਦੇ ਕਮਿਊਨਿਸਟ) ਡਾਲਟਨ ਗੰਜ ਵਾਲੇ ਵੀਰ ਸੇਠ ਕਿਰਪਾਲ ਸਿੰਘ-ਅਮਰ ਸਿੰਘ ਆਦਿ, ਆਸਾਮ 'ਚੋਂ ਆਏ ਸੰਤ ਗੁਰ ਸਹਾਈ ਸਿੰਘ ਪਤਨੀ ਅਤੇ ਪੁੱਤਰੀ ਨਾਲ (10 ਦਿਨ ਤੋਂ) ਬੀਬਾ ਸਾਹਿਬ ਕੋਰ ਜੀ ਦੇ ਸਹੁਰਾ ਪਰਵਾਰ 'ਚੋਂ ਸੰਤ ਮਹਿੰਦਰ ਸਿੰਘ (ਸਹੁਰਾ ਪਿਤਾ) ਸ. ਕੁਲਵੰਤ ਸਿੰਘ (ਜੇਠ) ਅਤੇ ਹੋਰ ਅਨੇਕਾਂ ਵਿਸ਼ੇਸ਼ ਪਰਵਾਰ ਪਹੁੰਚੇ ਹੋਏ ਸਨ।

## ਬੀੜ ਵਾਲਿਆਂ ਨੂੰ ਬਖ਼ਸ਼ਸ਼

3 ਵਜੇ, ਨਿਤਨੇਮ ਦੀ ਸਮਾਪਤੀ ਉਪਰੰਤ, ਸ੍ਰੀ ਗੁਰਦੇਵ ਸਿੰਘ ਮਦਾਰੀਆ, ਬੀੜ ਮਰਾਰਡ੍ਹ ਦੇ ਜਾਂ ਉਸ ਇਲਾਕੇ ਦੇ 15-16 ਸਰੀਰ ਲਿਆਇਆ। ਇਹ ਨਾਮਧਾਰੀਆਂ ਨਾਲ ਵਿਰੋਧ ਪੈਦਾ ਕਰਨ ਦਾ 'ਸੁਖ' ਬਣਾਈ ਰਖਦੇ ਸਨ, ਸਤਿਗੁਰਾਂ ਵਲੋਂ ਬੇਸੁਰੇ ਸਨ। ਇਹਨਾਂ ਸਭ ਨੇ ਹਜ਼ੂਰੀ ਵਿਚ ਖਲੋ, ਹੱਥ ਜੋੜ, ਖਿਮਾ ਮੰਗੀ। ਅਗੇ ਤੋਂ ਸਿੱਧੇ ਰਾਹ ਚੱਲਣ ਦੀ ਬੇਨਤੀ ਕਰ, ਖਿਮਾ ਦਾਨ ਮੰਗਿਆ। ਸਤਿਗੁਰੂ ਜੀ ਨੇ 'ਕ੍ਰਿਪਾ ਕਟਾਕਸ਼ ਅਵਿਲੋਕਨ ਕੀਨੋ ਦਾਸ ਕਾ ਦੂਖੁ ਬਿਦਾਰਿਓ' ਵਾਲੀ ਗੱਲ ਕੀਤੀ। ਸਭ ਨੂੰ ਖਿਮਾ ਦਾਨ ਬਖਸ਼ਿਆ। ਸਿੰਘਾਂ ਦੇ ਚੇਹਰੇ ਖਿੜ ਉਠੇ।

## ਤੁਰਤ ਸੰਗੀਤ ਰਚਨਾ

ਪਹਿਲਾਂ ਸ੍ਰੀ ਚੰਦਰਹਾਂਸ ਦੇ ਚੇਲਿਆਂ, ਛੋਟੇ ਬੱਚਿਆਂ ਨੇ ਸਾਰੰਗ ਵਿਚ 'ਅਪੁਨੇ ਠਾਕੁਰ ਕੀ ਹਉ ਚੇਰੀ' ਸ਼ਬਦ ਗੰਵਿਆਂ; ਉਪਰੰਤ ਦੀਨ ਦਿਆਲ ਜੀ ਨੇ ਜੇਠੂ ਨੰਗਲੀਏ ਸ. ਪਾਲ ਸਿੰਘ ਨੂੰ ਮਾਣ ਦੇਣ ਵਾਸਤੇ ਸੰਕੇਤ ਨਾਲ ਸਮਝਾਣ ਹਿਤ ਰਾਗ ਤੁਖਾਰੀ, ਤਾਲ ਤਿੰਨ ਵਿਚ, ਇਕ ਸ਼ਬਦ ਦੀ ਨਵੀਂ ਬੰਦਸ਼ ਰਚੀ :

> ਪਾਲ ਸਮੁਹਾ ਸਰਵਰੁ ਭਲਾ ਪੀ ਨ ਸਕੈ ਕੋਉ ਨੀਰੁ।
> ਭਾਗੁ ਬਡੇ ਤੈ ਪਾਇਓ ਤੂ ਭਰ ਭਰ ਪੀਉ ਕਬੀਰ।

ਜਦੋਂ ਬਾਅਦ ਵਿਚ ਮਾਸਟਰ ਪਾਲ ਸਿੰਘ ਨੂੰ ਮੇਰੇ ਦੁਆਰਾ, ਇਸ ਮੁਗਧਕਾਰੀ ਰਚਨਾ ਦੇ ਭਾਵ ਦਾ ਪਤਾ ਲਗਾ ਕਿ ਇਹ ਉਸੇ ਨੂੰ ਪ੍ਰਸਾਦ ਦੇਣ ਲਈ ਰਚਨਾ ਕੀਤੀ ਗਈ ਸੀ ਤਾਂ ਬੁੱਧੀਮਾਨ ਪਾਲ ਸਿੰਘ ਬਲਿਹਾਰ ਬਲਿਹਾਰ ਹੋ ਗਿਆ।

ਤੀਸਰਾ ਸ਼ਬਦ ਘੁੱਲਾ-ਖਜ਼ਾਨ ਸਿੰਘ ਹੁਰਾਂ ਗੰਵਿਆਂ :

> ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ।

4.40 ਤੇ ਦੀਵਾਨ ਦੀ ਸਮਾਪਤੀ ਹੋ ਗਈ।

## ਕਾਮਰੇਡ ਜੋਸ਼ ਦੀ ਯਾਦ

ਸਤਿਗੁਰੂ ਜੀ ਨੇ ਅੱਜ ਮੈਨੂੰ ਆਖਿਆ : ਕਾਮਰੇਡ ਜੋਸ਼ (ਸੋਹਨ ਸਿੰਘ) ਜੀ ਨੂੰ ਮਿਲਣ ਵਾਸਤੇ ਜੀ ਕਰਦਾ ਰਹਿੰਦਾ ਹੈ। ਪਰ ਦਿੱਲੀ ਵਿਚ ਹੋਰ ਹੋਰ ਪ੍ਰੋਗਰਾਮ ਗੱਲ ਮਨੋਂ ਉਤਾਰ ਦਿੰਦੇ ਹਨ। ਤੁਸੀਂ ਤਰਸੇਮ ਸਿੰਘ (ਸਕੱਤਰ) ਨੂੰ ਕਹੋ ਕਿ ਉਹ ਖ਼ਤ-ਪੱਤਰੀ ਕਰਕੇ ਮੇਰਾ ਉਹਨਾਂ ਨਾਲ ਮਿਲਣਾ ਨਿਸਚਿਤ ਕਰੇ। ਮੇਰੀ ਬੈਂਕੋਕ ਵਾਪਸੀ ਪਿਛੋਂ ਦਿੱਲੀ ਵਿਚ ਜੇ ਮੇਲ ਹੋ ਸਕੇ ਤਾਂ ਬਹੁਤ ਚੰਗਾ ਰਹੇ। ਸਤਿਗੁਰੂ ਜੀ ਫਿਰ ਮੈਨੂੰ ਕਿਹਾ : ਬਹੁਤ ਯਾਦ ਆਉਂਦੇ ਹਨ, ਉਹਨਾਂ ਨੂੰ ਕਿਤੇ ਛੇਤੀ ਹੀ ਮਿਲਣਾ ਚਾਹੀਦਾ ਹੈ।

ਇਸ ਤੋਂ ਪਤਾ ਲਗਦਾ ਹੈ ਕਿਵੇਂ ਸਤਿਗੁਰੂ ਸਭਨਾਂ ਦੇ ਹੁੰਦੇ ਹਨ। ਕਾਮਰੇਡ ਸੋਹਨ ਸਿੰਘ ਜੋਸ਼ ਭਾਰਤ ਵਿਚ ਕਮਿਊਨਿਸਟ ਪਾਰਟੀ ਦੇ ਬਾਨੀਆਂ 'ਚੋਂ ਹਨ। ਇਸ ਤੋਂ ਪਹਿਲਾਂ ਇਹ ਅਕਾਲੀ ਦਲ ਦੇ ਜਨਰਲ ਸਕੱਤਰ ਵੀ ਰਹੇ ਹਨ। ਉਹਨਾਂ ਨੇ ਪੰਜਾਬ ਵਿਚ ਕਮਿਊਨਿਸਟ ਲਹਿਰ ਉਸਾਰਨ ਵਿਚ ਉੱਘਾ ਰੋਲ ਅਦਾ ਕੀਤਾ। ਪਾਰਟੀ ਦੇ ਸਕੱਤਰ ਰਹੇ। ਅਦਬੀ ਦੁਨੀਆਂ ਵਿਚ ਵੀ ਉਹਨਾਂ ਦੀ ਘਾਲਣਾ ਪ੍ਰਸ਼ੰਸਾ ਯੋਗ ਹੈ। ਮਾਰਕਸਵਾਦੀ ਨਜ਼ਰੀਏ ਤੋਂ ਲਿਖੀਆਂ ਉਨ੍ਹਾਂ ਦੀਆਂ ਪੁਸਤਕਾਂ ਕਮਿਊਨਿਸਟ ਜਗਤ ਵਿਚ ਸਲਾਹੀਆਂ ਜਾਂਦੀਆਂ ਹਨ।

## ਕਮਰਾ ਨੰ: 69 ਵਿੱਚ

5.15 ਸ਼ਾਮੀ ਸਤਿਗੁਰੂ ਜੀ ਨੇ ਨਵੀਂ ਕੋਠੀ ਦੇ 69 ਨੰ: ਕਮਰੇ ਵਿਚ ਗੁਰਦੇਵ ਸਿੰਘ ਸਰੋਦ, ਹਰਭਜਨ ਸਿੰਘ ਸਿਤਾਰ, ਸ਼੍ਰੀ ਗੁਰਦੇਵ ਸਿੰਘ ਡਾਲਟਨ ਗੰਜ, ਸਾਰੰਗੀ ਵਾਦਕ ਸੁਰਜੀਤ ਸਿੰਘ, ਇਸ ਦੇ ਪਿਤਾ ਸੰਤ ਪਿਆਰਾ ਸਿੰਘ ਅਤੇ ਬਲਜੀਤ ਸਿੰਘ ਤਾਰ ਸ਼ਹਿਨਾਈ ਆਦਿ ਨੂੰ ਬੁਲਾਇਆ। ਕੁਛ ਸਮੇਂ ਬਾਅਦ ਆਪ ਪਧਾਰੇ ਅਤੇ ਮੇਰੇ ਦੁਆਰਾ ਰੀਕਾਰਡ ਕੀਤੇ ਗਏ ਸ਼ਬਦ, 'ਪਾਲ ਸਮੁਹਾ ਸਰਵਰੁ ਭਰਾ' ਨਵ ਰਚਨਾ ਸੁਣੀ ਸੁਣਾਈ। ਸਾਰੇ ਕਲਾਕਾਰ ਹੀ ਪ੍ਰਸੰਸਾ ਵਿਚ ਮਤ ਵਿਅਕਤ ਕਰ ਰਹੇ ਸਨ।

ਮੈਨੂੰ ਆਗਿਆ ਕੀਤੀ ਕਿ ਮੈਂ ਪਿੰਡ ਕਰੀਵਾਲੇ (ਸਰਸਾ) ਜਾ ਕੇ ਸੰਤ ਗੁਰਮੁਖ ਸਿੰਘ ਝੱਬਰ ਨੂੰ ਮਿਲਾਂ ਅਤੇ 'ਰਾਈਆਂ' ਪਿੰਡ ਵਾਲੇ ਕੇਸ ਦੀ ਸਾਰੀ ਗੱਲ ਬਾਤ ਸੁਣਾਂ ਸਮਝਾਂ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਪਿੰਡ ਰਾਈਆਂ (ਸ੍ਰੀ ਭੈਣੀ ਸਾਹਿਬ ਦਾ ਮੂਲ ਨਗਰ) ਦੇ ਮਹੰਤ ਨਾਲ ਇਹ ਮੁਕਦਮਾ ਚਲਦਾ ਸੀ, ਜਿਸ ਵਿਚ ਗੁਰੂ ਘਰ ਦੀ ਫਤਹ ਹੁੰਦੀ ਵੇਖ ਮਹੰਤ ਨੇ ਆਪ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਡੇਰੇ ਦੀਆਂ ਚਾਬੀਆਂ ਭੇਟ ਕਰ ਦਿਤੀਆਂ ਅਤੇ ਅਵੱਗਿਆ ਦੀ ਖਿਮਾ ਮੰਗੀ। ਸਤਿਗੁਰੂ ਜੀ ਨੇ ਮਹੰਤ ਨੂੰ ਆਦਰ ਦੇ ਕੇ ਚਾਬੀਆਂ ਵੀ ਵਾਪਸ ਕਰ ਦਿਤੀਆਂ ਅਤੇ ਉਸ ਦਾ ਡੇਰੇ ਤੇ ਕਬਜ਼ਾ ਵੀ ਬਹਾਲ ਰਹਿਣ ਦਿਤਾ।

## ਨੋਟ ਨਹੀਂ ਲੈਣੇ

ਪੌਣੇ ਘੰਟੇ ਪਿਛੋਂ, ਜਦੋਂ ਸਤਿਗੁਰੂ ਜੀ 69 ਨੰ: ਕਮਰਿਓਂ ਬਾਹਰ ਆਉਣ ਲਈ ਉਠੇ ਤਾਂ ਬਹੁਤ ਸਾਰੀਆਂ ਮਾਈਆਂ ਬੀਬੀਆਂ ਜਾਲੀ ਵਾਲੇ ਦੁਆਰ ਵਲ ਇਕੱਤਰ ਦਰਸ਼ਨਾਂ ਦੀ ਝਾਕ ਵਿਚ ਸਨ। ਇਕ ਬੀਬੀ ਨੇ 100-100 ਦੇ ਬਹੁਤ ਸਾਰੇ ਨੋਟ ਹੱਥ ਵਿਚ ਭੇਟਾ ਲਈ ਫੜੇ ਹੋਏ ਸਨ, ਜਿਵੇਂ ਉਹ ਨੋਟਾਂ ਦਾ ਜਾਲੀ ਪਿਛੋਂ ਪਰਦਰਸ਼ਨ ਕਰ ਰਹੀ ਹੋਵੇ। ਸਤਿਗੁਰੂ ਜੀ ਉਸ ਬੂਹਿਓਂ ਬਾਹਰ ਹੀ ਨਾ ਨਿਕਲੇ। ਪਿਛਲੇ ਬੂਹਿਓਂ ਬਾਹਰ ਨਿਕਲ ਗਏ।

15 ਅਕਤੂਬਰ 1980, ਬੁਧਵਾਰ
**ਪ੍ਰਯੋਗ ਮੇਲਾ ਭੈਣੀ ਸਾਹਿਬ**

## ਸਵੇਰ ਦਾ ਦੀਵਾਨ

ਅੰਮ੍ਰਿਤ ਵੇਲੇ 4 ਵਜੇ ਤੋਂ ਜਾਰੀ ਆਸਾ ਦੀ ਵਾਰ ਦੇ ਕੀਰਤਨ ਵਿਚ ਮੈਂ 6 ਵਜੇ ਹੀ ਪਹੁੰਚ ਸਕਿਆ। ਠਾਕੁਰ ਦਲੀਪ ਸਿੰਘ ਜੀ ਦੇ ਅਧੀਨ ਪੰਡਾਲ ਪ੍ਰਬੰਧਕਾਂ ਨੇ ਰਾਤੋ ਰਾਤ ਹਾਲ ਦੇ ਅੰਦਰ ਚਾਨਣੀਆਂ ਕਨਾਤਾਂ ਲਾ ਕੇ, ਵਰਾਂਡਿਆਂ ਦੀ ਖੁਲ੍ਹ ਨੂੰ ਕੱਜ ਦਿਤਾ। ਸਤਿਗੁਰੂ ਜੀ ਵਾਸਤੇ ਵਡੇਰਾ ਮੰਚ ਅਤੇ ਰਾਗੀਆਂ ਵਾਸਤੇ ਸਾਹਵੇਂ ਛੋਟੇ ਮੰਚ ਦੀ ਤਿਆਰੀ ਉਪਰੰਤ ਹੀ ਆਸਾ ਦੀ ਵਾਰ ਦਾ ਕੀਰਤਨ ਹੋਇਆ।

ਆਸਾ ਦੀ ਵਾਰ ਦੇ ਕੀਰਤਨ ਵਿਚ ਤਿੰਨ ਗਰੁਪ ਕੰਮ ਕਰ ਰਹੇ ਸਨ : (1) ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ, ਬਲਜੀਤ ਸਿੰਘ ਤੇ ਹਜ਼ੂਰੀ ਜਥਾ, (2) ਸੰਤ ਹਰਬੰਸ ਸਿੰਘ ਘੁੱਲਾ, ਸੰਤ ਖਜ਼ਾਨ ਸਿੰਘ ਅਤੇ (3) ਸ੍ਰੀ ਹਰਭਜਨ ਸਿੰਘ ਸਿਤਾਰ ਅਤੇ ਇਹਦੇ ਸ਼ਾਗਿਰਦ ਬੱਚੇ। ਆਸਾ ਦੀ ਵਾਰ ਦਾ ਸੁਚੇਤ ਕੀਰਤਨ 5000 ਸਰੋਤਿਆਂ ਨੂੰ ਨਿਹਾਲ ਕਰ ਰਿਹਾ ਸੀ।

ਅੱਜ ਸਾਰਾ ਦਿਨ ਕੀਰਤਨ ਦਾ ਪਰਵਾਹ ਜਾਰੀ ਰਿਹਾ। ਪੰਡਾਲ ਅਤੇ ਭੈਣੀ ਸਾਹਿਬ ਵਿਚ ਹੇਠ ਲਿਖੇ ਜਥੇਦਾਰਾਂ ਸਾਧ ਸੰਗਤ ਵਿਚ ਆਪਣੀਆਂ ਧਾਰਨਾਂ ਤੇ ਭਾਵਾਂ ਨਾਲ ਖ਼ੁਸ਼ੀ ਵੰਡੀ :

1. ਸੰਤ ਸ਼ੇਰ ਸਿੰਘ ਭੜੋਲਿਆਂ ਵਾਲੀ,
2. ਸੰਤ ਬੰਤਾ ਸਿੰਘ ਜਥੇਦਾਰ
3. ਜਥੇਦਾਰ ਭਗਵਾਨ ਜੀ
4. ਜਥੇਦਾਰ ਦਲੀਪ ਸਿੰਘ ਸੰਤ ਨਗਰ
5. ਜਥੇਦਾਰ ਮੇਲਾ ਸਿੰਘ ਰਡੀਨ
6. ਜਥੇਦਾਰ ਸੇਵਾ ਸਿੰਘ ਜਗਾਧਰੀ

## ਨਿੱਕੀਆਂ ਨਿੱਕੀਆਂ

—ਮਹਾਰਾਜ ਬੀਰ ਸਿੰਘ ਜੀ ਨੇ ਅੱਜ ਮਾਸਟਰ ਨਿਹਾਲ ਸਿੰਘ, ਗਿਆਨੀ ਮੋਹਰ ਸਿੰਘ ਕਾਨਪੁਰੀ, ਸ. ਬੂਟਾ ਸਿੰਘ ਦਿੱਲੀ ਅਤੇ ਮੇਰੇ ਨਾਲ ਸ਼ਾਮੀ ਕੋਈ ਗੱਲ ਕਰਨੀ ਸੀ, ਪਰ ਉਹ ਚੰਡੀਗੜ੍ਹ ਗਏ ਹੀ ਨਹੀਂ ਪਰਤੇ। ਦਿਨੇ ਠਾਕੁਰ ਜੀ ਵਡਿਆਂ 10.30 ਵਜੇ ਮੈਨੂੰ ਮਿਲਣਾ ਸੀ ਪਰ ਉਹ ਵੀ ਚੰਡੀਗੜੋਂ 2.30 ਤਕ ਨਹੀਂ ਪਰਤੇ।

—ਮੈਂ ਸੰਰ ਤਰਸੇਮ ਸਿੰਘ ਨਿਜੀ ਸਕੱਤਰ ਨੂੰ ਸਤਿਗੁਰੂ ਜੀ ਦੇ ਲੁਧਿਆਣੇ ਜਾਂਣ ਬਾਰੇ ਪੁਛਿਆ। ਦੱਸਿਆ ਗਿਆ ਕਿ ਸ਼੍ਰੀ ਹਜ਼ੂਰ 11.10.80 ਨੂੰ ਲੁਧਿਆਣੇ ਪੰਜਾਬੀ ਸਾਹਿਤ ਅਕਾਡਮੀ ਦੇ ਇਜਲਾਸ ਸਮੇਂ ਪੰਜਾਬੀ ਭਵਨ ਵਿਖੇ ਪਧਾਰੇ, ਸ਼ਾਮੀ 5 ਵਜੇ ਤੋਂ ਘੰਟਾ ਭਰ ਸੈਸ਼ਨ ਦੀ ਕਾਰਵਾਈ ਚਲਦੀ ਰਹੀ। ਏਥੇ ਪਹੁੰਚਣ ਵਾਸਤੇ ਡਾ: ਐਮ. ਐਸ. ਰੰਧਾਵਾ ਅਤੇ ਐਚ. ਐਸ. ਭੱਟੀ (ਸਟੈਂਡਰਡ ਟੀ, ਵੀ.) ਨੇ 4-5 ਦਿਨ ਪਹਿਲਾਂ ਭੈਣੀ ਸਾਹਿਬ ਪਹੁੰਚ ਕੇ ਬੇਨਤੀ ਕੀਤੀ ਸੀ।

—ਤਰਸੇਮ ਸਿੰਘ ਨੇ ਮੈਨੂੰ 5 ਨਵੰਬਰ 1980 ਨੂੰ ਪਿੰਡ ਸੰਤ ਨਗਰ (ਸਰਸਾ) ਪਹੁੰਚਣ ਲਈ ਪੱਕੀ ਕੀਤੀ। ਉਸ ਦਿਨ ਸੰਤ ਮੱਲ ਸਿੰਘ ਨਮਿਤ ਭੋਗ ਪੈਣਾ ਹੈ। ਸ੍ਰੀ ਸਤਿਗੁਰੂ ਜੀ ਦਰਸ਼ਨ ਦੇਣਗੇ। ਮੈਨੂੰ ਦੱਸਿਆ ਗਿਆ ਕਿ ਮੱਲ ਸਿੰਘ ਇਲਾਕੇ ਦਾ ਮੁਖੀ, ਸਤਿਗੁਰਾਂ ਦਾ ਮੁਖਤਾਰਿਆਮ, ਜ਼ਮੀਨਾਂ ਬਾਰੇ ਸਰਕਾਰੀ ਤੌਰ ਤੇ ਕਾਰਵਾਈ ਕਰਨ ਵਾਲਾ, ਵਿਆਹ ਸ਼ਾਦੀਆਂ ਦੀ ਆਗਿਆ ਦੇਣ ਦੀ ਜ਼ਿੰਮੇਵਾਰੀ ਵਾਲਾ ਬੰਦਾ ਸੀ। ਇਸ ਕੋਲ ਵੱਧ ਤੋਂ ਵੱਧ ਅਧਿਕਾਰ ਸਨ, ਜਿੰਨੇ ਪਹਿਲਾਂ ਕਿਸੇ ਕੋਲ ਨਹੀਂ ਸਨ।

## ਲਉਢੇ ਵੇਲੇ ਦਾ ਦੀਵਾਨ

ਲਉਢੇ ਵੇਲੇ ਦਾ ਦੀਵਾਨ ਯਥਾਵਤ ਲਗਾ। ਕਥਾ, ਨਾਮ ਸਿਮਰਨ ਤੇ ਕੀਰਤਨ ਦੀ ਬਹਾਰ ਰਹੀ। ਸ਼੍ਰੀ ਸਤਿਗੁਰੂ ਜੀ ਦੇ ਦਰਸ਼ਨ ਨਵੇਂ ਪੁਰਾਣੇ ਸਭ ਆਇਆਂ ਨੂੰ ਇਸ ਸਮੇਂ ਖੁਲ੍ਹੇ ਹੋਏ। ਸਾਧ ਸੰਗਤ ਭੇਟਾ ਧਰ ਧਰ ਚਰਨ ਪਰਸ ਗਦ ਗਦ ਹੁੰਦੀ ਰਹੀ।

## ਰਾਗੀ ਸੰਤ ਖਜ਼ਾਨ ਸਿੰਘ

ਸੰਤ ਖਜ਼ਾਨ ਸਿੰਘ ਜਵਾਨੀ ਤੋਂ ਪਹਿਲਾਂ ਦਾ ਗੁਰੂ ਘਰ ਦਾ ਕੀਰਤਨ ਕਾਰ ਹੈ। ਸ਼ਬਦ ਕੀਰਤਨ ਨਾਲ ਵਜਦੇ ਤਬਲੇ ਦਾ ਉਸਤਾਦ ਵਾਦਕ ਹੈ। ਵੰਨ ਸੁਵੰਨੀਆਂ ਗਤਾਂ ਵਜਾਂਦਾ ਜਦੋਂ ਕਦੇ ਮੋਟੀਆਂ ਅਤੇ ਪਤਲੀਆਂ ਅਵਾਜ਼ਾਂ ਵਾਲੀਆਂ ਘੁੰਘਰੀਆਂ ਦੀ ਖੂੰਟੀ ਅੰਗੂਠੇ ਵਿਚ ਅੜਾ ਨ੍ਰਿਤਕਾਰੀ ਦਾ ਸੁਆਦ ਵੀ ਤਬਲੇ ਨਾਲ ਪੈਦਾ ਕਰ ਦਿੰਦਾ ਹੈ ਤਾਂ ਆਨੰਦ ਨੂੰ ਹੁਲਾਰਾ ਆ ਜਾਂਦਾ ਹੈ। ਗਾਉਂਦਾ ਵੀ ਹੈ ਤੇ ਨਾਲ ਤਬਲਾ ਵੀ ਠਾਠਦਾਰ ਤਰੀਕੇ ਨਾਲ ਵਜਾਉਂਦਾ ਹੈ। ਸੁਭਾਉ ਦਾ ਮੌਜੀ ਹੈ। ਵੰਨ ਸੁਵੰਨੀਆਂ ਸੁਖਾਵੀਆਂ ਸ਼ਰਾਰਤਾਂ ਕਰਨਾ ਵੀ ਉਹਦੀ ਜ਼ਿੰਦਗੀ ਦਾ ਹਿੱਸਾ ਹਨ। ਭਜਨ ਬਾਣੀ ਵੀ ਵੇਲੇ ਸਿਰ, ਨੇਮ ਨਾਲ ਕਰਦਾ ਹੈ, ਪਰ ਉਹ ਸਤਿਗੁਰੂ ਜੀ ਦੀ ਏਸ ਇੱਛਾ ਦੀ ਪੂਰਤੀ ਨਹੀਂ ਕਰਦਾ ਕਿ ਭੈਣੀ ਸਾਹਿਬ ਰਹਿ ਕੇ ਬੱਚਿਆਂ ਵਿਚ ਆਪਣੀ ਕਲਾ ਦੀ ਜਾਗ ਲਾਵੇ। ਹੋਰ ਵੀ ਖਜ਼ਾਨ ਸਿੰਘ ਪੈਦਾ ਕਰੇ।

ਸਤਿਗੁਰੂ ਜੀ ਨੇ ਅੱਜ ਫਿਰ ਉਸ ਨੂੰ ਭੈਣੀ ਸਾਹਿਬ ਆ ਕੇ ਡੇਰਾ ਲਾਉਣ ਨੂੰ ਕਿਹਾ। ਪਰ ਖਜ਼ਾਨ ਸਿੰਘ ਨੇ ਟਾਲਿਆ ਕਿ ਬਾਲ ਬੱਚੇ ਦਾ ਖਿਆਲ ਕੌਣ ਰਖੇਗਾ ?

ਸਤਿਗੁਰੂ ਜੀ ਨੇ ਸਿਖ ਇਤਿਹਾਸ ਦੀ ਇਕ ਕਥਾ ਸੁਣਾਈ : ਇਕ ਪ੍ਰੇਮੀ ਸਿਖ

ਹਰ ਮਹੀਨੇ ਦੀ ਸੰਗਰਾਂਦ ਸਮੇਂ ਗੁਰੂ ਸਤਵੇਂ ਪਾਤਸ਼ਾਹ ਜੀ ਦੇ ਦਰਸ਼ਨਾਂ (ਸਤਿਗੁਰੂ ਹਰਿਗੋਬਿੰਦ ਜੀ ਦਾ ਸਿਖ) ਨੂੰ ਆਉਂਦਾ। ਯਥਾ ਯੋਗ ਭੇਟਾ ਵੀ ਲਿਆਉਂਦਾ। ਇਕ ਦਿਨ ਸਤਿਗੁਰਾਂ ਬਚਨ ਕੀਤਾ : ਸਿੰਘਾ, ਕੁਝ ਦਿਨ ਤੂੰ ਏਥੇ ਲਗਾਤਾਰ ਰਹੁ। "ਨਹੀਂ, ਸੱਚੇ ਪਾਤਸ਼ਾਹ, ਇਹ ਗੱਲ ਨਹੀਂ ਹੋ ਸਕਦੀ। ਘਰ ਮੇਰੇ ਜਾਣ ਬਿਨਾ ਸਰਦਾ ਨਹੀਂ, ਬਾਲ ਬੱਚੇ ਦਾ ਧਿਆਨ ਕੌਣ ਕਰੇ ?"

ਜਿੰਨੇ ਬਚਨ ਵੀ ਸਤਿਗੁਰਾਂ ਕੀਤੇ ਉਸ ਦਾ ਮੋੜਾ ਨਾਂਹ ਵਿਚ ਮਿਲਿਆ। ਅੰਤ ਸੱਚੇ ਪਾਤਸ਼ਾਹ ਜੀ ਨੇ ਉਸ ਦੇ ਹੱਥ ਕਿਸੇ ਰਾਹ ਵਿਚਲੇ ਸਿਖ ਨੂੰ ਬੰਦ ਲਿਫ਼ਾਫ਼ੇ ਵਿਚ ਇਕ ਰੁੱਕਾ ਭੇਜਿਆ। ਲਿਖਿਆਂ ਸੀ : ਇਸ ਰੁੱਕੇ ਵਾਲੇ ਸਿੱਖ ਨੂੰ ਏਥੇ ਕਿਸੇ ਕਮਰੇ ਵਿਚ 9 ਮਹੀਨੇ ਬੰਦ ਰਖੋ। ਸੇਵਾ ਸਤਿਕਾਰ ਬਹੁਤ ਕਰੋ ਪਰ ਘਰ ਕਿਸੇ ਕੀਮਤ ਤੇ ਨਹੀਂ ਜਾਣ ਦੇਣਾ।

ਜਦੋਂ ਸਿਖ ਇੰਜ ਫੜ ਰਖਿਆ ਗਿਆ ਤਾਂ ਸੋਚੇ : ਮੈਂ ਸਤਿਗੁਰਾਂ ਦਾ ਬਚਨ ਕਾਹਨੂੰ ਮੋੜਨਾ ਸੀ, ਗੱਲ ਤਾਂ ਉਹੋ ਹੋ ਗਈ।

ਓਧਰ ਉਹਦੇ ਘਰ ਦੀ ਗਰੀਬੀ ਤੇ ਪਰੇਸ਼ਾਨੀ ਸਤਿਗੁਰਾਂ ਦੂਰ ਕਰ ਦਿੱਤੀ। ਘਰ ਵਿਚ ਹਰ ਪਰਕਾਰ ਦੀ ਸੁਖ ਸੁਵਿਧਾ ਵਧ ਗਈ। ਜਦੋਂ ਸਿੱਖ ਰਿਹਾਅ ਹੋ ਕੇ ਘਰ ਪੁੱਜਾ ਤਾਂ ਘਰ ਦੀ ਮਾਲੀ ਹਾਲਤ ਅਤੇ ਸੁਖ ਸੁਵਿਧਾ ਵਧੀ ਵੇਖ ਸਿੱਖ ਹੈਰਾਨ ਰਹਿ ਗਿਆ। ਬੱਚੇ ਕਹਿਣ ਲਗੇ, "ਪਿਤਾ ਜੀ, ਤੁਸੀਂ ਤਾਂ ਸਤਿਗੁਰਾਂ ਕੋਲ ਹੀ ਰਹੋ, ਏਥੇ ਹਰ ਪਰਕਾਰ ਸਰਦਾ ਹੈ।"

ਇਸ ਪਰਵਾਰਕ ਮੋਹ ਮਾਰੇ ਸਿੱਖ ਦੀ ਕਥਾ ਸੁਣਾ ਕੇ ਸਤਿਗੁਰਾਂ ਆਪਣੇ ਰਾਗੀ ਨੂੰ ਉਹਦਾ ਇਲਾਜ ਦੱਸ ਦਿੱਤਾ।

## ਸਤਿਗੁਰਾਂ ਦਾ ਮੰਚ

ਭਾਵੇਂ ਦੀਵਾਨ ਦੀ ਗੱਲ ਸੰਖਿਪਤ ਕੀਤੀ ਹੈ। ਪਰ ਸਤਿਗੁਰਾਂ ਦੇ ਮੰਚ ਤੋਂ ਸ਼ੋਭਾ ਪ੍ਰਾਪਤ ਵਿਅਕਤੀਆਂ ਦੇ ਨਾਮ ਗਿਣਨ ਦਾ ਲਾਲਚ ਹੋ ਆਇਆ ਹੈ : ਠਾਕੁਰ ਉਦੇ ਸਿੰਘ ਜੀ (ਦਿਲਰੁਬਾ ਵਜਾਂਦੇ ਹੋਏ), ਸੰਤ ਜਗਤਾਰ ਸਿੰਘ ਜੀ, ਸੂਬਾ ਧਰਮ ਸਿੰਘ ਜੀ ਮੁਕਤਾ (ਚੌਰ ਕਰਦਿਆਂ) ਸੰਤ ਮਹਿੰਦਰ ਸਿੰਘ ਪੂਰਬਾ, ਪੰਡਿਤ ਗੋਪਾਲ ਸਿੰਘ, ਜਥੇਦਾਰ ਮੇਲਾ ਸਿੰਘ ਰਛੀਨ, ਸੂਬਾ ਦੀਵਾਨ ਸਿੰਘ ਜੀ ਡਾਲਟਨ ਗੰਜ, ਸੇਠ ਕਿਰਪਾਲ ਸਿੰਘ-ਅਮਰ ਸਿੰਘ ਡਾ: ਗੰ:, ਸ੍ਰੀ ਗੁਰਮੁਖ ਸਿੰਘ ਲੁਹਾਰਾਂ, ਸਕੱਤਰ ਸੰਤ ਤਰਸੇਮ ਸਿੰਘ, ਸ੍ਰੀ ਗੁਰਦੇਵ ਸਿੰਘ ਡਾ: ਗੰ:, ਸੇਠ ਵਿਜਿੰਦਰ ਸਿੰਘ, ਪੰ: ਹਰਿਭਜਨ ਸਿੰਘ ਭੱਲ, ਬਲਜੀਤ-ਸੁਰਜੀਤ ਸਿੰਘ ਹੁਰੀਂ ਕਲਾਕਾਰ, ਮਾ: ਨਿਹਾਲ ਸਿੰਘ, ਸੰਤ ਮੋਹਰ ਸਿੰਘ ਕਾਨਪੁਰੀ, ਸੰਤ ਚਤਰ ਸਿੰਘ ਚੁੱਪ, ਮਾ: ਅਮਰੀਕ ਸਿੰਘ, ਸੇਠ ਸਪੁਤਰ ਸ਼ੇਰ ਸਿੰਘ-ਸੋਹਣ ਸਿੰਘ।

## ਭੇਟਾ ਅਪਰਵਾਨ

ਕੀਰਤਨ ਸਮੇਂ ਇਕ ਮਾਈ ਇਕ ਪੀਪਾ ਦੇਸੀ ਘਿਉ ਦਾ ਤੇ ਥੱਬਾ ਸੌ ਸੌ ਰੁਪਏ

ਦੇ ਨੋਟਾਂ ਦਾ ਮੱਥਾ ਟੇਕਣ ਆਈ। ਮੱਥਾ ਟੇਕਿਆ ਤਾਂ ਸਤਿਗੁਰਾਂ ਕੋਲ ਬੈਠੇ ਸੰਬੰਧਤ ਸੇਵਕਾਂ ਨੂੰ ਆਖਿਆ : ਇਹ ਘਿਉ ਦਾ ਪੀਪਾ ਅਤੇ ਇਹ ਸੋ ਸੌ ਦੇ ਨੋਟ ਵੱਖ ਰਖਣੇ (ਅਰਥਾਤ ਗੱਲ ਕੀਤੇ ਬਿਨਾ, ਭੇਟਾ ਪਰਵਾਨ ਨਹੀਂ ਕਰਨੀ)। ਮਾਈ ਵੱਲੋਂ ਕੋਈ ਹੁਕਮ ਅਦੂਲੀ ਹੋਈ ਹੈ, ਉਸ ਨੂੰ ਤਾੜਨਾ ਕਰਨੀ ਹੈ। ਇਹ ਮਾਈ ਮਜਤਾਨੀ ਕਰਕੇ ਜਾਣੀ ਜਾਂਦੀ ਹੈ। ਹੋਰ ਵਾਕਫ਼ੀ ਮੈਨੂੰ ਨਹੀਂ।

ਸਤਿਗੁਰੂ ਜੀ ਸਿਖਾਂ ਵਲੋਂ ਗੁਸਤਾਖ਼ੀਆਂ ਜਾਂ ਗਲਤੀਆਂ ਪ੍ਰਤੀ ਨਾਰਾਜ਼ਗੀ ਦਾ ਅਜ਼ਹਾਰ ਇੰਜ ਹੀ ਕੀਤਾ ਕਰਦੇ ਹਨ।

## ਪ੍ਰੋ: ਨਰਿੰਦਰ ਨਰੂਲਾ

ਦੀਵਾਨ ਸਮੇਂ ਕਿਸੇ ਨੇ ਸਤਿਗੁਰੂ ਜੀ ਨੂੰ ਲਿਖ ਕੇ ਦਿਤਾ ਕਿ ਪ੍ਰੋ: ਨਰਿੰਦਰ ਸਿੰਘ ਨਰੂਲਾ ਹਜ਼ੂਰ ਨੂੰ ਮਿਲਣਾ ਚਾਹੁੰਦਾ ਹੈ। ਆਪ ਨੇ ਦੀਵਾਨ ਉਪਰੰਤ ਪੁਰਾਣੀ ਕੋਠੀ ਦੇ ਘਾਹ ਕਿਤੇ ਵਿਚ ਮਿਲਣ ਵਾਸਤੇ ਸਮਾਂ ਦਿੱਤਾ। 4.40 ਸ਼ਾਮੀ, ਘਾਹ ਦੇ ਫ਼ਰਸ਼ ਤੇ ਸਫ਼ਾਂ ਵਿਛ ਗਈਆਂ। ਪ੍ਰੋਫੈਸਰ ਸਾਹਿਬ ਆ ਬੈਠੇ। ਮਾ: ਨਿਹਾਲ ਸਿੰਘ, ਸੰਤ ਬੇਅੰਤ ਸਿੰਘ ਸੋਖਲ ਅਤੇ ਮੈਂ ਪ੍ਰੋਫੈਸਰ ਨੂੰ ਉਡੀਕ ਦਾ ਸਮਾਂ ਸੁਖਾਲਾ ਕਰਨ ਲਈ ਨਾਲ ਬੈਠ ਗੱਲਾਂ ਬਾਤਾਂ ਕਰਦੇ ਰਹੇ। ਪਰ ਇਹ ਤਾਂ ਨਰਿੰਦਰ ਸਿੰਘ ਨਹੀਂ, ਨਰਿੰਦਰ ਨਰੂਲਾ ਸਨ, ਸਿਤਾਰ ਵਾਦਕ ਪਟਿਆਲਿਓਂ। ਉਹ ਲੁਧਿਆਣੇ ਨੌਕਰੀ ਲਗਣ ਕਰਕੇ, ਸਤਿਗੁਰਾਂ ਦੇ ਸੰਗੀਤ ਸੁਆਦ ਨੂੰ ਮੁਖ ਰਖ ਦਰਸ਼ਨ ਕਰਨ ਚਲੇ ਆਏ।

ਥੋੜ੍ਹੇ ਚਿਰ ਪਿਛੋਂ ਸਤਿਗੁਰੂ ਜੀ ਆਏ ਤਾਂ ਹੱਸ ਕੇ ਬੋਲੇ : ਮੈਂ ਆਖਿਆ ਕੇਹੜਾ ਨਰਿੰਦਰ ਸਿੰਘ ਨਰੂਲਾ ਹੈ, ਇਹ ਤਾਂ ਆਪਣਾ ਹੀ ਨਰੂਲਾ ਹੈ। ਨਰੂਲਾ ਸਾਹਿਬ ਦਾ ਹਿਰਦੈ ਕਮਲ ਖਿਲ ਉਠਿਆ। ਪ੍ਰੋਫੈਸਰ ਨਰੂਲਾ ਨੇ ਸਤਿਗੁਰਾਂ ਨੂੰ ਲੁਧਿਆਣੇ ਵਿਚ ਮਕਾਨ ਤਲਾਸ਼ ਕਰਕੇ ਦੇਣ ਦੀ ਬੇਨਤੀ ਕੀਤੀ, ਅਤੇ ਆਪਣੇ ਧੰਨ ਭਾਗ ਦੱਸੇ ਕਿ ਉਹ ਲੁਧਿਆਣੇ ਆ ਗਿਆ ਹੈ, ਸੰਗੀਤ ਦੀ ਵਹਿੰਦੀ ਗੰਗਾ ਕੋਲ। ਦਰਸ਼ਨ ਝਬਦੇ ਹੋਇਆ ਕਰਨਗੇ।

ਸਤਿਗੁਰੂ ਜੀ ਵਿਨੋਦ ਕੀਤਾ : ਮੇਰਾ ਖਿਆਲ ਸੀ ਨਰੂਲਾ ਕਹੇਗਾ, ਮੇਰੀ ਪੋਸਟਿੰਗ ਰੁਕਵਾ ਦਿਓ, ਮੈਂ ਪਟਿਆਲੇ ਹੀ ਰਹਿਣਾ ਚਾਹੁੰਦਾ ਹਾਂ।

ਅਸੀਂ ਤਾਂ ਸਮਝਦੇ ਸਾਂ ਸਤਿਗੁਰੂ ਜੀ ਵਾਸਤੇ ਕੋਈ ਨਵਾਂ ਵਿਅਕਤੀ ਹੋਵੇਗਾ ਪਰ ਏਥੇ ਤਾਂ ਪਹਿਲਾਂ ਹੀ ਤਾਰਾਂ ਮਿਲੀਆਂ ਹੋਈਆਂ ਸਨ।

ਆਤਮੀਅਤਾ ਦੀਆਂ ਗੱਲਾ ਬਾਤਾਂ ਦੇ ਅੰਤ ਤੇ ਸਤਿਗੁਰੂ ਜੀ ਨੇ ਕਿਹਾ : ਨਰੂਲਾ, ਅੱਜ ਵਾਪਸ ਨਹੀਂ ਜਾਣ ਦੇਣਾ, ਏਥੇ ਹੀ ਰਹੁ। ਮਕਾਨ ਦਾ ਪ੍ਰਬੰਧ ਕਰਵਾ ਦਿਆਂਗੇ। ਅੱਜ ਕਿਸੇ ਵੇਲੇ ਸਿਤਾਰ ਵੀ ਸੁਣਾਂਗੇ।

ਸਤਿਗੁਰਾਂ ਦਾ ਸਕੱਤਰ ਕੋਲ ਹੀ ਸੀ। ਉਸ ਨੂੰ ਹੁਕਮ ਹੋਇਆ, ਕਿ ਉਹ ਸੁਰਿੰਦਰ ਸਿੰਘ ਲੁਧਿਆਣਾ ਨੂੰ ਕਹਿ ਕੇ ਪ੍ਰੋ: ਨਰੂਲਾ ਵਾਸਤੇ ਮਕਾਨ ਦਾ ਪ੍ਰਬੰਧ ਕਰਵਾਏ ਤੇ ਹੁਣ ਇਹਦੇ ਛਕਣ ਛਕਾਣ ਦਾ ਵੀ।

## ਸੰਗੀਤ ਸਭਾ

ਪੰਡਿਤ (ਵਿਦਵਾਨ ਹੋਣ ਕਰਕੇ, ਉਂਜ ਮਲਵਈ ਜੱਟ) ਰਾਜਿੰਦਰ ਸਿੰਘ ਨੂੰ ਪਿੰਡ ਗੱਦਾਂ ਡੋਬ (ਜ਼ਿ: ਫੀਰੋਜ਼ਪੁਰ) ਤੋਂ ਤਾਰ ਦੇ ਕੇ ਮੰਗਵਾਇਆ ਗਿਆ ਸੀ। ਏਥੇ ਗਿਆਨੀ ਮੋਹਰ ਸਿੰਘ ਕੁਰੂਕਸ਼ੇਤਰ ਵਾਲਿਆਂ ਦੀ ਪੁਸਤਕ ਦਾ ਖਰੜਾ ਵਿਚਾਰ ਅਧੀਨ ਸੀ। ਇਸ ਵਿਚ ਗੁਰੂ ਰਾਮ ਸਿੰਘ-ਗੁਰੂ ਹਰੀ ਸਿੰਘ-ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਵਰਤਮਾਨ ਸਤਿਗੁਰੂ ਜੀ ਦੇ ਸਮੇਂ ਦੇ ਹਾਲਾਤ ਲਿਖੇ ਗਏ ਸਨ।

ਪ੍ਰੋ: ਨਰਿੰਦਰ ਨਰੂਲਾ ਦੇ ਬੈਠੇ-ਬੈਠੇ ਰਾਜਿੰਦਰ ਸਿੰਘ ਵੀ ਆ ਗਿਆ। ਇਹ ਸਤਿਗੁਰੂ ਜੀ ਦੇ ਸੱਕੇ ਮਾਮੇ ਦਾ ਪੁਤਰ ਭਰਾ ਅਤੇ ਸਾਡਾ ਸਹਿਪਾਠੀ ਵੀ ਸੀ। ਸਤਿਗੁਰੂ ਜੀ ਨੂੰ ਨਮਸਕਾਰ ਕਰ, ਅਸੀਂ ਦੋਵੇਂ ਮੇਰੇ ਡੇਰੇ ਆ ਬੈਠੇ। ਉਸ ਖਰੜੇ ਨੂੰ ਵਾਚਣ ਉਪਰੰਤ ਜਦੋਂ ਦੋਬਾਰਾ ਅਸੀਂ 6.30 ਵਜੇ ਕਮਰਾ ਨੰ: 69 ਵਿਚ ਪੁਜੇ ਤਾਂ ਅਗੇ ਸੰਗੀਤ ਸਭਾ ਜੁੜੀ ਹੋਈ ਸੀ।

ਸੱਚੇ ਪਾਤਸ਼ਾਹ ਸਫੈਦ ਵਿਛੇ ਸੋਫੇ ਤੇ ਪਾਸੇ ਪਰਨੇ ਲੇਟੇ ਹੋਏ ਸਨ। ਮਹਾਰਾਜ ਬੀਰ ਸਿੰਘ ਜੀ ਚਰਨਾਂ ਵਾਲੇ ਪਾਸੇ, ਹੇਠਾਂ ਗ਼ਲੀਚੇ ਉਤੇ, ਸੀਸ ਵਾਲੇ ਪਾਸੇ ਗੁਰਦੇਵ ਸਿੰਘ ਡਾ: ਗੰਜ ਬੈਠੇ ਹੋਏ ਸਨ। ਸ਼ੇਰ ਸਿੰਘ ਸੇਠ ਸਿਤਾਰ ਉਤੇ ਯਮਨ ਦੀਆਂ ਧੁਨਾਂ ਪੈਦਾ ਕਰ ਰਿਹਾ ਸੀ। ਸਰੋਤੇ ਸਨ ਉਪ੍ਰੋਕਤ ਤੋਂ ਇਲਾਵਾ : ਪ੍ਰੋ: ਨਰਿੰਦਰ ਨਰੂਲਾ, ਸ੍ਰੀ ਜਗਦੀਸ਼ ਸਿੰਘ "ਵਰਿਆਮ", ਸ੍ਰੀ ਸਤਪਾਲ ਸਿੰਘ ਜੰਮੂ (ਬੰਸਰੀ ਵਾਦਕ), ਸ੍ਰੀ ਸੁਰਜੀਤ ਸਿੰਘ ਸਾਰੰਗੀ, ਪੰ: ਰਾਜਿੰਦਰ ਸਿੰਘ, ਸੇਠ ਵਿਜਿੰਦਰ ਸਿੰਘ, ਸ੍ਰੀ ਬਲਦੇਵ ਸਿੰਘ ਰਾਣੀਆਂ, ਮੋਹਣ-ਸੁਖਦੇਵ-ਪਿੰਕੀ, ਕਾਕੂ ਬਲਦੇਵ ਸਿੰਘ, ਸੁਖਦੇਵ ਸਿੰਘ ਜਲੰਧਰੀ ਸ਼ਾਗਿਰਦ ਪੰ: ਕਿਸਨ ਮਹਾਰਾਜ, ਬਲਜੀਤ ਸਿੰਘ, ਸੰਤ ਪਿਆਰਾ ਸਿੰਘ ਦਿੱਲੀ, ਸ. ਨਿਰਭੈ ਸਿੰਘ ਬੈਂਕੋਕ, ਸ਼ੇਰ ਸਿੰਘ ਤਬਲਾ ਵਾਦਕ ਆਦਿ।

ਮੈਨੂੰ ਅਤੇ ਰਾਜਿੰਦਰ ਸਿੰਘ ਨੂੰ ਇਕੱਠਿਆਂ ਵੇਖ ਸਤਿਗੁਰਾਂ ਬਚਨ ਕੀਤਾ : ਤੁਹਾਥੋਂ ਪਹਿਲੋਂ ਇਕ ਆਈਟਮ (ਅਰਥਾਤ ਵਾਰੀ ਲਗ ਚੁਕੀ) ਹੋ ਚੁਕੀ ਹੈ। ਸਤਪਾਲ ਸਿੰਘ ਜੰਮੂ ਬੰਸਰੀ ਬਜਾ ਚੁਕਾ ਸੀ।

7 ਵਜੇ ਰਾਤ ਦੇ ਤਾਂ ਸਤਿਗੁਰਾਂ ਪ੍ਰੋ: ਨਰੂਲਾ ਨੂੰ ਅੱਧੇ ਘੰਟੇ ਲਈ ਸਿਤਾਰ ਵਜਾਣ ਦੀ ਆਗਿਆ ਕੀਤੀ। ਸੁਖਵਿੰਦਰ ਸਿੰਘ ਪਿੰਕੀ ਨੇ ਤਬਲਾ ਫੜ ਲਿਆ। ਸ਼ੇਰ ਸਿੰਘ ਚਾਵਲਾ ਵਾਲੀ ਸਿਤਾਰ ਸੁਰ ਕਰਕੇ ਨਰਿੰਦਰ ਨਰੂਲਾ ਪੀਲੋ ਅਤੇ ਜੋਗ ਦੇ ਸੰਜੋਗ ਨਾਲ, ਜਿਵੇਂ ਸਿਤਾਰ ਉਤੇ ਰੂਹ ਦੀਆਂ ਗੱਲਾਂ ਕਰਨ ਲਗ ਪਿਆ। ਉਸ ਨੇ ਥੋੜੇ ਸਮੇਂ ਵਿਚ ਬਹੁਤਾ ਮੋਹ ਲਿਆ। ਸਤਿਗੁਰੂ ਜੀ ਅਤੇ ਸਰੋਤੇ ਮੁਗਧ ਹੋ ਗਏ, ਮੁੱਠੇ ਗਏ।

## ਡਾਲਟਨ ਗੰਜ ਮੇਲੇ ਦੀ ਅਰਜ਼

7.45 ਹੋਏ, ਤਾਂ ਏਸੇ ਕਮਰੇ ਵਿਚ ਡਾਲਟਨ ਗੰਜ ਦੇ ਕਾਰੋਬਾਰੀ ਅਤੇ ਸਤਿਗੁਰੂ ਚਰਨਾਂ ਨਾਲ ਸਨੇਹ ਕਰਨ ਵਾਲੇ ਸੰਤ ਬਲਵੰਤ ਸਿੰਘ-ਅਮਰ ਸਿੰਘ (ਸੱਤ ਭਰਾਵਾਂ 'ਚੋਂ)

ਸਮੇਤ ਪਰਵਾਰ ਦਰਸ਼ਨ ਅਤੇ ਮੇਲੇ ਦੀ ਅਰਜ਼ ਕਰਨ ਆ ਗਏ। ਭਹਾਵਾਂ 'ਚੋਂ ਮੁਖੀ ਕਿਰਪਾਲ ਸਿੰਘ ਹੋਰਾਂ ਦੀ ਇੰਤਜ਼ਾਰ ਤਾਂ ਸੀ ਪਰ ਉਹ ਕਿਸੇ ਅਚੇਤ ਕਾਰਨ ਪਹੁੰਚ ਨਾ ਸਕੇ। ਪਹਿਲੀ ਜੋੜੀ ਨੇ ਹੀ ਅਰਜ਼ ਕੀਤੀ : ਪਿਤਾ (ਸੰਤ ਜੋਧ ਸਿੰਘ) ਜੀ ਦੀ ਯਾਦ ਵਿਚ ਕੁਝ ਅਖੰਡ ਪਾਠ ਕਰਵਾਣੇ ਹਨ, ਅਤੇ ਇਸ ਸਮੇਂ ਮੇਲਾ ਵੀ ਕਰਨਾ ਹੈ, ਉਸ ਸਮੇਂ ਆਪ ਜੀ ਦੇ ਦਰਸ਼ਨ ਹੋਣ। ਜਦੋਂ ਆਪ ਆਗਿਆ ਦਿਓ, ਓਦੋਂ ਹੀ ਮੇਲਾ ਕਰੀਏ।

ਸਤਿਗੁਰਾਂ ਨੇ ਚੇਤਾ ਕਰਵਾਇਆ : ਅਜੇ ਡਾਲਟਨ ਗੰਜ ਵਾਲੇ ਹਜ਼ਾਰੀ ਬਾਗ ਵਿਖੇ ਸਮੂਹ ਸ਼ਹੀਦਾਂ, ਖਾਸ ਕਰ ਸੂਬਾ ਸਾਹਿਬ ਸਿੰਘ ਦੀ ਯਾਦ ਸਥਿਰ ਕਰਨ ਲਈ, ਓਥੇ ਜਗਹ ਨਹੀਂ ਖਰੀਦ ਸਕੇ ? ਪਰ ਨਾਲ ਹੀ ਪਾਸ ਬੈਠੇ ਮਹਾਰਾਜ ਜੀ ਵਲ ਇਸ਼ਾਰਾ ਕਰਕੇ ਕਹਿਓ ਨੇ : ਮਹਾਰਾਜ ਜੀ ਤੇ ਤਰਸੇਮ ਸਿੰਘ ਨੂੰ ਮਿਲ ਕੇ ਪ੍ਰੋਗਰਾਮ ਬਣਾ ਲੈਣਾ।

ਇਹਨਾਂ ਨਾਲ ਨਿਪਟ ਸਤਿਗੁਰਾਂ ਦਿੱਲੀ ਦੇ ਜੰਗ ਬਹਾਦਰ ਸਿੰਘ ਆਪਣੇ ਪ੍ਰੇਮੀ ਨੂੰ ਬੁਲਵਾ ਕੇ ਹੁਕਮ ਕੀਤਾ ਕਿ ਉਹ ਅੱਜੋ ਰਾਤ ਕਿਸੇ ਵੇਲੇ ਦਿੱਲੀ ਨੂੰ ਰਵਾਨਾ ਹੋ ਜਾਵੇ ਤੇ ਆਪਣੀ ਕਾਰ ਤੇ ਠਾਕੁਰ ਸ਼ਮਸ਼ੇਰ ਸਿੰਘ ਜੀ ਅਤੇ ਵਲਭ ਵਿਸ਼ੇਸ਼ਰ ਸਿੰਘ ਜੀ ਤੇ ਉਨ੍ਹਾਂ ਦੇ ਪਰਵਾਰਾਂ ਨੂੰ ਕੱਲ੍ਹ ਹੀ ਲੈ ਕੇ ਆਵੇ। ਅਵਤਾਰ ਸਿੰਘ ਰਮੇਸ਼ ਨਗਰ ਦੀ ਕਾਰ ਵੀ ਨਾਲ ਲਈ ਆਉਣੀ।

ਜਦੋਂ ਡਾਲਟਨ ਗੰਜ ਵਾਲਿਆਂ ਸੰਤਾਂ ਮਹਾਰਾਜ ਜੀ ਅਤੇ ਸਕੱਤਰ ਨਾਲ ਗੱਲ ਕੀਤੀ ਤਾਂ ਉਨ੍ਹਾਂ ਕਿਹਾ : ਇਸ ਵਾਰ ਦਾ ਹਜ਼ਾਰੀ ਬਾਗ਼ ਦਾ ਮੇਲਾ ਤਾਂ ਹੋਵੇਗਾ ਜੇ ਤੁਸਾਂ ਸ਼ਹੀਦ ਸਮਾਰਕ ਲਈ ਜਗਹ ਖਰੀਦ ਲਈ ਹੋਵੇਗੀ। ਉਹ ਥਾਂ ਪ੍ਰਾਪਤ ਕਰੋ।

## ਸਿਮ੍ਰਤੀ ਮੰਦਰ ਵਿਚ ਵਿਆਹਵਾਂ ਦੀ ਗੱਲ

ਫਿਰਦੇ ਤੁਰਦਿਆਂ ਰਾਤੀਂ 9.30 ਵਜੇ ਜਾਂ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਵਿਚ ਪਹੁੰਚਾ ਤਾਂ ਵੇਖਿਆ ਸਾਰਾ ਸਿਮ੍ਰਤੀ ਮੰਦਰ ਚਾਨਣ-ਚਾਨਣ ਹੈ। ਮੰਦਰ ਦੇ ਹਾਲ ਦੀਆਂ ਨੁਕਰਾਂ ਵਿਚ ਕੁਝ ਲੋਕ ਆਰਾਮ ਫ਼ਰਮਾ ਰਹੇ ਹਨ। ਮੰਚ ਵਾਲੇ ਥੜੇ ਉਤੇ ਇਕ ਦੋ ਵਿਅਕਤੀ ਵਿਆਹ ਵਾਲੇ ਕੁਛ ਜੋੜਿਆਂ ਦੀ ਪੁੱਛ-ਪੜਤਾਲ ਕਰ ਰਹੇ ਹਨ। ਨਾਲ ਹੀ ਜ਼ਰਾ ਪਰੇਡੇ ਬੈਠੇ ਦਿੱਲੀ ਵਾਲੇ ਸਤਿਨਾਮ ਸਿੰਘ ਹੋਰੀਂ ਪਰਵਾਣਿਤ ਜੋੜਿਆਂ ਦੇ ਨਾਮ ਪਤੇ ਨੋਟ ਕਰ ਰਹੇ ਹਨ।

ਇਸ ਵੇਲੇ ਤਕ ਪਰਵਾਣਿਤ ਜੋੜਿਆਂ ਦੀ ਗਿਣਤੀ 48 ਸੀ।

### 16 ਅਕਤੂਬਰ, 1980, ਵੀਰਵਾਰ
### ਪ੍ਰਯੋਗ ਮੇਲਾ ਭੈਣੀ ਸਾਹਿਬ

## ਸਿਮ੍ਰਤੀ ਮੰਦਰ ਵਿਚ

ਅੱਜ ਦੇਸੀ ਮਹੀਨੇ ਕਤਕ ਦੀ ਸੰਗਰਾਂਦ ਹੈ, ਮੈਂ ਸਵੇਰੇ 6 ਵਜੇ ਮੰਦਰ ਦੇ ਹਾਲ

ਵਿਚ ਪਹੁੰਚਿਆ । ਰਾਗੀ ਹਰਭਜਨ ਸਿੰਘ, ਸੰਤ ਹਜ਼ੂਰ ਸਿੰਘ ਚੰਦ੍ਰਹਾਂਸ, ਠਾਕੁਰ ਉਦੈ ਸਿੰਘ ਜੀ ਆਦਿ 'ਹਰਿ ਕੀ ਗਤਿ ਨਹੀ ਕੋਊ ਜਾਨੈ' ਗਾ ਰਹੇ ਸਨ, ਮਹਾਰਾਜ ਜੀ ਤਬਲਾ ਵਜਾ ਰਹੇ ਸਨ ਅਤੇ ਸਤਿਗੁਰੂ ਜੀ ਕੀਰਤਨਕਾਰਾਂ ਅਤੇ ਮਹਾਰਾਜ ਜੀ ਨੂੰ ਪੂਰੇ ਗਹੁ ਨਾਲ ਸੁਣ ਵੇਖ ਰਹੇ ਸਨ । ਹਾਲ ਸੰਗਤ ਨਾਲ ਭਰਪੂਰ ਸੀ । ਸਤਿਗੁਰੂ ਚੰਨ ਨੂੰ ਅੱਜ ਹੇਠ ਲਿਖੇ ਸਿੰਘਾਂ ਦਾ ਪਰਵਾਰ ਸੀ : ਸੂਬਾ ਧਰਮ ਸਿੰਘ ਜੀ ਮੁਕਤਾ (ਚੋਰ ਕਰਦਿਆਂ), ਸੂਬਾ ਦੀਵਾਨ ਸਿੰਘ ਜੀ ਡਾ: ਗੰ:, ਮਸਤਾਨਾ ਹਰਦੇਵ ਸਿੰਘ, ਸਕੱਤਰ ਤਰਸੇਮ ਸਿੰਘ, ਸ਼੍ਰੀ ਗੁਰਦੇਵ ਸਿੰਘ ਡਾ: ਗੰ:, ਸ੍ਰੀ ਗੁਰਭਜਨ ਸਿੰਘ, ਸੰਤ ਹਰਭਜਨ ਸਿੰਘ ਠੇਕੇਦਾਰ ਲਖਨਊ, ਠਾਕੁਰ ਦਲੀਪ ਸਿੰਘ ਜੀ, ਪੰ: ਗੋਪਾਲ ਸਿੰਘ, ਸੇਠ ਸੋਹਣ ਸਿੰਘ ਚਾਵਲਾ, ਸੰਤ ਮਹਿੰਦਰ ਸਿੰਘ ਪੂਰਬਾ, ਸੇਠ ਸ਼ੇਰ ਸਿੰਘ ਚਾਵਲਾ, ਸ੍ਰੀ ਜਗਦੀਸ਼ ਸਿੰਘ "ਵਰਿਆਮ", ਸੰਤ ਜਗਤਾਰ ਸਿੰਘ ਜੀ, ਪ੍ਰੋ: ਨ:ਰੰਦਰ ਨਰੂਲਾ, ਰਾਗੀ ਬਲਜੀਤ ਸਿੰਘ, ਠਾਕੁਰ ਉਦੇ ਸਿੰਘ ਜੀ, (ਸਾਜ਼ਾਂ ਵਾਲੇ ਸਾਜ਼ਾਂ ਨਾਲ) ।

6.40 ਤੇ ਆਸਾ ਦੀ ਵਾਰ ਅਤੇ ਭੈਰਵੀ ਦੀ ਚੌਕੀ ਦਾ ਭੋਗ ਪੈ ਗਿਆ ।

ਸਨਖਤਰਾ ਆਤਮਾ ਸਿੰਘ ਦੇ ਐਲਾਨ ਮੁਤਾਬਿਕ ਅੱਜ 8 ਤੋਂ 12 ਵਜੇ ਦੁਪਹਿਰ ਤਕ ਜਥੇਦਾਰ ਹਜ਼ਾਰਾ ਸਿੰਘ ਲਖਨਊ, ਜਥੇਦਾਰ ਸੁਰਜੀਤ ਸਿੰਘ ਜੌੜਕੀਆਂ ਅਤੇ ਪੰ: ਗੋਪਾਲ ਸਿੰਘ ਸਿਮ੍ਰਤੀ ਮੰਦਰ ਵਿਚ ਹੱਲੇ ਦੇ ਦੀਵਾਨ ਸਜਾਣਗੇ ।

ਰਾਤੀਂ 9 ਤੋਂ 2 ਵਜੇ ਅੰਮ੍ਰਿਤ ਵੇਲੇ ਤਕ ਸੰਤ ਬਲਵੰਤ ਸਿੰਘ ਕਪੂਰੇ ਵਾਲੇ, ਜਥੇਦਾਰ ਸੇਵਾ ਸਿੰਘ ਜਗਾਧਰੀ ਅਤੇ ਸੰਤ ਬਲਵੰਤ ਸਿੰਘ ਸਾਹਿਬਾਬਾਦ. ਨੇ ਹੱਲੇ ਦੇ ਦੀਵਾਨ ਸਜਾਉਣੇ ਹਨ ।

ਸਵੇਰੇ ਜਥੇਦਾਰ ਮੇਵਾ ਸਿੰਘ ਸੰਤ ਨਗਰ, ਜਥੇਦਾਰ ਦਲੀਪ ਸਿੰਘ ਸੰਤ ਨਗਰ ਭੈਣੀ ਸਾਹਿਬ ਮੰਦਰ ਵਿਚ ਕੀਰਤਨ ਕਰਨਗੇ ।

8.30 ਤੋਂ 10 ਵਜੇ ਹਰੀ ਮੰਦਰ ਵਿਚ ਨਾਮਧਾਰੀ ਦਰਬਾਰ ਦੀ ਮੀਟਿੰਗ ਹੋਵੇਗੀ।

ਇਸ ਸਮੇਂ ਪੰ: ਗੋਪਾਲ ਸਿੰਘ ਜੀ ਨੇ ਦਰਬਾਰ ਵਲੋਂ ਅਤੇ ਠਾਕੁਰ ਦਲੀਪ ਸਿੰਘ ਜੀ ਵਲੋਂ ਛਪੀਆਂ ਰੰਗੀਨ ਤਸਵੀਰਾਂ ਬਾਰੇ ਪ੍ਰੇਰਨਾ ਭਰਪੂਰ ਤਕਰੀਰ ਕੀਤੀ । 7.20 ਤਕ ਸਵੇਰ ਦਾ ਦੀਵਾਨ ਸਮਾਪਤ ਹੋ ਗਿਆ ।

## ਪਿੰਡ ਦੇ ਗੁਰਦੁਆਰੇ

ਭੈਣੀ ਸਾਹਿਬ ਪਿੰਡ ਦੇ ਸਮਰਪਿਤ ਗੁਰਦੁਆਰੇ ਵਿਚ ਅੱਜ ਦੋ ਪਾਠਾਂ ਦੇ ਭੋਗ ਪੈਣੇ ਸਨ । ਕੱਤੇਂ ਦੀ ਸੰਗਰਾਂਦ ਵੀ ਹੈ । ਸੂ ਭਾਈ ਭਜਨਾ ਸਿੰਘ (ਸੂਰਮਾ) ਤੇ ਕੇਹਰ ਸਿੰਘ ਦੀ ਜੋੜੀ ਏਥੇ ਕੀਰਤਨ ਕਰ ਰਹੀ ਹੈ । 7.50 ਤੋਂ ਸਵੇਰੇ ਸਤਿਗੁਰਾਂ ਇਸ ਥਾਨ ਨੂੰ ਸੁਹਾਵਾ ਕੀਤਾ । ਮਹਾਰਾਜ ਜੀ ਵੀ ਸੇਵਾ ਵਿਚ ਆਏ । ਸਤਿਗੁਰੂ ਜੀ ਦੇ ਆਸਣ ਦੇ ਸਾਹਵੇਂ ਸਫ਼ਾਂ ਤੇ ਸ. ਗੁਰਮੇਲ ਸਿੰਘ ਸ. ਸੁਖਦੇਵ ਸਿੰਘ ਤੇ ਸ. ਗੁਰਦੀਪ ਸਿੰਘ ਚੌਕੜਾ ਲਾ ਕੇ ਬੈਠੇ ਸਤਿਗੁਰੂ ਜੀ ਵਾਲੇ ਪਾਸੇ ਸ. ਗੁਰਦੇਵ ਸਿੰਘ ਮਦਾਰ. ਜਥੇਦਾਰ ਉਦੈ ਸਿੰਘ ਚੂੰਨ੍ਹੀ ਤੇ ਸੰਤ ਕਪੂਰ ਸਿੰਘ ਪਾਠੀ ਭੈ: ਸਾ: ਬੈਠੇ ਹੋਏ ਸਨ ।

ਕਮਰੇ ਦੇ ਅੰਦਰ, ਦੁਆਰ ਸਾਹਮਣੇ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੀ । ਪਿੰਡ

ਦੀਆਂ ਜੁਆਨ ਮੁਟਿਆਰਾਂ, ਪ੍ਰੌਢ ਅਤੇ ਬਿਰਧ ਇਸਤਰੀਆਂ ਬਾਲੀਆਂ, ਬਾਟੀਆਂ ਵਿਚ ਦਾਣੇ, ਆਟਾ ਆਦਿ ਦਰਬਾਰ ਅਗੇ ਮੱਥਾ ਟੇਕ ਨਕਦ ਨਾਵਾਂ ਗੁਰੂ ਕੇ ਚਰਨਾਂ ਵਿਚ ਭੇਟਾ ਕਰ ਰਹੀਆਂ ਸਨ। ਏਥੋਂ ਦਾ ਜਿੰਨਾ ਵੀ ਚੜ੍ਹਾਵਾ ਸੀ, ਸਤਿਗੁਰਾਂ ਗੁਰਦੇਵ ਸਿੰਘ ਮਦਾਰ ਨੂੰ ਕਿਹਾ : ਏਥੇ ਹੀ ਰਖੋ, ਪਿੰਡ ਦੇ ਕੰਮ ਵਿਚ ਹੀ ਵਰਤਾਂਗੇ।

ਸਤਿਗੁਰੂ ਜੀ ਮੈਨੂੰ ਦੱਸਿਆ : ਅੱਜ 7.30 ਵਜੇ ਪੰਜਾਬ ਦਾ ਸਮਾਜ ਕਲਿਆਣ ਮੰਤਰੀ ਚੌਧਰੀ ਜਗਤ ਰਾਮ ਆਇਆ ਸੀ। "ਕੇਵਲ ਦਰਸ਼ਨਾਂ ਵਾਸਤੇ ਆਇਆ ਸਾਂ" ਉਸ ਕਿਹਾ "ਭੋਗ ਵਾਲੇ ਦਿਨ ਆਇਆ ਨਹੀਂ ਸੀ ਜਾਣਾ ਸੁ ਇਕ ਦਿਨ ਪਹਿਲਾਂ ਆ ਕੇ ਦਰਸ਼ਨ ਕਰ ਚੱਲਿਆ ਹਾਂ।"

ਏਥੇ, 8.15 ਵਜੇ ਭੋਗ ਪਿਆ। ਕੱਤਕ ਦਾ ਮਹੀਨਾ ਸੁਣਾਇਆ ਗਿਆ। ਜਥੇਦਾਰ ਨਿਰੰਜਣ ਸਿੰਘ ਏਥੇ ਹੀ ਦੀਵਾਨ ਲਗਾਣਾ ਹੈ। ਸਤਿਗੁਰੂ ਜੀ ਪੂਰਬੇ ਦੁਆਰਾ ਅਰਦਾਸ ਉਪਰੰਤ, ਕਿਸੇ ਦੂਰ ਦੀ ਜਗਹ ਜਾਣ ਵਾਸਤੇ ਕਾਰ ਸਵਾਰ ਹੋ ਗਏ। ਕੜਾਹ ਪ੍ਰਸ਼ਾਦ ਸੰਗਤ ਵਲੋਂ ਅਤੇ ਸੰਗਤ ਲਈ।

## ਨਾਮਧਾਰੀ ਦਰਬਾਰ ਦੀ ਮੀਟਿੰਗ

ਮੈਂ ਜਦੋਂ ਹਰੀ ਮੰਦਰ ਪਾਸ ਦੀ ਲੰਘਣ ਲਗਾ ਤਾਂ ਨਾਮਧਾਰੀ ਦਰਬਾਰ ਦੀ ਮੀਟਿੰਗ ਜਾਰੀ ਸੀ। ਪ੍ਰਧਾਨਗੀ ਮਹਾਰਾਜ ਬੀਰ ਸਿੰਘ ਜੀ ਕਰ ਰਹੇ ਸਨ। ਪੰਝੀ ਕੁ ਸਰੀਰ ਹਾਜ਼ਰ ਸਨ। ਵਿਸ਼ੇ ਅਧੀਨ ਵਿਚਾਰਾਂ ਸਨ : 'ਪਿੰਡਾਂ ਵਿਚੋਂ ਪਿੰਡ ਸੁਣੀਦਾ' ਪੰਜਾਬੀ ਟ੍ਰਿਬਿਊਨ ਦੇ ਫੀਚਰ ਵਿਚ ਭੈਣੀ ਸਾਹਿਬ ਦੇ ਜ਼ਿਕਰ ਬਾਰੇ; ਜਿਨ੍ਹਾਂ ਪ੍ਰਕਾਸ਼ਤ ਪੁਸਤਕਾਂ ਵਿਚੋਂ ਕੂਕਿਆਂ ਦਾ ਜ਼ਿਕਰ ਕੱਟਿਆ ਗਿਆ ਹੈ, ਉਹ ਕਿਉਂ ? ਇਹਦੀ ਘੋਖ ਕਰਨਾ। ਅਤੇ ਸਕੂਲਾਂ ਵਿਚ ਨਾਮਧਾਰੀ ਬੱਚੇ ਆਪਣਾ ਲਿਬਾਸ ਪਾ ਕੇ ਜਾਣ।

## ਸਿਮ੍ਰਤੀ ਮੰਦਰ ਵਿਚ ਪੇਂਟਿੰਗਜ਼ ਬਾਰੇ

10.00 ਵਜੇ ਮਹਾਰਾਜ ਜੀ ਦੇ ਡੇਰੇ, ਉਨ੍ਹਾਂ ਦੀ ਅਗਵਾਈ ਵਿਚ ਇਕ ਇਕੱਤਰਤਾ ਹੋਈ, ਜਿਸ ਵਿਚ ਸ਼ਾਮਲ ਸਨ : ਸ. ਬੂਟਾ ਸਿੰਘ ਕਹਾਣੀਕਾਰ, ਸ਼੍ਰੀ ਪ੍ਰੀਤਮ ਸਿੰਘ ਪੰਛੀ, ਗਿਆਨੀ ਮੋਹਰ ਸਿੰਘ ਕਾਨਪੁਰੀ, ਸ਼੍ਰੀ ਦਲੀਪ ਸਿੰਘ ਨਿਰੀਖਿਅਕ, ਪੰ: ਰਾਜਿੰਦਰ ਸਿੰਘ, ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾ: ਨਿਹਾਲ ਸਿੰਘ, ਸਕੱਤਰ ਤਰਸੇਮ ਸਿੰਘ, ਸੰਤ ਆਤਮਾ ਸਿੰਘ ਸਨਖਤਰਾ, ਮਾ: ਅਜੀਤ ਸਿੰਘ ਚੀਮਾ। ਇਸ ਕਮੇਟੀ ਦਾ ਕਨਵੀਨਰ ਦਲੀਪ ਸਿੰਘ ਨਿਰੀਖਿਅਕ ਚੁਣਿਆ ਗਿਆ। ਮਨੋਰਥ ਇਸ ਮੀਟਿੰਗ ਦਾ ਇਹ ਸੀ ਕਿ ਸਿਮ੍ਰਤੀ ਹਾਲ ਦੀਆਂ ਅੰਦਰਲੀਆਂ ਦੀਵਾਰਾਂ 'ਤੇ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਕਿਹੜੇ ਕਿਹੜੇ ਵਾਕਿਆ ਦੀਆਂ ਤਸਵੀਰਾਂ ਬਣਵਾਈਆਂ ਜਾਣ।

ਸੱਚੇ ਪਾਤਸ਼ਾਹ ਜੀ ਤਾਂ ਨਹਿਰ ਤੇ ਚਲੇ ਗਏ ਸੀ ਪਰ ਅਸਾਂ, ਮ ਸਟਰ ਨਿਹਾਲ ਸਿੰਘ, ਪੰ: ਰਾਜਿੰਦਰ ਸਿੰਘ, ਗਿਆਨੀ ਮੋਹਰ ਸਿੰਘ ਕਾਨਪੁਰੀ ਤੇ ਪ੍ਰੀਤਮ ਸਿੰਘ ਕਵੀ ਨੇ ਗਿਆਨੀ ਮੋਹਰ ਸਿੰਘ ਕੁਰੂਕਸ਼ੇਤਰ ਦੇ ਖਰੜੇ ਤੇ ਨਜ਼ਰਸਾਨੀ ਕੀਤੀ। ਬਕਾਏ ਤੇ।

## ਮੇਲਾ ਹੀ ਮੇਲਾ

ਅੱਜ ਭੈਣੀ ਸਾਹਿਬ ਅਤੇ ਰਾਮਸਰ ਇਲਾਕੇ ਵਿਚ ਨਰ ਨਾਰਾਂ ਦੀ ਤਕੜੀ ਭੀੜ ਹੈ, ਮੇਲਾ ਪੂਰੀ ਤਰ੍ਹਾਂ ਭਰ ਗਿਆ ਹੈ। ਰਿਸ਼ਤੇ ਨਾਤੇਦਾਰ ਪਰਸਪਰ ਮਿਲਦੇ ਅਤੇ ਅਨਮਿਲਿਆਂ ਦਾ ਪਤਾ ਸੁਤਾ ਕਰਦੇ ਹਨ। ਪੁਰਾਣੇ ਸਿਖ ਸਾਧ ਪਰਸਪਰ ਮਿਲ ਗੁਰਸਿਖੀ ਜੀਵਨ ਬਾਰੇ ਵਿਚਾਰ ਵਟਾਂਦਰਾ ਕਰਦੇ ਹਨ। ਲੰਗਰ ਛਕਣ ਵਾਲੇ, ਤਬੇਲੇ ਵਾਲੇ ਖੁਲ੍ਹੇ ਸਥਾਨਾਂ ਤੇ ਬੈਠ ਪ੍ਰਸ਼ਾਦਾ ਛਕ ਰਹੇ ਹਨ। ਪੁਰਾਣੇ ਤੇ ਨਵੇਂ ਲੰਗਰ ਵਿਚ ਲੋਹਾਂ ਤਪਦੀਆਂ, ਪ੍ਰਸ਼ਾਦੇ ਪੱਕਦੇ, ਦਾਲੇ ਗੜ੍ਹਕਦੇ ਹਨ। ਪ੍ਰਬੰਧ ਬਾਰੇ ਤਮਾਮ ਜ਼ਿੰਮੇਵਾਰੀ ਵੱਡੇ, ਠਾਕੁਰ ਦਲੀਪ ਸਿੰਘ ਜੀ ਦੀ ਹੈ।

ਮੈਂ ਲਉਢੇ ਪਹਿਰ ਦੇ ਦੀਵਾਨ ਵਿਚ ਹਾਜ਼ਰ ਹੋਇਆ। ਸਤਿਗੁਰੂ ਜੀ ਆਪਣੇ ਸਤਿਕਾਰੇ ਸਿਖਾਂ ਵਿਚ ਬੈਠ ਨਾਮ ਸਿਮਰਨ ਕਰ ਰਹੇ ਸਨ। ਪ੍ਰਤਾਪੀ ਸਤਿਗੁਰੂ ਜੀ ਦੇ ਟੇਪ ਉਪਦੇਸ਼ ਕੰਨੀਂ ਪੈ ਰਹੇ ਸਨ। ਅਰਦਾਸ ਉਪ੍ਰੰਤ ਇਕ ਘੰਟਾ ਕੀਰਤਨ ਹੋਇਆ। ਕੀਰਤਨ ਸਮੂਚੇ ਸੰਗੀਤ ਗਰੁਪਾਂ ਵਲੋਂ ਸੀ। 4.30 ਤੇ ਸੰਤ ਪੂਰਬਾ ਦੀ ਅਰਦਾਸ ਨਾਲ ਇਸ ਵੇਲੇ ਦਾ ਦੀਵਾਨ ਸਮਾਪਤ ਹੋ ਗਿਆ।

## ਕਵੀ ਦਰਬਾਰ

ਮੇਰੀ ਮੰਚ ਸਕੱਤਰੀ ਦੁਆਰਾ 6 ਤੋਂ 9 ਰਾਤ ਤਕ ਕਵੀ ਦਰਬਾਰ ਸੰਚਾਲਨ ਕੀਤਾ ਗਿਆ। ਮੈਂ ਸਮੇਂ ਸਿਰ ਸਮਾਪਤੀ ਕਰਨੀ ਸੀ ਪਰ ਕਵੀ ਜਨ ਹਾਜ਼ਰੀ ਦੀ ਕਮੀ ਸੋਚ 7.30 ਤਕ ਮਸਾਂ ਜੁੜੇ। ਸਰੋਤਾਗਣ ਤਾਂ ਬਹੁਤ ਇਕੱਤਰ ਹੋ ਗਏ ਪਰ ਸਮੱਸਿਆ ਹੀਨ ਹੋਣ ਕਰ ਕਵੀ ਦਰਬਾਰ ਬਾਹਲਾ ਜੰਮ ਨਾ ਸਕਿਆ। ਦੋ ਵਿਸ਼ੇਸ਼ ਕਵੀ ਸ. ਤਾਰਾ ਸਿੰਘ ਕਾਮਲ ਅਤੇ ਸ੍ਰੀ ਪ੍ਰਕਾਸ਼ ਸ਼ਿਮਲਵੀ ਨੇ ਵੀ ਇਕ ਇਕ ਨਜ਼ਮ ਗ਼ੈਰ ਨਾਮਧਾਰੀ ਕਿਸਮ ਦੀ ਪੜ੍ਹ ਕੇ ਆਪਣੀਆਂ ਅਨੇਕਾਂ ਵਾਰ ਸੁਣਾਈਆਂ ਕਵਿਤਾਵਾਂ ਨਾਲ ਸਰੋਤਿਆਂ ਨੂੰ ਬਹਿਲਾਇਆ। ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਕਵੀਆਂ, ਸ਼੍ਰੀ ਜੁਗਿੰਦਰ ਸਿੰਘ ਮੁਕਤਾ, ਸ੍ਰੀ ਸੰਤੋਖ ਸਿੰਘ ਸਾਜਨ, ਸ੍ਰੀ ਹਰਭਜਨ ਸਿੰਘ ਪਰਵਾਨਾ, ਸ੍ਰੀ ਬਲਬੀਰ ਸਿੰਘ ਢਿੱਲੋਂ, ਸੰਤ ਗੁਰਬਖਸ਼ ਸਿੰਘ ਰਾਮਪੁਰੀ ਨਾਮਧਾਰੀ ਮਾਹੌਲ ਦੀ ਇਕ ਇਕ ਕਵਿਤਾ ਬੋਲੀ। ਮੈਂ ਆਪਣੇ ਸਮੇਂ ਵਿਚ, ਏਨਾ ਬੇਸੁਆਦਾ ਕਵੀ ਦਰਬਾਰ, ਯਾਦ ਨਹੀਂ, ਕਦੇ ਕੀਤਾ ਕਰਵਾਇਆ ਹੋਵੇ !

### 17 ਅਕਤੂਬਰ 1980, ਸ਼ੁਕਰਵਾਰ
### ਪ੍ਰਯੋਗ ਮੇਲਾ ਭੈਣੀ ਸਾਹਿਬ

## ਅੰਤਮ ਦਿਨ

ਸ. ਤਾਰਾ ਸਿੰਘ ਕਾਮਲ, ਪ੍ਰਕਾਸ਼ ਸ਼ਿਮਲਵੀ ਅਤੇ ਮੈਂ 6.30 ਸਵੇਰੇ ਸਿਮ੍ਰਤੀ ਹਾਲ ਵਿਚ ਪਹੁੰਚ ਸਕੇ। ਆਸਾ ਦੀ ਵਾਰ ਦੇ ਕੀਰਤਨ ਦਾ ਭੋਗ ਪੈ ਚੁਕਾ ਸੀ। ਸਟੇਜ ਦੇ ਸਾਹਮਣੇ, ਪਰ ਜ਼ਰਾ ਹਟਵਾਂ ਹਵਨ ਕੁੰਡ ਸੀ, ਹਵਨ ਦੀਆਂ ਬਾਣੀਆਂ ਪੜ੍ਹੀਆਂ ਜਾ

ਚੁਕੀਆਂ ਸਨ। ਹਵਨ ਕੁੰਡ ਦੁਆਲੇ ਦਰਜਨਾਂ ਜੋੜੇ ਆਨੰਦ ਕਰਵਾਣ ਲਈ, ਸਫੈਦ ਬਸਤਰਾਂ ਵਿਚ ਬੈਠੇ ਪਿਆਰੇ ਪਿਆਰੇ ਲਗਦੇ ਸਨ। ਵੇਦੀ ਦੇ ਖੰਭੇ ਸਫੈਦ ਕਪੜਿਆਂ ਨਾਲ ਵਲ੍ਹੇਟੇ, ਉਪਰ ਵੀ ਚੌਗਿਰਦੇ ਸਫੈਦ ਕਪੜੇ ਦਿਆਂ ਪਟਕਿਆਂ ਨਾਲ ਜੁੜਿਆ ਸਮੁਚਾ ਵਿਆਹ ਮੰਡਪ ਖ਼ੂਬਸੂਰਤੀ ਦਾ ਪ੍ਰਭਾਵ ਦੇ ਰਿਹਾ ਸੀ ਸਾਡੇ ਪਹੁੰਚਣ ਤਕ ਸਾਰਾ ਹਾਲ ਤਾਂ ਸੰਗਤ ਭਰਪੂਰ ਸੀ ਹੀ, ਹੇਠ-ਉਤਲੀਆਂ ਗੈਲਰੀਆਂ ਵਿਚ ਵੀ ਸੰਗਤ ਜਿਵੇਂ ਮਿਉਂ ਨਹੀਂ ਸੀ ਰਹੀ। ਡੇਢ ਦਰਜਨ ਕੈਮਰਿਆਂ ਵਾਲਿਆਂ ਦਾ ਹਜੂਮ ਕਦੇ ਏਧਰ, ਕਦੇ ਓਧਰ ਫੋਟੋ ਲੋੜ ਨੂੰ ਲਪਕ ਪੈਂਦਾ ਸੀ।

ਮੰਚ ਉਪਰ ਸ੍ਰੀ ਸਤਿਗੁਰੂ ਜੀ ਦੀ ਸ਼ਾਨ ਦਾ ਕੋਈ ਅੰਤ ਨਹੀਂ ਸੀ। ਆਪ ਜੀ ਦੇ ਦੁਆਲੇ ਗੁਰੂ ਪਰਵਾਰ ਦੇ ਪੁਰਸ਼ ਮੈਂਬਰਾਂ ਤੋਂ ਇਲਾਵਾ ਪੰਥ ਦੀਆਂ ਰਤਨ-ਵਿਅਕਤੀਆਂ ਸੁਸ਼ੋਭਤ ਸਨ। ਸਾਰੇ ਦੇਸ਼ਾਂ ਦੇ ਮੁਖੀ, ਸਾਰੇ ਪ੍ਰਾਂਤਾਂ ਦੇ ਆਗੂ, ਚੋਟੀ ਦੇ ਸਾਧੂ ਅਤੇ ਗੁਰੂ ਸੇਵਕ ਮੰਡਲ ਵੀ।

### ਆਨੰਦ ਵੱਡੇ ਠਾਕਰਾਂ ਦਾ

ਪੰਡਿਤ ਗੋਪਾਲ ਸਿੰਘ ਜੀ ਨੇ ਆਪਣੀ ਕਲਾਤਮਿਕ ਤਕਰੀਰ ਰਾਹੀਂ ਰੌਲਾ ਘਟਾਣ ਦੀ ਕੋਸ਼ਸ਼ ਕੀਤੀ, ਪਰ 'ਵੱਡੇ ਠਾਕਰਾਂ ਦੇ ਵਿਆਹ' ਨੇ ਹੋਰ ਵੀ ਕੋਲਾਹਲ ਪੈਦਾ ਕਰ ਦਿੱਤਾ। ਸਟੇਜ ਤੇ ਕੋਈ ਵੀ ਪ੍ਰੋਗਰਾਮ ਨਾ ਹੋਣ ਕਰਕੇ ਦਰਸ਼ਕ ਆਪੋ ਆਪਣੀਆਂ ਗੱਲਾ ਕਰੀ ਜਾ ਰਹੇ ਸਨ, ਕੋਲਾਹਲ ਦਾ ਕਾਰਨ ਵੀ ਇਹੋ ਸੀ। ਫੋਟੋ ਗ੍ਰਾਫ਼ਰਾਂ ਦੀ ਮੰਡਲੀ ਦੀ ਫੋਟੋ-ਟੁਕੜੀ ਵੀ ਸ਼ੋਰ ਵਿਚ ਵਾਧਾ ਕਰ ਰਹੀ ਸੀ। ਚੁੱਪ ਕਰਵਾਣ ਵਾਲੇ ਪ੍ਰਬੰਧਕ ਬੇਬਸ ਹੋਏ ਖਲੋ ਸਨ। 7.50 ਹੋਏ ਤਾਂ ਠਾਕੁਰ ਦਲੀਪ ਸਿੰਘ ਹੁਰਾਂ ਨਿਰਦੇਸ਼ਨ ਦੇਣਾ ਆਰੰਭ ਕੀਤਾ। ਪੰਡਾਲ ਦੀਆਂ ਚਾਨਣੀਆਂ ਕਨਾਤਾਂ ਵਾਰ ਤੋਂ ਪਹਿਲਾਂ ਹੀ ਲਾਹ ਦਿੱਤੀਆਂ ਗਈਆਂ ਸਨ। 8 ਤੋਂ 10,000 ਤਕ ਸੰਗਤ ਦਾ ਜੋੜ ਮੇਲ ਜਾਪਦਾ ਸੀ।

ਵਿਆਹਾਂ ਨੇ ਤਿੰਨ ਗਰੁਪਾਂ ਵਿਚ ਹੋਣਾ ਸੀ। ਸਤਿਗੁਰੂ ਜੀ ਦੇ ਸੱਜੇ ਪਾਸੇ ਛੋਟੇ ਮੰਚ ਤੋਂ ਆਦਿ ਗ੍ਰੰਥ ਜੀ ਤੋਂ ਲਾਵਾਂ ਉਚਾਰਿਤ ਹੋਣ ਲਗੀਆਂ। ਪਹਿਲੇ ਗਰੁਪ ਵਿਚ ਪ੍ਰਥਮ ਜੋੜਾ ਸ. ਸੁੱਚਾ ਸਿੰਘ ਸੋਖੀ ਦਾ ਲੜਕਾ, ਸ੍ਰੀ ਦਲਜੀਤ ਸਿੰਘ (ਸੱਤ ਭੈਣਾਂ ਦਾ ਇਕ ਭਰਾ) ਇਸ ਦੇ ਨਾਲ ਸੇਠ ਤਰਲੋਕ ਸਿੰਘ ਦੀ ਸਪੁਤਰੀ ਗੁਰਦੀਪ ਕੌਰ ਬਾਵੇ (ਸੱਤਾਂ ਵੀਰਾਂ ਦੀ ਇੱਕੋ ਭੈਣ)। ਇਨ੍ਹਾਂ ਜੋੜਿਆਂ ਤੋਂ ਬਿਨਾ ਹੋਰ ਜੋੜੇ ਦੇ ਸਿਰਜਕ ਸਨ ਖ਼ੁਦ ਸ੍ਰੀ ਸਤਿਗੁਰੂ ਜੀ। ਇਸ ਜੋੜੇ ਦੇ ਪਿੱਛੇ ਦੰਪਤੀ ਜੀਵਨ ਵਿਚ ਦਾਖਲ ਹੋਣ ਵਾਲੇ ਹੋਰ ਵੀ ਕਾਫ਼ੀ ਜੋੜੇ ਹਨ। ਇਸ ਬੈਚ, ਦੀ ਗਿਣਤੀ ਕੀਤੀ ਤਾਂ 12 ਜੋੜੇ ਹੋਏ।

ਪਾਠੀ ਬਹੁਤ ਧੀਮੀ ਰਫ਼ਤਾਰ ਪਰ ਉੱਚੀ ਆਵਾਜ਼ ਨਾਲ ਲਾਵਾਂ ਪੜ੍ਹ ਰਹੇ ਸਨ।

ਪ੍ਰਥਮ ਜੋੜੇ ਦੀ ਬਣਤਰ ਇਕ ਰਾਮਗੜ੍ਹੀਆ ਦੂਜਾ ਅਰੋੜਾ, ਇਹ ਵਿਚਾਰ ਮੈਂ ਪੰਡਿਤ ਗੋਪਾਲ ਸਿੰਘ ਜੀ ਨੂੰ ਕਿਹਾ : ਜੇ ਸੇਠ ਜੀ ਵਰਗੇ ਸਤਿਗੁਰਾਂ ਦੇ ਆਖੇ ਲਗਦੇ ਹਨ, ਉਹਨਾਂ ਦਾ ਕਹਿਣਾ ਤਾਂ ਸਤਿਗੁਰ ਵੀ ਨਹੀਂ ਟਾਲਦੇ ਹੋਣੇ ? ਪੰਡਿਤ ਜੀ ਉੱਚ ਨਾਮਧਾਰੀ ਸਰਕਲ ਦੇ ਵਿਅਕਤੀ ਹਨ, ਉਨ੍ਹਾਂ ਉਤਰ ਦਿੱਤਾ : ਨਹੀਂ, ਇੰਜ

ਨਹੀਂ ? ਸਤਿਗੁਰੂ ਮਾਲਿਕ ਹਨ । ਜਦੋਂ ਕੋਈ ਗੱਲ ਗ਼ਲਤ ਜਾਂ ਅਯੋਗ ਲੱਗੇ ਤਾਂ ਉਸ ਨੂੰ ਰੱਦ ਵੀ ਕਰ ਦਿੰਦੇ ਹਨ ।

7.10 ਤੇ ਦੂਜੇ ਬੈਚ ਦੇ 22 ਜੋੜੇ ਲਾਵਾਂ ਲੈਣ ਲਈ ਉਠੇ ।

ਏਨੇ ਚਿਰ ਵਿਚ ਸਤਿਗੁਰੂ ਜੀ ਪਾਸ ਪਹਿਲੇ ਗਰੁਪ ਦੇ ਪਹਿਲੇ ਜੋੜੇ ਦੀਆਂ ਪੋਲੋਰਾਈਡ ਕੈਮਰੇ ਦੀਆਂ ਖਿੱਚੀਆਂ ਫੋਟੋ ਆ ਗਈਆਂ । ਸੇਠ ਤਰਲੋਕ ਸਿੰਘ ਹੁਰਾਂ ਦੇ ਧੀ ਜੁਆਈ ਨੂੰ ਫੋਟੋ ਵਿਚ ਵੇਖ ਸਤਿਗੁਰੂ ਜੀ ਪ੍ਰਸੰਨ ਹੋ ਰਹੇ ਸਨ । 'ਆਗਿਆ ਮਾਨ ਸੁਖੁ ਹੋਈ' ਵਾਲੀ ਗੱਲ ਸੀ ।

ਬਾਹਰ ਸੂਰਜ ਉਚਾ ਹੋ ਗਿਆ ਹੈ । ਮੰਦਰ-ਹਾਲ ਵਿਚ ਪੂਰਬੋਤਰ ਬਾਹੀਆਂ ਦੇ ਬਾਰੀਆਂ ਰੋਸ਼ਨਦਾਨਾਂ ਵਿਚ ਦੀ ਸੂਰਜ ਭਗਵਾਨ ਦੀਆਂ ਬੱਝਵੀਆਂ ਕਿਰਨਾਂ ਮੰਦਰ ਵਿਚ ਪ੍ਰਕਾਸ਼ ਫੈਲਾ ਰਹੀਆਂ ਹਨ, ਜਿਵੇਂ ਮੂਵੀ ਫੋਟੋ ਲਈ ਫਲੈਸ਼ ਦੀ ਵਰਤੋਂ ਕੀਤੀ ਜਾ ਰਹੀ ਹੋਵੇ !

7.15 ਸਵੇਰੇ ਸ੍ਰੀ ਹੰਸਪਾਲ ਐਮ. ਪੀ. ਦੀ ਕਿਸੇ ਗੱਲ ਤੋਂ ਸਤਿਗੁਰੂ ਜੀ ਨੇ ਦੱਸਿਆ ਹੈ : ਮੈਂ ਦੀਵਾਨ 'ਚੋਂ ਉਠ ਪ੍ਰਸ਼ਾਦ ਛਕ, ਬਸ ਦੌੜ ਹੀ ਪੈਣਾ ਹੈ, ਕਾਰ ਅਤੇ ਸਾਮਾਨ ਤਿਆਰ ਹੀ ਹੋਣਗੇ । ਪਤਾ ਨਹੀਂ ਅੱਗੇ ਕੀ ਕੀ ਨਜਿੱਠਣਾ ਪਵੇ । ਸਵੇਰੇ ਹੀ ਥਾਈਲੈਂਡ ਲਈ ਫਲਾਈਟ ਹੈ ।

ਹਜ਼ੂਰੀ ਸੇਵਕ ਪੂਰਬੇ ਨੂੰ ਹੁਕਮ ਹੋਇਆ ਕਿ ਉਹ ਪਹਿਰਨ ਲਈ ਬਸਤਰ, ਇਸ਼ਨਾਨ ਕਰਨ ਲਈ ਜਲ, ਏਥੇ ਸਿਮ੍ਰਤੀ ਮੰਦਰ ਦੇ ਦੱਖਣੀ ਕਮਰੇ ਵਿਚ ਲਿਆ ਰਖੇ ।

ਏਨੇ ਵਿਚ ਇਕ ਫੋਟੋਗ੍ਰਾਫ਼ਰ ਦਾ ਕੈਮਰਾ ਅਤੇ ਕੋਲ ਦੀ ਫਿਲਮ ਸਤਿਗੁਰੂ ਜੀ ਪਾਸ ਪਹੁੰਚ ਗਏ । ਉਹ ਵਿਸ਼ੇਸ਼ ਸਨੈਪ ਲੈਣ ਹੀ ਆਇਆ ਹੋਵੇਗਾ । ਕੈਮਰੇ ਅਤੇ ਫਿਲਮ ਨੂੰ ਮੰਚ ਤੇ ਹੀ ਸੰਭਾਲੀ ਰਖਣ ਦਾ ਆਦੇਸ਼ ਹੋਇਆ । ਉਸ ਨੇ ਕੋਈ ਵਰਜਿਤ ਫੋਟੋ ਖਿੱਚੀ ਸੀ । ਫੋਟੋਗ੍ਰਾਫ਼ਰ ਦੇ ਆਉਣ ਅਤੇ ਬੇਨਤੀ ਕਰਨ ਉਤੇ, ਇਕ ਦੀ ਥਾਂ ਦੋ ਫ਼ਿਲਮਾਂ ਠਾਕੁਰ ਦਲੀਪ ਸਿੰਘ ਜੀ ਤੋਂ ਮੰਗਵਾ ਕੇ ਦਿੱਤੀਆਂ ਗਈਆਂ ਅਤੇ ਉਸ ਨੂੰ ਬਚਨ ਦਿੱਤਾ ਕਿ ਜਿਸ ਜੋੜੇ ਦੀਆਂ ਵਿਆਹ ਫੋਟੋ ਲਈ ਆਇਆ ਹੈ ਉਸ ਦੀਆਂ ਫੋਟੋ ਪ੍ਰਿੰਟ ਕਰਵਾ ਕੇ, ਜਿਹੜਾ ਪਤਾ ਉਹ ਦੇਵੇਗਾ' ਉਸ ਤੇ ਭੇਜ ਦਿੱਤੀਆਂ ਜਾਣਗੀਆਂ ।

ਫੋਟੋਗ੍ਰਾਫ਼ਰ ਸੱਜਣ ਸ਼ੌਕੀਆ ਸੀ, ਕਾਰੋਬਾਰੀ ਨਹੀਂ । ਲੁਧਿਆਣੇ ਦਾ, ਪਰ ਯੂ. ਕੇ. ਵਿਚੋਂ ਆਇਆ ਹੋਇਆ ਹੈ, ਉਸ ਨੇ ਬਿਨਾ ਆਗਿਆ ਸਤਿਗੁਰੂ ਜੀ ਦੀ ਫੋਟੋ ਉਤਾਰੀ ਸੀ । ਗੱਲ ਬਾਤ ਦੇ ਖਾਤਮੇ ਤੇ ਉਹਦੀ ਬੇਨਤੀ ਤੇ ਸਤਿਗੁਰੂ ਜੀ ਨੇ ਵਿਸ਼ੇਸ਼ ਫੋਟੋ ਲੁਹਾਈ । 7.30 ਤਕ ਤੀਜਾ ਵਿਆਹ-ਗਰੁਪ ਲਾਵਾਂ ਲੈਣ ਲਈ ਤਿਆਰ ਸੀ । ਇਸ ਗਰੁਪ ਦੇ ਪੰਜ ਲੜਕਿਆਂ ਦੇ ਪਿਤਾਵਾਂ ਨੂੰ ਹਦਾਇਤ ਕੀਤੀ ਗਈ ਕਿ ਉਹਨਾਂ ਦੇ ਬੱਚੇ ਰਾਤ ਤਕ ਕੰਠੋਂ ਅਰਦਾਸ ਪ੍ਰਬੰਧਕਾਂ ਨੂੰ ਜ਼ਰੂਰ ਸੁਣਾਨ । ਇਸ ਸ਼ਰਤ ਨਾਲ ਬੱਚਿਆਂ ਦੇ ਵਿਆਹ ਹੋਏ ।

ਪਿਛਲੇ ਸਾਲ ਤੋਂ ਇਕ ਆਦੇਸ਼ ਹੈ ਕਿ ਵਿਆਹ ਯੋਗ ਲੜਕੇ ਲੜਕੀਆਂ 12 ਪਾਤਸ਼ਾਹੀਆਂ ਦੀ, ਅਰਦਾਸ ਕੰਠੋਂ ਸੁਣਾਨ ।

7.35 ਤੇ ਠਾਕੁਰ ਦਲੀਪ ਸਿੰਘ ਜੀ, ਮੰਚ ਤੋਂ ਉਠ, ਸਤਿਗੁਰੂ ਜੀ ਤੋਂ ਆਗਿਆ ਲੈ, ਰਵਾਂ ਰਵੀਂ ਜਾ, ਬਕਾਇਆ ਜੋੜਿਆਂ ਵਿਚ ਪਹਿਲਾ ਸਥਾਨ ਮੱਲ ਕੇ ਬੈਠ ਗਏ। ਵਿਆਹ ਕਰਵਾਉਣ ਵਾਲੀ ਬੀਬੀ ਨੇ ਆਪਣੀ ਥਾਂ ਬੈਠਣ ਤੋਂ ਪਹਿਲੋਂ ਉੱਨ ਦੀ ਮਾਲਾ (ਵਰ ਮਾਲਾ) ਠਾਕੁਰ ਜੀ ਨੂੰ ਪਹਿਨਾਅ, ਪਰਣਾਮ ਕਰਕੇ ਅਰਪਣ ਦੀ ਭਾਵਨਾ ਜਤਲਾ ਦਿੱਤੀ। ਹੋਰਨਾਂ ਵਾਂਗ।

7.10 ਤਕ ਪੰਜਾਬ ਦੇ ਰੈਵੇਨਿਊ ਮਨਿਸਟਰ ਸ. ਬੇਅੰਤ ਸਿੰਘ ਜੀ ਆਪਣੇ ਸਾਥੀਆਂ ਨਾਲ ਦੀਵਾਨ ਵਿਚ ਆ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸ਼ਰਧਾ ਪੂਰਵਕ ਨਮਸਕਾਰ ਕਰ, ਇਸ਼ਾਰਾ ਪਾ, ਖੱਬੇ ਪਾਸੇ, ਕੋਲ ਹੀ, ਬੈਠ ਗਏ। ਸਬੱਬ ਨਾਲ ਜਗਦੀਸ਼ ਸਿੰਘ ਵਰਿਆਮ ਵੀ ਪਾਸ ਹੀ ਸੀ, ਉਹ ਮਾਲ ਮੰਤਰੀ ਜੀ ਨੂੰ ਹਰ ਪਰਕਾਰ ਦੀ ਜਾਣਕਾਰੀ ਦਿੰਦਾ ਰਿਹਾ।

ਓਧਰ, ਮਰਿਆਦਾ ਧਾਰੀ ਸਿੰਘਾਂ ਨੇ ਠਾਕੁਰ ਜੀ ਅਤੇ ਉਨ੍ਹਾਂ ਦੀ ਹੋਣ ਵਾਲੀ ਪਤਨੀ ਨੂੰ ਵਿਧੀ ਪੂਰਵਕ ਅੰਮ੍ਰਿਤ ਛਕਾ, ਗੰਢ ਚਤਰਾਵਾ ਕਰ ਦਿੱਤਾ।

ਤੀਸਰੇ ਗਰੁਪ ਵਿਚ ਤਿੰਨ ਕੁ ਜੋੜੇ ਹੋਰ ਵੀ ਗਿਣਨ ਯੋਗ ਹਨ: ਇਕ ਹੈ ਇੰਗਲੈਂਡ ਰਹਿੰਦੇ ਲੰਡਨ ਦੇ ਵਸਨੀਕ ਸੰਤ ਤਰਲੋਚਨ ਸਿੰਘ ਜਿਸ ਨਾਲ ਸੰਤ ਮੇਲਾ ਸਿੰਘ ਜੱਬਲਪੁਰ (ਐਮ. ਪੀ.) ਦੀ ਲੜਕੀ ਵਿਆਹੀ ਜਾ ਰਹੀ ਹੈ। ਦੂਜਾ ਹੈ ਮਹਾਰਾਜ ਬੀਰ ਸਿੰਘ ਜੀ ਦਾ ਡਰਾਈਵਰ ਗੁਰਮੁਖ ਸਿੰਘ ਜਿਸ ਨਾਲ ਸੰਤ ਰਣਧੀਰ ਸਿੰਘ ਜੌੜਕੀਆਂ ਵਾਲੇ ਦੀ ਪੁੱਤਰੀ ਫੇਰੇ ਲੈ ਰਹੀ ਹੈ ਅਤੇ ਤੀਜਾ ਹੈ ਗਵਾਲੀਅਰ ਦੇ ਸੂਬਾ ਰਤਨ ਸਿੰਘ ਜੀ ਦਾ ਸਪੁਤਰ ਸ੍ਰੀ ਸਰਬਜੀਤ ਸਿੰਘ ਜੋ ਦਿੱਲੀ ਦੇ ਸੰਤ ਸਤਨਾਮ ਸਿੰਘ ਦੀ ਬੇਟੀ ਵਿਆਹ ਰਿਹਾ ਹੈ।

ਤੀਜੇ ਗਰੁਪ ਨੇ ਲਾਵਾਂ ਲੈਣ ਲਈ ਉਠਣਾ ਹੀ ਸੀ ਕਿ ਸਤਿਗੁਰੂ ਜੀ ਨੇ ਇਸ਼ਾਰਾ ਕਰਕੇ, ਮੋਨੇ ਸਰਦਾਰ ਸ੍ਰੀ ਅਮਰੀਕ ਸਿੰਘ ਨੂੰ ਬੁਲਾ ਲਿਆ। ਇਹੋ ਸੀ ਜਿੰਨੇ ਬਿਨਾ ਆਗਿਆ ਸਤਿਗੁਰਾਂ ਦੀ ਫੋਟੋ ਲਈ ਸੀ। ਉਸ ਨੂੰ ਕੈਮਰਾ ਅਤੇ ਇਕ ਦੀ ਥਾਂ ਦੋ ਫਿਲਮਾਂ ਮਿਲ ਗਈਆਂ ਸਨ। ਸਤਿਗੁਰੂ ਜੀ ਨੇ ਅਮਰੀਕ ਸਿੰਘ ਦੇ ਮਾਨਸਿਕ ਜ਼ਖਮਾਂ ਉਤੇ ਕ੍ਰਿਪਾ ਅਤੇ ਪਿਆਰ ਦੀ ਮਲ੍ਹਮ ਲਾਉਣ ਲਈ ਪੁਛਿਆ :

"ਹੁਣ ਤਾਂ ਤੁਸੀਂ ਗੁੱਸੇ ਨਹੀਂ ਨ ?"

"ਨਹੀਂ ਸਤਿਗੁਰੋ, ਮੇਰੀ ਕੋਈ ਨਾਰਾਜ਼ਗੀ ਨਹੀਂ। ਪਰ, ਮੈਨੂੰ ਮੇਰੀ ਹੀ ਫਿਲਮ ਦੇਣ ਦੀ ਕਿਰਪਾ ਕਰੋ।"

"ਨਹੀਂ, ਇਹ ਗੱਲ ਨਹੀਂ ਹੋਣੀ। ਅਵੱਗਿਆ ਦਾ ਨਬੇੜਾ ਤਾਂ ਇੰਜ ਹੀ ਹੋਵੇਗਾ।" ਅਮਰੀਕ ਸਿੰਘ ਦੇ ਇਸਰਾਰ ਨੂੰ ਸਤਿਗੁਰੂ ਜੀ ਦੀ ਪ੍ਰੇਮ ਪੂਰਵਕ ਦ੍ਰਿੜ੍ਹਤਾ ਨੇ ਜਿੱਤ ਲਿਆ।

ਅਜੇ ਵਿਆਹ ਕਰਵਾਣ ਵਾਲੀ ਤੀਜੀ ਲਾਈਨ ਉੱਠੀ ਨਹੀਂ ਸੀ ਕਿ ਮੈਂ ਮਹਾਰਾਜ ਬੀਰ ਸਿੰਘ ਜੀ ਨੂੰ ਪੁੱਛਿਆ : ਬੀਬੀ ਦੇ ਪਿਤਾ ਦਾ ਕੀ ਨਾਮ ਹੈ, ਜਿਸ ਨੇ ਆਪ ਦਾ ਕੁੜਮ ਬਣਨਾ ਹੈ ?

"ਪਤਾ ਨਹੀਂ ਅਜੇ।"

"ਬੀਬੀ ਦਾ ਆਪਣਾ ਨਾਮ ?"

"ਇਹ ਵੀ ਨਹੀਂ ਮਾਲੂਮ ! ਹਾਂ, ਏਨਾ ਪਤਾ ਜ਼ਰੂਰ ਹੈ ਕਿ ਇਹਨਾਂ ਦਾ ਪਿੰਡ ਭਾਈ ਕਾ ਕੋਠਾ ਹੈ, ਜ਼ਿਲ੍ਹਾ ਫਰੀਦਕੋਟ ਵਿਚ !

ਮਹਾਰਾਜ ਜੀ ਨੇ ਆਪਣੀ ਅਣਜਾਣਤਾ ਦੀ ਇਕ ਮਖੌਲੀਆ ਗੱਲ ਵੀ ਮੇਰੇ ਨਾਲ ਕਰ ਦਿੱਤੀ । ਮੇਰੇ ਲਈ ਅੱਗੇ ਪੁੱਛਣ ਦੀ ਗੁੰਜਾਇਸ਼ ਹੀ ਨਹੀਂ ਸੀ ।

ਗੁਰੂ ਕੇ ਮੰਚ ਤੋਂ ਮੈਨੂੰ ਇਹ ਵੀ ਪਤਾ ਲਗਾ ਕਿ ਇਹਨਾਂ 66 ਜੋੜਿਆਂ ਵਿਚੋਂ 8-10 ਜੋੜਿਆਂ ਦੇ ਮਾਪਿਆਂ ਨੂੰ ਪਰਸਪਰ ਸੰਬੰਧਾਂ ਦਾ ਪਤਾ ਰਾਤੀਂ 11-12 ਵਜੇ ਹੀ ਲਗਾ ਜਦੋਂ ਸਤਿਗੁਰੂ ਜੀ ਵਲੋਂ ਹੁਕਮ ਹੋ ਗਿਆ । ਲੰਡਨ ਵਾਲੇ ਸੰਤ ਤਰਲੋਚਨ ਸਿੰਘ ਨੂੰ ਆਪਣੇ ਵਿਆਹ ਬਾਰੇ, ਰਾਤੀਂ ਸਤਿਗੁਰਾਂ ਦੇ ਹੁਕਮ ਦੁਆਰਾ ਹੀ ਪਤਾ ਲਗਾ । ਤਰਲੋਚਨ ਸਿੰਘ ਅਤੀ ਸੁੰਦਰ ਪਰ ਖੁਲ੍ਹੇ ਲੰਮੇ ਦਾੜ੍ਹੇ ਵਾਲਾ ਤੇ ਵਲਾਇਤ ਰਹਿੰਦਾ ਵੀ ਵੱਡੀ ਸੋਧ ਮਰਿਆਦਾ ਦਾ ਧਾਰਨੀ ਹੈ । ਇਹਦੇ ਨਾਲ ਵਿਆਹੀ ਜਾਣ ਵਾਲੀ ਸੰਤ ਮੇਲਾ ਸਿੰਘ ਦੀ ਲੜਕੀ ਬੀ. ਐਸ. ਸੀ. ਹੈ । ਲੜਕਾ ਲੰਡਨ ਵਿਚ ਕਿਸੇ ਕੰਪਿਊਟਰ ਕੰਪਨੀ ਵਿਚ ਕੰਮ ਕਰਦਾ ਹੈ ।

ਦੁਪਹਿਰੇ ਮੈਨੂੰ ਤਰਲੋਚਨ ਸਿੰਘ ਨੇ ਆਪ ਹੀ ਕਿਹਾ : ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਮੇਰੇ ਤੇ ਮਹਾਨ ਕਿਰਪਾ ਕੀਤੀ ਹੈ । ਮੈਨੂੰ ਸੁੰਦਰ, ਸੁਸ਼ੀਲ ਤੇ ਸੁਸੰਕ੍ਰਿਤ ਲੜਕੀ ਮਿਲ ਗਈ ਹੈ । ਮੈਨੂੰ ਯਕੀਨ ਹੈ ਕਿ ਸਾਡਾ ਜੀਵਨ ਸੁਖਾਵਾਂ, ਸਨੇਹ ਅਤੇ ਸੁਹਿਰਦਤਾ ਭਰਿਆ ਬੀਤੇਗਾ ।

8.04 ਤੇ ਠਾਕੁਰ ਜੀ ਵਾਲਾ ਬੈਚ ਲਾਵਾਂ ਫੇਰੇ ਲੈਣ ਲਈ ਉਠਿਆ । ਹਾਲ ਵਿਚ ਕੌਤੂਹਲ ਦੀ ਸਿਖਰ ਸੀ । ਮੈਨੂੰ ਸਤਿਗੁਰੂ ਜੀ ਵਲੋਂ ਇਕ ਖਾਸ ਕੰਮ ਕਰਨ ਦੀ ਆਗਿਆ ਹੋ ਗਈ । ਮੈਂ ਉਠਣ ਲੱਗਾ ਤਾਂ ਠਾਕਰ ਸ਼ਮਸ਼ੇਰ ਸਿੰਘ ਜੀ ਨੇ ਮੈਨੂੰ ਅੱਧੀ ਲਾਂਵ ਦੇ ਸਮੇਂ ਲਈ ਰੋਕ ਲਿਆ ।

## ਕੋਠੀ ਵਿਚ ਦਰਸ਼ਨ

ਜਦੋਂ 10.15 ਦਿਨੇ ਮੈਂ ਕੋਠੀ ਪੁੱਜਾ ਤਾਂ ਸੱਚੇ ਪਾਤਸ਼ਾਹ ਕੋਠੀ ਦੇ ਆਪਣੇ ਕਮਰੇ ਵਿਚ ਬੈਠੇ ਭੋਜਨ ਅਚਵ ਰਹੇ ਸਨ । ਬਾਹਰ ਸੇਠ ਤਰਲੋਕ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਬੇਬੇ ਦਲੀਪ ਕੌਰ ਜੀ ਸਫ਼ਾਂ ਉਤੇ ਬੈਠੇ ਹੋਏ ਸਨ । ਸਤਿਗੁਰੂ ਜੀ ਪਰਸ਼ਾਦ ਛਕਣ ਲਈ ਆਸਣ ਤੇ ਬੈਠ ਗਏ ਅਤੇ ਮਹਾਰਾਜ ਜੀ ਵੀ ਆਪਣੇ ਥਾਲੇ ਉਠਾਈ ਬਾਹਰ ਵਿਛਾਏ ਗਏ ਆਸਣਾਂ ਤੇ ਆ ਬੈਠੇ । ਅਨੰਦ ਕਾਰਜ ਤੋਂ ਪਿਛੋਂ ਜਿਵੇਂ ਠਾਕਰ ਜੀ ਵੀ ਪਹਿਲੀ ਵਾਰ ਆਏ ਸਨ । ਛੋਟੇ ਠਾਕਰ ਪਹਿਲਾਂ ਦੇ ਹੀ ਏਥੇ ਸਨ । ਇਸ ਮੌਕੇ ਮੈਂ ਸਭਨਾਂ ਨੂੰ ਮੁਬਾਰਕ ਦਿੱਤੀ । ਪਰ ਸ਼ਾਇਦ ਉਨ੍ਹਾਂ ਦੇ ਦਰਮਿਆਨ ਕੋਈ ਗੰਭੀਰ ਮਸਲਾ ਸੀ, ਮੈਨੂੰ ਹੁੰਗਾਰੇ ਵਿਚ ਕੋਈ ਸ਼ਬਦ ਨਹੀਂ ਸੁਣਾਈ ਦਿੱਤਾ ।

ਸਤਿਗੁਰੂ ਜੀ ਮੈਨੂੰ ਤਕ ਹੈਰਾਨ ਅਤੇ ਪ੍ਰਸੰਨ ਜ਼ਰੂਰ ਹੋਏ ਕਿ ਮੈਂ ਜ਼ਿੰਮੇ ਲਗਾ ਲਟਕਵਾਂ ਜਿਹਾ ਕੰਮ ਜਲਦੀ ਭੁਗਤਾ ਕੇ ਆ ਗਿਆ ਸਾਂ ।

ਠਾਕੁਰ ਜੀ ਨੇ ਐਨ ਇਸ ਮੌਕੇ, ਹੋਣ ਵਾਲੇ ਕੁਝ ਖਰਚੇ ਗਿਣਾ ਕੇ ਸਤਿਗੁਰੂ ਜੀ ਨੂੰ ਪੁੱਛਿਆ : 3000/- ਦੀ ਥੁੜ ਹੈ ਜੇ ਹੁਕਮ ਹੋਵੇ ਤਾਂ ਪੂਰਬੇ ਤੋਂ ਲੈ ਲਵਾਂ ? ਸਤਿਗੁਰਾਂ ਬਚਨ ਕੀਤਾ : ਪੂਰਬੇ ਨੂੰ ਪੁੱਛਣ ਦੀ ਲੋੜ ਨਹੀਂ । ਏਥੇ ਸਾਡੀਆਂ ਜੁ ਇਸ ਮੌਕੇ ਦੇਣਦਾਰੀਆਂ ਹਨ, ਉਹ ਦੇ ਕੇ ਉਸ ਪਾਸ ਮਸਾਂ 3000/- ਹੀ ਬਚਣਗੇ, ਅਤੇ ਉਹ ਅਸਾਂ ਲੁਧਿਆਣੇ ਦੇ ਜਾਣੇ ਹਨ, ਅਗੇ ਗੁਰੂ ਆਸਰੇ ?

ਸਤਿਗੁਰੂ ਜੀ 10.30 ਤਕ ਪ੍ਰਸ਼ਾਦ ਛਕ ਕੇ ਆਪਣੇ ਕਮਰੇ ਵਿਚ ਆਰਾਮ ਲਈ ਜਾਣ ਲਗੇ ਤਾਂ ਗੁਲਜ਼ਾਰ ਸਿੰਘ ਸਾਬਕਾ ਸੇਵਕ ਨੇ ਆਣ ਆਖਿਆ : ਸੱਚੇ ਪਾਤਸ਼ਾਹ ਇਕ ਬੀਬੀ ਬੰਬਈਓਂ ਆਈ ਹੈ, ਦਰਸ਼ਨ ਕਰਨਾ ਚਾਹੁੰਦੀ ਹੈ ? "ਇਹੋ ਗੱਲ ਮੈਨੂੰ ਪਹਿਲਾਂ ਵੀ ਕਿਸੇ ਨੇ ਕਹੀ ਸੀ, ਮੈਂ ਓਦੋਂ ਹੀ ਲੈ ਆਉਣ ਲਈ ਆਖਿਆ ਸੀ । ਹੁਣ ਮੈਂ ਕੋਈ ਗੱਲ ਨਹੀਂ ਕਰਨੀ, ਜ਼ਰਾ ਆਰਾਮ ਕਰਨਾ ਹੈ । ਸਤਿਗੁਰਾਂ ਵਕਫ਼ਾ ਦੇ ਕੇ ਸਾਂਝਾ ਬਚਨ ਕੀਤਾ : ਵਕਤ ਅਗੇ ਹੀ ਬੜਾ ਪੀਚਵਾਂ ਹੁੰਦਾ ਹੈ, ਵਿਚੋਂ ਨਵੇਂ ਤੋਂ ਨਵੇਂ ਪ੍ਰੋਗਰਾਮ ਬਣ ਕੇ ਆ ਜਾਂਦੇ ਹਨ ! ਲੰਘਣਾ ਸਭ ਕੁਝ ਏਸੇ ਸਰੀਰ ਵਿਚੋਂ ਹੁੰਦਾ ਹੈ !!

## ਕਮਰਾ ਨੰ: 69 ਮੂਹਰੇ

ਫੇਰ ਸਤਿਗੁਰਾਂ ਦੇ ਦਰਸ਼ਨ ਨਵੀਂ ਕੋਠੀ ਦੇ 69 ਨੰ: ਕਮਰੇ ਵਿਚੋਂ ਨਿਕਲਦਿਆਂ ਹੋਏ, ਸਮਾਂ 1.30 ਦੁਪਹਿਰ ਦਾ ਸੀ । ਜਾਪਦਾ ਹੈ ਜਿਵੇਂ ਕਾਹਲੀ ਦਾ ਪ੍ਰੋਗਰਾਮ ਬਦਲ ਗਿਆ ਹੋਵੇ । ਸਤਿਗੁਰੂ ਜੀ ਤਾਜ਼ਾ ਤਾਜ਼ਾ, ਗੁਲਾਬ ਦੇ ਫੁੱਲ ਵਾਂਗ ਟਹਿਕੇ ਮਹਿਕੇ, ਚਿੱਟੇ ਖੱਦਰ ਦੇ ਬਸਤਰਾਂ ਵਿਚ ਸਜਦਿਆਂ, ਖਾਕੀ ਕਪੜੇ ਦਾ ਜੋੜਾ ਪਹਿਨੀ ਅੰਦਰੋਂ ਬਾਹਰ ਆਏ । ਵਿਹੜੇ ਦੇ ਫਰਸ਼ ਤੇ ਖੜ੍ਹੇ ਬਹੁਤ ਸਾਰੇ ਨਰ ਨਾਰ ਇਹਨਾਂ ਦਰਸ਼ਨਾਂ ਨੂੰ ਉਡੀਕਦੇ ਸਨ । ਸਭ ਨੇ ਚਰਨ ਸਪਰਸ਼ ਕਰਨੇ ਚਾਹੇ ਪਰ ਹੁਕਮ ਹੋਇਆ : ਏਥੋਂ ਹੀ ਮੱਥਾ ਟੇਕ ਲਓ, ਕੱਲੇ ਕੱਲੇ ਜੋਗਾ ਵਕਤ ਨਹੀਂ । ਅਤੇ ਆਪ ਰਵਾਂ ਰਵੀਂ ਪੁਰਾਣੀ ਕੋਠੀ ਨੂੰ ਹੋ ਗਏ ।

ਫੇਰ ਦਰਸ਼ਨ 2.30 ਵਜੇ ਹੋਏ ਜਦੋਂ ਗੁਰਮੁਖ ਸਿੰਘ ਦੁਆਰਾ ਚਲਾਈ ਜਾਂਦੀ ਕਾਰ ਵਿਚ, ਮਾਤਾ ਜੀ ਅਤੇ ਪੂਰਬਾ ਨੂੰ ਨਾਲ ਬਿਠਾਲ ਕੇ ਮੁਸਕਰਾਂਦੇ ਹੋਏ ਅਛੋਪਲੇ ਕਟਾਣੀ ਦੇ ਰਾਹੇ ਪੈ ਗਏ ।

ਹੁਣ ਏਥੇ ਕਿਸੇ ਕੀ ਕਰਨਾ ਹੈ ! ਨਾਮਧਾਰੀ ਕੰਧਾਂ ਦੇ ਪ੍ਰੇਮੀ ਨਹੀਂ ਪ੍ਰਤੱਖ ਸਤਿਗੁਰੂ ਦੇ ਆਸ਼ਕ ਹਨ ! ਸ਼ਾਮ ਤਕ ਬਸਾਂ ਸੰਗਤਾਂ ਨੂੰ ਨਸਾ ਕੇ ਘਰਾਂ ਵਲ ਲੈ ਜਾਣਗੀਆਂ । ਮੈਂ ਆਪਣੀ ਨੂੰਹ ਅਤੇ ਪੁੱਤਰੀ ਕਾਰਨ ਉਦਾਸ ਹੋ ਰਹੇ ਭੈਣੀ ਸਾਹਿਬ ਵਿਚ ਰਹਿਣ ਲਈ ਮਜਬੂਰ ਹਾਂ !

**18 ਅਕਤੂਬਰ 1980, ਸ਼ਨੀਵਾਰ**
**ਵਾਪਸੀ ਭੈਣੀ ਸਾਹਿਬ ਤੋਂ**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੱਜ ਸਵੇਰੇ 7 ਵਜੇ ਦਿਲੀਓਂ ਬੈਂਕੋਕ ਲਈ

ਹਵਾਈ ਉਡਾਰੀ ਮਾਰ ਚੁੱਕੇ ਹੋਣਗੇ । ਨਾਲ ਹੋਣਗੇ ਸਨਮਾਨ ਯੋਗ ਮਾਤਾ ਜੀ, ਸ. ਸੁਰਿੰਦਰ ਸਿੰਘ ਮਨਚੰਦਾ ਤੇ ਮਹਿੰਦਰ ਸਿੰਘ ਪੂਰਬਾ !

ਅਸਾਂ ਵੀ 8 ਵਜੇ ਲੁਧਿਆਣੇ ਲਈ ਬਸ ਫੜ ਲਈ। ਭੈਣੀ ਸਾਹਿਬ ਦੇ ਮੁਸਤਕਿਲ ਵਾਸੀ ਏਨੇ ਵਡੇ ਮੇਲੇ ਪਿਛੋਂ ਉਦਾਸੀਆਂ-ਉਬਾਸੀਆਂ ਦੇ ਗੇੜ ਵਿਚ ਹੋਣਗੇ।

ਬਾਰਾਂ ਦਿਨਾ ਭੈਣੀ ਸਾਹਿਬ ਨਿਵਾਸ ਤੋਂ ਮੇਰੀ ਵੱਡੀ ਨੂੰਹ ਜੋਗਿੰਦਰ ਕੌਰ ਅਤੇ ਛੋਟੀ ਲੜਕੀ ਜਸਕਿਰਨ ਬੜੀਆਂ ਪ੍ਰਸੰਨ ਸਨ ।

## ਅਪੁੱਛਿਆ ਦਾਨ ਦੇਵਕਾ

ਸਬਬ ਨਾਲ ਸੰਤ ਪੂਰਬਾ ਦੀ ਸਾਲੇਹਾਰ, ਸੰਤ ਕਰਨੈਲ ਸਿੰਘ ਦੀ ਪਤਨੀ, ਮੇਰੀ ਭਤੀਜੀ. ਮਿੱਤਰ ਨਿਰੰਜਣ ਸਿੰਘ ਕਰੀਵਾਲਾ ਦੀ ਲੜਕੀ ਬੀਬੀ ਅਮਰਜੀਤ ਮੇਰੇ ਵਾਲੀ ਬਸ ਵਿਚ ਹੀ ਜਾ ਰਹੀ ਸੀ। ਸੀਟ ਵਟਾ ਕੇ ਮੇਰੇ ਕੋਲ ਆ ਬੈਠੀ। ਚਲਦੀ ਗੱਲੇ, ਉਸ ਨੇ ਸਤਿਗੁਰੂ ਜੀ ਪ੍ਰਤੀ ਕ੍ਰਿਤਗਤਾ ਪਰਗਟ ਕਰਦਿਆਂ ਮੈਨੂੰ ਦੱਸਿਆ ਕਿ ਸਤਿਗੁਰੂ ਜੀ ਨੇ ਉਹਦੇ ਸਹੁਰੇ ਸੰਤ ਲਾਲ ਸਿੰਘ ਜੀ ਨੂੰ 60,000/- (ਸੱਠ ਹਜ਼ਾਰ) ਰੁਪੈਆ ਨਗਰਾਣੇ ਬੇੜ (ਸਰਸਾ) ਤੇ ਜ਼ਮੀਨ ਖਰੀਦਣ ਵਾਸਤੇ, ਦੋ ਤਿੰਨ ਸਾਲ ਹੀ ਪਹਿਲਾਂ ਉਧਾਰ ਬਖਸ਼ਿਆ। ਉਸ ਰਕਮ ਨਾਲ ਅਸਾਂ 25 ਏਕੜ ਵਧੀਆ ਜ਼ਮੀਨ ਖਰੀਦੀ। ਇਸ ਕਿਰਪਾ ਨੇ ਸਾਨੂੰ ਉੱਚਾ ਉਠਣ ਵਿਚ ਬੜੀ ਸਹਾਇਤਾ ਕੀਤੀ। ਰਕਮ ਅਸਾਂ ਹੋਲੀ ਹੋਲੀ ਵਾਪਸ ਕਰ ਦਿੱਤੀ ਹੈ। ਦਸ ਹਜ਼ਾਰ ਅਜੇ ਵੀ ਸਾਡੇ ਸਿਰ ਤੇ ਹੈ। ਪਰ ਸਾਨੂੰ ਕਦੇ ਪੁਛਿਆ ਨਹੀਂ ਗਿਆ।

ਐਸੇ ਗੁਰ ਕਉ ਬਲਿ ਬਲਿ ਜਾਈਐ...

## ਲਾਂਗਰੀ ਸਿੰਘਾਂ ਦੀ ਨਾਮਾਵਲੀ

ਗੁਰੂ ਘਰ ਵਿਚ ਲੰਗਰ ਦੀ ਬੜੀ ਮਹਾਨਤਾ ਹੈ। ਸ੍ਰੀ ਭੈਣੀ ਸਾਹਿਬ ਵਿਚ ਤਾਂ ਲੰਗਰ 1861 ਈ: ਤੋਂ ਚਲਦਾ ਆ ਰਿਹਾ ਹੈ। ਸੱਚੇ ਅਰਥਾਂ ਵਿਚ ਸਦਾ ਬਰਤ। 24 ਘੰਟੇ ਅੰਨ ਪ੍ਰਸਾਦ ਮਿਲ ਜਾਂਦਾ ਹੈ। ਚੌਧੇ ਦੇ ਕਾਲ ਸਮੇਂ ਬਾਗੜ ਦੀ ਧਰਤੀ ਏਥੇ ਹੀ ਆ ਢੁਕੀ ਸੀ, ਪਰ ਖਿੜੇ ਮਥੇ ਦਾਲਾ ਪ੍ਰਸਾਦਾ ਹਰ ਕਿਸੇ ਲਈ ਸੀ।

ਮੇਲੇ ਦੇ ਦਿਨਾਂ ਵਿਚ ਲੋਹਾਂ ਵਧੇਰੇ ਬੀੜ ਦਿੱਤੀਆਂ ਜਾਂਦੀਆਂ ਹਨ। ਦਾਲੇ, ਵਧੇਰੇ ਚੁਲ੍ਹੇ ਬਣਾ ਕੇ ਚਾੜ੍ਹੇ ਜਾਂਦੇ ਹਨ। ਮੇਰਾ ਜੀ ਕਰਦਾ ਰਹਿੰਦਾ ਹੈ ਇਨ੍ਹਾਂ ਬੁਨਿਆਦੀ ਸੇਵਕਾਂ ਦੀ ਹਰ ਵੇਲੇ ਨਾਮਾਵਲੀ ਅੰਕਤ ਕਰਾਂ, ਪਰ ਮੈਨੂੰ ਕਦੇ ਲੰਗਰ ਸੇਵਕਾਂ ਦੀ ਫਹਿਰਿਸਤ ਨਹੀਂ ਮਿਲਦੀ। ਇਸ ਵਾਰ ਇਹ ਲਿਸਟ ਸੰਤ ਧਰਮਪਾਲ ਸਿੰਘ ਮੰਡੀ (ਹਿਮਾਚਲ) ਨੇ ਬਣਾ ਕੇ ਦਿੱਤੀ, ਉਸ ਦੇ ਧੰਨਵਾਦ ਨਾਲ ਇਤਿਹਾਸ ਦੇ ਲਾਭ ਨੂੰ ਮੁਖ ਰਖ, ਏਥੇ ਉਹ ਫਹਿਰਿਸਤ ਦੇ ਰਿਹਾ ਹਾਂ :

1. ਸੰਤ ਹਰਨਾਮ ਸਿੰਘ ਜੀ ਸੇਵਾ ਸ਼ਰੋਮਣੀ ਭੈਣੀ ਸਾਹਿਬ
2. ਸੰਤ ਭਗਤ ਸਿੰਘ ਭੈਣੀ ਸਾਹਿਬ
3. ਭਾਈ ਦਰਸ਼ਨ ਸਿੰਘ ਜੀ (ਕਥਾ ਵਾਚਕ ਵੀ) ਭੈ: ਸਾ:

4. ਸੰਤ ਕਿਰਪਾਲ ਸਿੰਘ ਭੈਣੀ ਸਾਹਿਬ
5. ਸੰਤ ਚੰਨਣ ਸਿੰਘ ਭੈਣੀ ਸਾਹਿਬ
6. ਸੰਤ ਮਨਜੀਤ ਸਿੰਘ ਦਿੱਲੀ (ਮੰਡੀ ਵਾਲਾ)
7. ਸੰਤ ਸਰਬਜੀਤ ਸਿੰਘ ਪਠਾਨਕੋਟ
8. ਸੰਤ ਸੁਖਦੇਵ ਸਿੰਘ ਮੁਠੱਡਾ ਕਲਾਂ
9. ਸੰਤ ਕਰਤਾਰ ਸਿੰਘ ਭੈਣੀ ਸਾਹਿਬ
10. ਸੰਤ ਸਾਧੂ ਸਿੰਘ ਪਿੰਡ ਓਟੂ (ਸਰਸਾ)
11. ਸੰਤ ਜੋਗਿੰਦਰ ਸਿੰਘ ਝਿੱਕਾ
12. ਸੰਤ ਪ੍ਰੀਤਮ ਸਿੰਘ ਝਿੱਕਾ
13. ਸੰਤ ਮਹਿੰਦਰ ਸਿੰਘ ਮਹਿਤਪੁਰਾ
14. ਸੰਤ ਰਾਇਆ ਸਿੰਘ ਧਰਮਕੋਟ (ਝੋਕਾ)
15. ਸੰਤ ਜੁਗਿੰਦਰ ਸਿੰਘ ਯੂ. ਪੀ.
16. ਸੰਤ ਸੂਰਤਾ ਸਿੰਘ ਸੰਤ ਨਗਰ
17. ਮਹੰਤ ਦਰਸ਼ਨ ਸਿੰਘ ਅੰਮ੍ਰਿਤਸਰ ਵਾਲੇ
18. ਸੰਤ ਕਰਤਾਰ ਸਿੰਘ
19. ਸੰਤ ਦਲੀਪ ਸਿੰਘ
20. ਸੰਤ ਹਜ਼ਾਰਾ ਸਿੰਘ ਝੋਕਾ
21. ਸੰਤ ਜੀਵਨ ਸਿੰਘ
22. ਸੰਤ ਦਿਆਲ ਸਿੰਘ ਨਕੋੜਾ
23. ਸੰਤ ਮਹਿੰਦਰ ਸਿੰਘ ਭੈਣੀ ਸਾਹਿਬ

**19 ਅਕਤੂਬਰ 1980, ਐਤਵਾਰ**
**ਨਵੀਂ ਦਿੱਲੀ**

**ਅਹਿਮ ਦਸਤਾਵੇਜ਼**

ਥਾਈਲੈਂਡ ਦੇ ਮਹਾ ਮਹਿਮ ਡਾ: ਸੁਚਾਟ ਨੇ 'ਹੁਫ਼ਾ ਸਵੱਨ' ਅਰਥਾਤ ਆਪਣੀ ਕਾਲੋਨੀ 'ਧਰਮ ਧਰਤੀ' ਵਿਚ ਕੌਮਾਂਤਰੀ ਧਰਮ ਅਤੇ ਸ਼ਾਂਤੀ ਬਾਰੇ ਇਕ ਕਾਨਫਰੰਸ ਦਾ ਉਦਘਾਟਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਅੱਜ ਹੀ ਕਰਵਾਣਾ ਸੀ। ਆਪ ਜੀ ਇਸੇ ਵਿਸ਼ੇਸ਼ ਕਾਰਜ ਹਿਤ ਕੱਲ੍ਹ ਦੇ ਬੈਂਕੋਕ ਪਧਾਰੇ ਹੋਏ ਹਨ। ਦੋ ਦਿਨ ਪਹਿਲਾਂ ਹੀ ਦਿਤੇ ਗਏ, ਸੇਠ ਤਰਲੋਕ ਸਿੰਘ ਦੁਆਰਾ 'ਸੁਆਗਤ ਪੱਤਰ' ਅਤੇ ਇਸ ਦੇ ਉੱਤਰ ਦੇ ਸ਼ਬਦ ਹੇਠਾਂ ਲਿਖ ਰਿਹਾ ਹਾਂ। ਅੱਜ ਦੇ ਦਿਨ ਹੀ ਇਹ ਪੱਤਰ ਇਕ ਵਿਸ਼ੇਸ਼ ਸਮੇਂ ਤੇ ਹਜ਼ਾਰਾਂ ਦੀ ਤਾਦਾਦ ਲੋਕਾਂ ਵਿਚ ਪੜ੍ਹੇ ਗਏ।

## ਸੁਆਗਤ ਪੱਤਰ

ਵੱਲੋਂ ਡਾ: ਸੁਚਾਟ ਡਾਇਰੈਕਟਰ, ਚੇਅਰਮੈਨ
ਇੰਟਰ ਨੈਸ਼ਨਲ ਫੈਡਰੇਸ਼ਨ ਆਫ਼ ਰਿਲੀਜਨਜ਼
ਫਾਰ ਐਟਰਨਲ ਪੀਸ ਆਫ਼ ਵਰਲਡ

ਗੁਰੂ ਦੇਵ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !

ਬੜੀ ਨਮਰਤਾ ਸਹਿਤ ਚਰਨ ਬੰਦਨਾ !

ਮੈਂ ਨਾਚੀਜ਼ ਨੂੰ ਬੜਾ ਮਾਣ ਮਿਲਿਆ ਹੈ ਜੁ ਮੈਨੂੰ ਰਿਲੀਜਨਜ਼ ਡੀਪਾਰਟਮੈਂਟ ਦੇ ਡਾਇਰੈਕਟਰ ਵੱਲੋਂ ਸੰਸਾਰ ਸ਼ਾਂਤੀ ਲਈ ਸਦਭਾਵਨਾ ਰਖਣ ਵਾਲਿਆਂ ਅੱਜ ਦੇ ਇਕੱਠ ਦਾ, ਆਪ ਦੇ ਸੁਆਗਤ ਦਾ ਪ੍ਰਧਾਨ ਬਣਾਇਆ ਗਿਆ ਹੈ।

ਅੱਜ ਅਸੀਂ ਦੁਨੀਆਂ ਦੀ ਸ਼ਾਂਤੀ ਦੀ ਭਾਵਨਾ ਨੂੰ ਲੈ ਕੇ ਇਕੱਠੇ ਹੋਏ ਹਾਂ ਕਿਉਂਕਿ ਦੁਨੀਆਂ ਦੇ ਲੋਕੀਂ ਜੰਗ ਦੇ ਖ਼ਤਰੇ ਨਾਲ ਡਰੇ ਹੋਏ ਹਨ। ਮਨੁਖਾਂ ਦੇ ਵਿਚਾਰ ਗਲਤ ਰਸਤੇ ਤੇ ਜਾ ਰਹੇ ਹਨ। ਦਿਮਾਗ ਹਥਿਆਰ ਬਣਾਣ ਵਿੰਚ ਰੁਝਾ ਹੋਇਆ ਹੈ। ਦਿਲ ਤੇ ਦਿਮਾਗ ਸਥਿਰ ਰਹਿਣ ਦੀ ਭਾਵਨਾ ਲੈ ਕੇ ਦੁਨੀਆਂ ਦੇ ਸਾਜ਼ੋ ਸਾਮਾਨ ਬਣਾਣ ਵਿਚ ਲਗਾ ਹੋਇਆ ਹੈ ਜੋ ਕਿ ਜ਼ਬਰਦਸਤੀ ਵਿਚ, ਜਾਂ ਮਾਰਨ ਵਿਚ ਵੀ ਪਰਹੇਜ਼ ਨਹੀਂ ਕਰਦਾ।

ਏਥੋਂ ਪਤਾ ਲਗਦਾ ਹੈ ਕਿ ਆਦਮੀ ਦਾ ਰਸਤਾ ਪਾਪ ਵਲ ਵਧ ਰਿਹਾ ਹੈ। ਧਰਮ ਪਰਾਇਣ ਲੋਕਾਂ ਪਾਸ ਹਥਿਆਰ ਨਹੀਂ ਹਨ ਪਰ ਧਰਮ ਹੀ ਸਾਡਾ ਹਥਿਆਰ ਹੈ ਜਿਸ ਨੇ ਸਾਨੂੰ ਧਰਵਾਸ ਦਿੱਤੀ ਹੈ। ਅੱਜ ਕਲ੍ਹ ਦੁਨੀਆਂ ਦੇ ਕਈ ਆਗੂ ਲੋਕ ਗਲਤ ਰਸਤੇ ਅਖਤਿਆਰ ਕਰ ਰਹੇ ਹਨ ਜਿਸ ਤਰ੍ਹਾਂ ਕਿ ਜ਼ਿਦਮਜ਼ਿਦੀ ਲੜਾਈ ਨਾਲ ਇਕ ਦੂਜੇ ਦੇ ਬੰਦਿਆਂ ਅਤੇ ਜ਼ਮੀਨ ਤੇ ਕਬਜ਼ਾ ਕਰਨਾ ! ਇਹ ਬਹੁਤ ਸਾਰੇ ਮੁਲਕਾਂ ਦੀਆਂ ਸਰਹੱਦਾਂ ਤੇ ਹੋ ਰਿਹਾ ਹੈ।

ਜਿਸ ਤਰ੍ਹਾਂ ਅਖਾਣ ਹੈ "ਤੂਫ਼ਾਨ ਆਉਣ ਤੋਂ ਪਹਿਲਾਂ ਹਨੇਰੀ ਵਗੈਰਾ ਆਉਂਦੀ ਹੈ," ਹੁਣ ਦੀ ਅਵਸਥਾ ਨੂੰ ਏਸੇ ਤਰ੍ਹਾਂ ਦੀ ਕਹਿ ਸਕਦੇ ਹਾਂ। ਇਹੋ ਜਿਹੀਆਂ ਛੋਟੀਆਂ ਲੜਾਈਆਂ ਹੀ ਭਿਆਨਕ ਜੰਗ ਬਣ ਸਕਦੀਆਂ ਹਨ। ਕਿਉਂਕਿ ਵੱਡੀ ਤਾਦਾਦ ਵਿਚ ਦੁਨੀਆਂ ਦਾ ਦਿਲ ਦਿਮਾਗ਼ ਜ਼ਬਰਦਸਤੀ ਤੇ ਕਲੇਸ਼ ਨਾਲ ਭਰਿਆ ਪਿਆ ਹੈ।

ਅਸਾਂ ਜੋ ਧਰਮੀ ਲੋਕਾਂ ਇਹ ਇਕੱਠ ਕੀਤਾ ਹੈ, ਆਪਣੇ ਸੱਚੇ ਤੇ ਸੁੱਚੇ ਵਿਚਾਰਾਂ ਦੀ ਤਾਕਤ ਨਾਲ ਆਪੋ ਆਪਣੇ ਇਸ਼ਟ ਨੂੰ ਮੰਨਣ ਵਾਲੇ ਆਪਣੇ ਆਪਣੇ ਸਤਿਗੁਰੂ ਅਗੇ ਅਰਦਾਸ ਕਰੀਏ ਕਿ ਉਹ ਸਰਬ ਸ਼ਕਤੀਮਾਨ ਸਾਡੀ ਸੱਚੀ ਤੇ ਸੁੱਚੀ ਦਿਲੀ ਪ੍ਰਾਰਥਨਾ ਨੂੰ ਮੰਨ ਕੇ ਉਹਨਾਂ ਕੁਝ ਬੰਦਿਆਂ ਦੇ ਦਿਲ ਦਿਮਾਗ਼ ਸਵੱਛ ਤੇ ਠੀਕ ਕਰੇ, ਜੋ ਹਰ ਮੁਲਕ ਵਿਚ ਹਨ। ਜਿਨ੍ਹਾਂ ਦੇ ਦਿਲ ਦਿਮਾਗ਼ ਗੁੱਸੇ ਤੇ ਜ਼ਬਰਦਸਤੀ ਕਰਨ ਲਈ ਭਰੇ ਪਏ ਹਨ। ਉਹ ਮਨੁਖਾਂ ਦੀ ਰਹਿਣੀ ਰਹਿਣ, ਉਹਨਾਂ ਦੇ ਦਿਲ ਦਿਮਾਗ਼ ਵਿਚ ਰਹਿਮ ਆਵੇ ਅਤੇ ਮਾਰੂ ਜੰਗਾਂ ਤੋਂ ਹਟ ਕੇ, ਆਪਸ ਵਿਚ ਬੈਠ ਕੇ ਦੁਨੀਆਂ

ਦੀ ਸੁਖ ਸ਼ਾਂਤੀ ਲਈ ਸਲਾਹ ਮਸ਼ਵਰਾ ਕਰਨ ।

ਦੁਨੀਆਂ ਦੀ ਸ਼ਾਂਤੀ ਪੈਸੇ ਨਾਲ, ਹਥਿਆਰਾਂ ਨਾਲ, ਜਾਂ ਆਪਣੀ ਤਾਕਤ ਦੇ ਇਕੱਠ ਨਾਲ ਹੋਣੀ ਸੰਭਵ ਨਹੀਂ । ਅਸਲ ਸੁਖ, ਸਾਡੇ, ਚੰਗਿਆਈ, ਅਸਲੀਅਤ, ਭਾਈਚਾਰਾ, ਪਿਆਰ, ਸੱਚੇ ਤੇ ਸੁੱਚੇ ਖਿਆਲਾਂ ਨਾਲ ਹੋ ਸਕਦਾ ਹੈ ।

ਸੱਚੇ ਪਾਤਸ਼ਾਹ ਜੀ ! ਆਪ ਦੁਨੀਆਂ ਦੀ ਅਸਲ ਸੁਖ ਸ਼ਾਂਤੀ ਦੇ ਮਾਲਿਕ ਹੋ । ਸੰਸਾਰ ਦੀ ਅਮਨ ਸ਼ਾਂਤੀ ਦੇ ਡਾਇਰੈਕਟਰਾਂ ਨੇ ਆਪ ਜੀ ਦੇ ਪਵਿੱਤਰ ਚਰਨ ਕੰਵਲਾਂ ਵਿਚ ਪ੍ਰਾਰਥਨਾ ਕੀਤੀ ਹੈ ਕਿ ਆਪ ਜੀ ਇਸ ਦੁਨੀਆਂ ਦੇ ਅਮਨ ਸ਼ਾਂਤੀ ਦੇ ਅੱਜ ਦੇ ਸਮਾਗਮ ਦੇ ਪ੍ਰਧਾਨ ਬਣੋ । ਆਪ ਜੀ ਜੋ ਕਿਰਪਾ ਕਰਕੇ, ਇਤਨਾ ਕਸ਼ਟ ਉਠਾ ਕੇ, ਪੰਜਾਬ ਦੀ ਧਰਤੀ ਹਿੰਦੁਸਤਾਨ ਵਿਚੋਂ ਸਾਡੀ ਪ੍ਰਾਰਥਨਾ ਮੰਨ ਕੇ ਆਏ ਹੋ, ਸੰਸਾਰ ਦੀ ਅਮਨ ਸ਼ਾਂਤੀ ਦੇ ਸਮਾਗਮ ਦੇ ਡਾਇਰੈਕਟਰਾਂ ਤੇ ਬਹੁਤ ਹੀ ਅਹਿਸਾਨ ਕੀਤਾ ਹੈ ।

ਹੁਣ ਵਕਤ ਆ ਗਿਆ ਹੈ, ਸੁਲੱਖਣੀ ਘੜੀ ਹੈ ਐਸ ਵਕਤ । ਮੈਂ ਨਾਚੀਜ਼ ਆਪ ਜੀ ਦੇ ਪਵਿੱਤਰ ਚਰਨ ਕੰਵਲਾਂ ਵਿਚ ਪ੍ਰਾਰਥਨਾ ਕਰਦਾ ਹਾਂ, ਅੱਜ ਦੇ ਸਮਾਗਮ ਦਾ ਉਦਘਾਟਨ ਦੁਨੀਆਂ ਦੀ ਸੁਖ ਸ਼ਾਂਤੀ ਲਈ ਕਰੋ । (19.10.80)

(ਥਾਈ ਭਾਸ਼ਾ 'ਚੋਂ ਪੰਜਾਬੀ ਵਿਚ ਅਨੁਵਾਦ)

## ਸਵਾਗਤ ਪੱਤਰ ਦਾ ਉੱਤਰ ਅਤੇ ਉਦਘਾਟਨ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ :

ਅੱਜ ਦੇ ਸੁਖ ਸ਼ਾਂਤੀ ਦੇ ਸਮਾਗਮ ਦੇ ਡਾਇਰੈਕਟਰ ਸਾਹਿਬਾਨ, ਵਜ਼ੀਰ ਸਾਹਿਬਾਨ, ਰਾਜਦੂਤ ਸਾਹਿਬਾਨ, ਸਭ ਧਰਮਾਂ ਦੇ ਆਗੂ ਸਜਣ ਗਣ, ਸ਼ਾਂਤੀ ਦੇ ਦੂਤ ਸਾਹਿਬ, ਸੰਸਾਰ ਸੁੱਖ ਸ਼ਾਂਤੀ ਦੇ ਸਮਾਗਮ ਦੇ ਡਾਇਰੈਕਟਰ ਤੇ ਹੋਰ ਸਭ ਸੱਜਣੋ ! ਆਸ਼ੀਰਵਾਦ !!

ਅੱਜ ਮੈਨੂੰ ਤੁਹਾਡੇ ਵਿਚ ਧਰਮ ਦੀ ਧਰਤੀ ਹੁਫ਼ਾ ਸਵੈਂਨ ਵਿਚ ਤੀਜੀ ਵਾਰ ਆਉਣ ਤੇ ਫਿਰ ਖੁਸ਼ੀ ਮਿਲੀ ਹੈ । ਪਹਿਲੀ ਵਾਰ ਮੈਂ ਬੁੱਧ ਅਤੇ ਨਾਮਧਾਰੀ ਸਿੱਖਾਂ ਦੇ ਮੇਲੇ ਸਮੇਂ ਆਇਆ ਸਾਂ, ਦੂਜੀ ਵਾਰ ਸੰਸਾਰ ਅਮਨ ਸ਼ਾਂਤੀ ਦੇ ਭਵਨ (ਹਾਲ) ਦਾ ਨੀਂਹ ਪੱਥਰ ਰਖਣ ਲਈ ਆਇਆ ਸਾਂ ਅਤੇ ਤੀਜੀ ਵੇਰ ਅੱਜ ਦੁਨੀਆਂ ਭਰ ਦੀ ਸੁਖ ਸ਼ਾਂਤੀ ਦੀ ਭਾਵਨਾ ਰੱਖਣ ਵਾਲੇ ਲੋਕਾਂ ਦੇ ਸਮਾਗਮ ਦਾ ਉਦਘਾਟਨ ਕਰਨ ਪਹੁੰਚਾ ਹਾਂ ।

ਮੈਨੂੰ ਡਾ: ਸੁਚਾਟ ਜੁ ਸ਼ਾਂਤੀ ਦੇ ਦੂਤ ਹਨ, ਦੇ ਕਾਰਜ ਵੇਖ ਕੇ ਬੜੀ ਖੁਸ਼ੀ ਹੁੰਦੀ ਹੈ । ਸੰਸਾਰ ਅਮਨ ਸ਼ਾਂਤੀ ਦੇ ਨਿਯਮ ਮੈਨੂੰ ਪਸੰਦ ਹਨ । ਅੱਜ ਸੰਸਾਰ ਨੂੰ ਜ਼ਰੂਰਤ ਹੈ ਕਿ ਧਰਮੀ ਲੋਕਾਂ ਦਾ ਇਕੱਠ ਹੋਵੇ ਅਤੇ ਆਪੋ ਆਪਣੇ ਧਰਮਾਂ ਦੇ ਅਨੁਸਾਰ ਸਭ ਸ਼ਰੇਣੀਆਂ ਦੇ ਲੋਕੀਂ, ਆਪਣੇ ਆਪਣੇ ਇਸ਼ਟਾਂ ਅੱਗੇ ਸੱਚੇ ਦਿਲੋਂ ਪ੍ਰਾਰਥਨਾਵਾਂ ਕਰਨ ਕਿ ਦੁਨੀਆਂ ਵਿਚ ਅਮਨ ਅਤੇ ਸ਼ਾਂਤੀ ਦਾ ਰਾਜ ਹੋਵੇ ।

ਸਭ ਤੋਂ ਪਹਿਲਾਂ ਅਸੀਂ ਸਾਰੇ ਆਪੋ ਆਪਣੇ ਮਨ ਪਵਿੱਤਰ ਤੇ ਸਵੱਛ ਕਰੀਏ । ਸਾਡਾ ਧਰਮ-ਅਵਲੰਬੀਆਂ ਦਾ ਇਕੱਠ ਹੀ ਸੰਸਾਰ ਨੂੰ ਸੁੱਖ ਸ਼ਾਂਤੀ ਦੇ ਸਕਦਾ ਹੈ । ਜੇ ਸਾਡੇ ਮਨ ਸਾਫ਼ ਨਹੀਂ ਹੁੰਦੇ ਤਾਂ ਅਸੀਂ ਇਕ ਦੂਜੇ ਨਾਲ ਜ਼ਿਆਦਤੀ ਵਿਚ ਲਗੇ

ਰਹਿ ਸਕਦੇ ਹਾਂ। ਜੀਵ ਹੱਤਿਆ ਕਰਕੇ ਮਾਸ ਭੱਖੀ ਬਣਦੇ ਹਾਂ ਤਾਂ ਸੰਸਾਰ ਵਿਚ ਸੁਖ ਸ਼ਾਂਤੀ ਕਿਵੇਂ ਹੋਵੇਗੀ।

ਅੱਜ ਮੈਨੂੰ ਇਸ ਗੱਲ ਦੀ ਖੁਸ਼ੀ ਹੋਈ ਹੈ ਕਿ ਜਦੋਂ ਮੈਂ ਸ਼ਾਂਤੀ ਭਵਨ ਦਾ ਨੀਂਹ ਪੱਥਰ ਰੱਖਣ ਆਇਆ ਸਾਂ, ਉਸ ਨਾਲੋਂ ਜ਼ਿਆਦਾ ਤਾਦਾਦ ਵਿਚ ਲੋਕ, ਬਹੁਤੇ ਦੇਸ਼ਾਂ ਦੇ ਰਾਜਦੂਤ ਅਤੇ ਨੁਮਾਇੰਦੇ ਇਸ ਸਮਾਗਮ ਵਿਚ ਹਾਜ਼ਰ ਹਨ। ਇਸ ਤੋਂ ਇਹ ਸਾਬਤ ਹੁੰਦਾ ਹੈ ਜੁ ਧਰਮ ਧਰਤੀ ਤੇ ਸੰਸਾਰ ਅਮਨ ਸ਼ਾਂਤੀ ਦੇ ਸਮਾਗਮ ਨੇ ਸੰਸਾਰ ਦੇ ਸੁਖ ਤੇ ਸ਼ਾਂਤੀ ਲਈ ਜੋ ਕਾਰਜ ਆਰੰਭਿਆ ਹੈ, ਉਹ ਕਾਮਯਾਬੀ ਨਾਲ ਚਲ ਰਿਹਾ ਹੈ। ਇਹ ਸ਼ਲਾਘਾ ਯੋਗ ਉਦਮ ਹੈ। ਉਹ ਦਿਨ ਦੂਰ ਨਹੀਂ ਜਦੋਂ ਇਹ ਆਪਣੀ ਮਨਜ਼ਲ ਤੇ ਪਹੁੰਚ ਜਾਣਗੇ ਅਤੇ ਦੁਨੀਆਂ ਵਿਚ ਸੁਖ ਸ਼ਾਂਤੀ ਵਰਤ ਜਾਵੇਗੀ।

ਸ਼ਾਂਤੀ ਭਵਨ ਦਾ ਕੰਮ ਵੇਖ ਕੇ ਵੀ ਮੈਨੂੰ ਬੜੀ ਤਸੱਲੀ ਹੋਈ ਹੈ। ਦੋ ਸਾਲਾਂ ਵਿਚ ਬਹੁਤ ਕੰਮ ਹੋ ਗਿਆ ਹੈ। ਏਥੋਂ ਪਤਾ ਲਗਦਾ ਹੈ ਕਿ ਜੋ ਕਰਮਚਾਰੀ (ਡਾਇਰੈਕਟਰਜ਼) ਹਨ ਉਹ ਸੱਚੇ ਦਿਲੋਂ ਕੰਮ ਕਰ ਰਹੇ ਹਨ। ਸੰਸਾਰ ਸ਼ਾਂਤੀ ਵਾਸਤੇ ਇਸ ਕੰਮ ਦਾ ਨੇਪਰੇ ਚੜ੍ਹਨਾ ਜ਼ਰੂਰੀ ਹੈ ਅਤੇ ਇਸ ਲਈ ਮਾਇਆ ਦੀ ਬਹੁਤ ਲੋੜ ਹੈ।

ਦੁਨੀਆਂ ਵਿਚ ਜੋ ਲੋਕ ਵੀ ਸੁਖ ਸ਼ਾਂਤੀ ਦੀ ਕਦਰ ਕਰਨ ਵਾਲੇ ਹਨ ਉਹ ਇਸ ਆਰੰਭੇ ਕਾਰਜ ਦੀ ਸੱਚੇ ਦਿਲੋਂ ਪ੍ਰਸੰਸਾ ਕਰਨਗੇ। ਵਧ ਚੜ੍ਹ ਕੇ ਪੈਸਾ ਦੇਣਗੇ ਤਾਕਿ ਸ਼ਾਂਤੀ ਭਵਨ ਦਾ ਕੰਮ ਸਿਰੇ ਚੜ੍ਹ ਜਾਏ।

ਮੈਂ ਨਾਮਧਾਰੀਆਂ ਵਲੋਂ ਵਾਅਦਾ ਦੇ ਸਕਦਾ ਹਾਂ ਕਿ ਸਾਰੀ ਦੁਨੀਆਂ ਦੇ ਨਾਮਧਾਰੀ ਸੰਸਾਰ ਸ਼ਾਂਤੀ ਸਮਾਗਮ ਹੂਫਾ ਸਵੈਂਨ ਦੇ ਇਮਦਾਦੀ ਰਹਾਂਗੇ। ਜਦ ਤਕ ਇਹ ਦੁਨੀਆਂ ਦੇ ਅਮਨ ਲਈ ਕੰਮ ਕਰ ਰਹੇ ਹਨ ਤੇ ਇਹਨਾਂ ਦੇ ਆਗੂ ਡਾਕਟਰ ਸੁਚਾਟ, ਜੁ ਸ਼ਾਂਤੀ ਦੇ ਦੂਤ ਹਨ, ਇਸ ਦੀ ਪ੍ਰਤੀਨਿਧਤਾ ਕਰਦੇ ਹਨ। ਡਾ: ਸੁਚਾਟ ਨੌਜਵਾਨ ਹਨ, ਅਕੇਵੇਂ ਥਕੇਵੇਂ ਤੋਂ ਦੂਰ ਹਨ, ਸੱਚੇ ਮਨੋਂ ਤਿਆਗੀ ਤੇ ਸੁਖ ਸ਼ਾਂਤੀ ਦੇ ਮੁਦਈ ਹਨ ਅਤੇ ਇਸ ਲਈ ਕੰਮ ਕਰ ਰਹੇ ਹਨ। ਕੁਦਰਤ ਵਲੋਂ ਇਨ੍ਹਾਂ ਨੂੰ ਬੜੀ ਸ਼ਕਤੀ ਪ੍ਰਾਪਤ ਹੈ ਤੇ ਥਾਈਲੈਂਡ ਦੀ ਧਰਤੀ ਨੂੰ ਅਕਾਲ ਪੁਰਖ ਨੇ ਇਹ ਹੀਰਾ ਪ੍ਰਦਾਨ ਕੀਤਾ ਹੈ। ਆਸ ਹੈ ਤੁਹਾਡੇ ਸਭ ਦੇ ਮਿਲਵਰਤਣ ਨਾਲ ਇਹ ਸੰਸਾਰ ਵਿਚ ਸੁਖ ਸ਼ਾਂਤੀ ਦਾ ਵਾਤਾਵਰਣ ਸਿਰਜ ਸਕਣਗੇ। ਸਾਨੂੰ ਸਭ ਨੂੰ ਚਾਹੀਦਾ ਹੈ ਕਿ ਇਹਨਾਂ ਦਾ ਇਸ ਸ਼ੁਭ ਕਾਰਜ ਵਿਚ ਹੱਥ ਵਟਾਈਏ।

ਸਾਡੇ ਸਾਰਿਆਂ ਦੀ ਸਵੱਛ ਮਨੋਂ ਕੀਤੀ ਪ੍ਰਾਰਥਨਾ ਅਤੇ ਸ਼ਾਂਤੀ ਲਈ ਭਾਵਨਾ ਦੁਨੀਆਂ ਵਿਚ ਸੁਖ ਸ਼ਾਂਤੀ ਲਿਆ ਸਕਦੀ ਹੈ। ਅੱਜ ਸੰਸਾਰ ਭਰ ਦੇ ਲੋਕਾਂ ਦਾ ਮਨ ਡਰ, ਸਹਿਮ, ਨਫ਼ਰਤ, ਲੋਭ, ਕ੍ਰੋਧ ਅਤੇ ਮਾਰੂ ਕੰਮਾਂ ਨਾਲ ਭਰਿਆ ਪਿਆ ਹੈ। ਕਿਸੇ ਵਕਤ ਵੀ ਇਹ ਚੀਜ਼ਾਂ ਦੁਨੀਆਂ ਨੂੰ ਭਿਆਨਕ ਜੰਗ ਦੀ ਲਪੇਟ ਵਿਚ ਲਿਆ ਸਕਦੀਆਂ ਹਨ।

ਸਾਡਾ ਅੱਜ ਦਾ ਇਹ ਸਮਾਗਮ, ਜਿਵੇਂ ਜ਼ਿਆਦਾ ਅਨ੍ਹੇਰੇ ਵਿਚ ਬਹੁਤੀਆਂ ਬੱਤੀਆਂ ਜਗਾ ਦੇਈਏ ਤਾਂ ਚਾਨਣ ਪਸਰ ਜਾਂਦਾ ਹੈ, ਕੁਝ ਇੰਜ ਦਾ ਹੈ। ਇਹ ਸਮਾਗਮ ਜੁ ਸ਼ਾਂਤੀ ਦੀ ਭਾਵਨਾ ਨੂੰ ਲੈ ਕੇ ਹੋ ਰਿਹਾ ਹੈ, ਸੰਸਾਰ ਨੂੰ ਭਿਆਨਕ ਤਬਾਹੀ

ਬਚਾਅ ਸਕੇਗਾ, ਐਸਾ ਮੇਰਾ ਵਿਸ਼ਵਾਸ ਹੈ ।

ਇਸ ਸ਼ੁਭ ਕਾਰਜ ਲਈ ਹੀ ਮੈਂ ਦੇਸ਼ ਦੇ ਸਾਰੇ ਕੰਮ ਛਡ ਕੇ ਅੱਜ ਏਥੇ ਪਹੁੰਚਿਆ ਹਾਂ । ਆਸ ਕਰਦਾ ਹਾਂ ਸੰਸਾਰ ਸ਼ਾਂਤੀ ਸਮਾਗਮ ਹੂਫਾ ਸਵੈਨ ਆਪਣੇ ਚੰਗੇ ਕੰਮਾਂ ਵਿਚ ਸਰਲਤਾ ਪ੍ਰਾਪਤ ਕਰੇਗਾ ।

ਇਸ ਸੁਹਾਵਣੇ ਸਮੇਂ ਵਿਚ ਮੈਂ ਸੰਸਾਰ ਸੁਖ ਸ਼ਾਂਤੀ ਲਈ ਇਸ ਸਮਾਗਮ ਦਾ ਉਦਘਾਟਨ ਕਰਦਾ ਹਾਂ । (19.10.80)

ਇਹ ਦੋਵੇਂ ਪੱਤਰ ਕਿਸੇ ਹੋਰ ਵਿਆਖਿਆ ਦੇ ਮੁਹਤਾਜ ਨਹੀਂ ।

## 23 ਅਕਤੂਬਰ 1980, ਵੀਰਵਾਰ
## ਨਵੀਂ ਦਿੱਲੀ

### ਬ੍ਰੇਲਵੀ ਸਵਰਗਵਾਸ

ਅੱਜ ਸਾਡੇ ਘਰ ਸ. ਜਵਾਹਰ ਸਿੰਘ ਕਾਮੋਕਾ ਆਪਣੀ ਪਤਨੀ ਬੀਬੀ ਪ੍ਰਕਾਸ਼ ਕੋਰ ਨਾਲ ਆਇਆ । ਉਸ ਨੇ ਦੱਸਿਆ ਕਿ ਕਦੇ ਨਾਮਧਾਰੀ ਪ੍ਰੋਗ੍ਰੈਸਿਵ ਪਾਰਟੀ ਦੇ ਪ੍ਰਧਾਨ ਅਤੇ ਅੱਜ ਕਲ੍ਹ ਕਾਨਪੁਰ ਦੇ ਪ੍ਰਸਿਧ ਠੇਕੇਦਾਰ ਮਾਸਟਰ ਗੁਰਬਖਸ਼ ਸਿੰਘ ਬ੍ਰੇਲੀ ਵਾਲਾ 16,10.1980 ਨੂੰ ਕਾਨਪੁਰ ਵਿਚ ਹੀ ਪੂਰਾ ਹੋ ਗਿਆ ਹੈ । ਉਮਰ ਦੇ ਲਿਹਾਜ਼ ਨਾਲ ਉਹ 70–75 ਸਾਲ ਦੇ ਕਰੀਬ ਹੋਵੇਗਾ ।

## 24 ਅਕਤੂਬਰ 1980, ਸ਼ਨੀਵਾਰ
## ਨਵੀਂ ਦਿੱਲੀ

### ਸੁਆਗਤ ਸੱਚੇ ਪਾਤਸ਼ਾਹ !

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅੱਜ ਰਾਤੀਂ 7–8 ਵਜੇ ਦੇ ਦਰਮਿਆਨ ਬੈਂਕੋਕ ਤੋਂ ਪਰਤਨਾ ਸੀ । ਸੁਆਗਤ ਵਾਸਤੇ 70 ਇਸਤਰੀ ਪੁਰਸ਼ 7 ਵਜੇ ਦੇ ਕਰੀਬ ਪਾਲਮ ਏਅਰ ਪੋਰਟ ਤੇ ਪਹੁੰਚ ਗਏ । 8 ਵਜੇ ਦੀ ਫਲਾਈਟ ਤੇ ਸਤਿਗੁਰੂ ਜੀ ਨੇ ਆ ਦਰਸ਼ਨ ਦਿਤੇ । ਮਾਤਾ ਜੀ ਸਤਿਗੁਰੂ ਜੀ ਦੇ ਨਾਲ ਹੀ ਕਸਟਮ ਹਾਲ 'ਚੋਂ ਆ ਗਏ । ਪੂਰਬਾ ਅਤੇ ਮਨਚੰਦਾ ਕਸਟਮ ਕਲੀਅਰਿੰਗ ਲਈ ਅਟਕ ਗਏ, ਪਰ ਉਹ ਵੀ ਛੇਤੀ ਫ਼ਾਰਗ ਹੋ ਗਏ ।

ਸਾਧ ਸੰਗਤ ਨੇ ਬਾਹਰ ਆਏ ਦੀਨਾ ਨਾਥ ਜੀ ਦਾ ਭੇਟਾ ਧਰ ਧਰ, ਮੱਥਾ ਟੇਕ ਹਾਰਦਿਕ ਸੁਆਗਤ ਕੀਤਾ ਅਤੇ ਸੱਚੇ ਪਾਤਸ਼ਾਹ ਛੇਤੀ ਹੀ 1–6 ਬੀ ਪੂਸਾ ਰੋਡ ਕੋਠੀ ਪਹੁੰਚ ਗਏ ।

ਸੇਠ ਤਰਲੋਕ ਸਿੰਘ ਦੀ ਪੁੱਤਰੀ ਬਾਵੇ ਆਪਣੇ ਸਹੁਰੇ ਪਰਵਾਰ ਅਤੇ ਪਤੀ ਦੇਵ ਸ. ਦਲਜੀਤ ਸਿੰਘ ਨਾਲ ਗੁਰੂ ਦਰਸ਼ਨਾਂ ਅਤੇ ਸੁਆਗਤ ਹਿਤ ਪਹਿਲਾਂ ਏਅਰ ਪੋਰਟ ਤੇ ਗਈ, ਫਿਰ ਕੋਠੀ ਆ ਦਰਸ਼ਨ ਕੀਤੇ । ਕੁਝ ਮਿੰਟ ਦੋਹਾਂ ਪਰਵਾਰਾਂ ਨਾਲ ਬਚਨ

ਬਿਲਾਸ ਕਰ, ਸਤਿਗੁਰਾਂ ਇਹਨਾਂ ਅਤੇ ਹੋਰ ਦਰਸ਼ਨ ਪ੍ਰੇਮੀਆਂ ਨੂੰ ਘਰ ਜਾਣ ਦੀਆਂ ਖੁਸ਼ੀਆਂ ਬਖਸ਼ੀਆਂ ।

## ਮਨਚੰਦਾ ਨੂੰ ਛੇੜ ?

ਸਭ ਨੂੰ ਵਿਦਾ ਕਰ ਸਤਿਗੁਰੂ ਜੀ ਗੁਰਦੇਵ ਸਿੰਘ ਸਰੋਦ, ਸਿਤਾਰ ਹਰਭਜਨ ਸਿੰਘ, ਸੁਰਿੰਦਰ ਸਿੰਘ ਮਨਚੰਦਾ, ਸੰਤ ਜਸਵੰਤ ਸਿੰਘ ਨੈਰੋਬੀ, ਧਰਮ ਸਿੰਘ ਸੇਠ, ਅਤੇ ਗੁਰਭਜਨ ਸਿੰਘ ਨਾਲ ਆਪਣੇ ਆਰਾਮ ਕਮਰੇ ਵਿਚ ਬੈਠ ਗਏ ।

ਸਤਿਗੁਰਾਂ ਸੁਰਿੰਦਰ ਸਿੰਘ ਮਨਚੰਦਾ ਨੂੰ ਪੁਛਿਆ : ਕਿਉਂ ਭਾਈ ਗੁਰਦੇਵ ਹਰਭਜਨ (ਪਰਵਾਰਕ ਤੌਰ ਤੇ ਪੱਕੀ ਰਿਹਾਇਸ਼ ਲਈ) ਕਦੋਂ ਜਾ ਰਹੇ ਹਨ ਭੈਣੀ ਸਾਹਿਬ ?

ਜਾਪਦਾ ਹੈ ਸੁਰਿੰਦਰ ਸਿੰਘ ਨੇ ਸਤਿਗੁਰੂ ਜੀ ਨੂੰ ਪੈਸੇ ਦੀ ਮਹੱਤਤਾ ਦਰਸਾਂਦਿਆਂ ਗੁਰਦੇਵ-ਹਰਭਜਨ ਨੂੰ ਵੱਧ ਪੈਸੇ ਦੇਣ ਦੇ ਲਾਲਚ ਨਾਲ ਭੈਣੀ ਸਾਹਿਬ ਜਾ ਰਹਿਣ ਲਈ ਆਖਿਆ ਹੋਵੇਗਾ । ਸਤਿਗੁਰੂ ਜੀ ਤਾਂ ਪਰਮ ਮਨੋਵਿਗਿਆਨੀ ਹਨ । ਥੋੜ੍ਹੇ ਸਮੇਂ ਦੀ ਗੱਲ ਬਾਤ ਤੋਂ ਹੀ ਬੰਦੇ ਦੀ ਸਾਰੀ ਥਾਹ ਲਾ ਲੈਂਦੇ ਹਨ ਅਤੇ ਇਹ ਬੱਚੇ ਤਾਂ ਜੰਮੇ-ਪਲੇ, ਸੰਗੀਤ ਸਿੱਖੇ ਤੇ ਯੁਵਕ ਵੀ ਉਨ੍ਹਾਂ ਪਾਸ ਹੋਏ ਹਨ ਅਤੇ ਹੁਣ ਉਹ ਦਿੱਲੀ ਆਏ ਹੋਏ ਹਨ ਜਿਥੋਂ ਦੀਆਂ ਗਲੀਆਂ ਕਵੀ ਗ਼ਾਲਿਬ ਘੋਰ ਮੁਫ਼ਲਿਸੀ ਵਿਚ ਵੀ ਨਹੀਂ ਸੀ ਛਡਣਾ ਚਾਹੁੰਦਾ ! ਇਹ ਰਿਹਾਇਸ਼ੀ ਤੌਰ ਤੇ ਭੈਣੀ ਸਾਹਿਬ ਜਾਣਾ ਨਹੀਂ ਮੰਨਦੇ, ਵੈਸੇ ਹਰਭਜਨ ਸਿੰਘ ਹਰ ਪੰਦ੍ਹਰੀਂ ਦਿਨੀਂ, ਹੁਕਮ ਅਨੁਸਾਰ ਭੈਣੀ ਸਾਹਿਬ ਜਾਂਦਾ ਹੈ ।

ਸਤਿਗੁਰਾਂ ਨੇ ਮਨਚੰਦਾ ਨੂੰ ਚੇਤਾਇਆ ਕਿ ਇਹ ਜੋੜੀ ਉਸ ਦਾ ਲਾਲਚ ਪਰਵਾਨ ਕਰਨ ਵਾਲੀ ਨਹੀਂ ।

## ਬੈਂਕੋਕ ਬਾਰੇ

ਕ੍ਰਿਪਾ ਨਿਧਾਨ ਜੀ ਨੇ ਬੈਂਕੋਕ ਦੇ ਸ. ਇੰਦਰ ਦਮਨ ਸਿੰਘ ਵਲੋਂ ਡਾ: ਸੁਚਾਟ ਦੇ ਸਮਾਗਮ, ਜਿਸ ਦਾ ਸ਼ੁਭਾਰੰਭ ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਨਾਲ ਹੋਇਆ ਸੀ, ਦੀਆਂ ਖਿੱਚੀਆਂ ਕੁਛ ਰੰਗੀਨ, ਫੋਟੋ ਮੈਨੂੰ ਦਿੱਤੀਆਂ ਅਤੇ ਉਨ੍ਹਾਂ ਬਾਰੇ ਸਭ ਕੁਝ ਸਮਝਾਇਆ ਵੀ । ਅਤੇ ਬਚਨ ਕੀਤਾ ਡਾ: ਸੁਚਾਟ ਦੇ ਕੌਮਾਂਤਰੀ ਤੌਰ ਤੇ ਧਰਮ ਅਤੇ ਸ਼ਾਂਤੀ ਦੇ ਪੱਖ ਵਿਚ ਨਿਗਰ ਜਤਨ ਹਨ ।

## ਲੰਡਨ ਤੋਂ ਫ਼ੋਨ

ਰਾਤੀਂ 10 ਵਜਦਿਆਂ ਹੀ ਫੋਨ ਖੜਕ ਪਿਆ । ਇਹ ਵਲਾਇਤ ਖਾਂ ਸਾਹਿਬ ਦਾ ਸਿਤਾਰ ਸ਼ਾਗਿਰਦ ਅਤੇ ਸਤਿਗੁਰੂ ਜੀ ਦਾ ਪਿਆਰਾ ਧਰਮਵੀਰ ਸਿੰਘ ਬੋਲ ਰਿਹਾ ਸੀ । ਪਹਿਲਾਂ ਤਾਂ ਸ. ਹੰਸਪਾਲ ਨਾਲ ਗੱਲਾਂ ਕਰਦਾ ਰਿਹਾ ਫੇਰ ਸਤਿਗੁਰੂ ਜੀ ਨੇ ਰੀਸੀਵਰ ਉਠਾ ਲਿਆ ।

—ਰੂਸੀ ਰੰਧਾਵਾ (ਐਚ. ਐਸ.) ਨੂੰ ਕਹਿ ਕੇ (ਖਾਂ ਸਾਹਿਬ ਦੀ ਕਾਰ) ਗੈਰਿਜ ਵਿਚ ਰੱਖਣ ਦਾ ਇੰਤਜ਼ਾਮ ਕਰਵਾ ਦਿਓ। ਫਿਰ ਜਿਵੇਂ ਹੋਵੇਗੀ, ਵੇਖੀ ਜਾਵੇਗੀ।

—ਖ਼ਾਂ ਸਾਹਿਬ ਜ਼ਰਾ ਜਜ਼ਬਾਤੀ ਹਨ, ਉਨ੍ਹਾਂ ਨੂੰ ਪ੍ਰੇਮ ਨਾਲ ਸਮਝਾ ਦੇਣਾ। ਕੁਝ ਗੱਲਾਂ ਚਿੜਿਆਂ ਜਾਂ ਬੁੜ੍ਹਿਆਂ ਪਰਵਾਨ ਨਹੀਂ ਚੜ੍ਹਦੀਆਂ, ਉਹਨਾਂ ਲਈ ਸਮਝਦਾਰੀ ਵਰਤਣ ਦੀ ਲੋੜ ਹੁੰਦੀ ਹੈ। ਅਤੇ, ਕੁਝ ਗੱਲਾਂ ਉੱਕਾ ਹੀ ਅਨਹੋਣੀਆਂ ਹੁੰਦੀਆਂ ਹਨ, ਉਨ੍ਹਾਂ ਲਈ ਵੀ ਸਿਆਣਪ ਨਾਲ ਚੁਪ ਕਰ ਰਹਿਣ ਦੀ ਜ਼ਰੂਰਤ ਹੁੰਦੀ ਹੈ।

ਜਾਪਦਾ ਹੈ ਇਸ ਫੋਨ ਵਾਰਤਾ ਨਾਲ ਇੰਗਲੈਂਡ ਵਿਚ ਕਿੰਨਾ ਕੁਝ ਹੀ ਮੰਦਾ ਚੰਗਾ ਵਾਪਰ ਗਿਆ ਹੋਵੇਗਾ।

ਸਤਿਗੁਰੂ ਜੀ ਨੇ ਫੋਨ ਬੰਦ ਕਰਨ ਤੋਂ ਪਹਿਲੋਂ (ਰਾਬਤਾ ਠੀਕ ਰਖਣ ਲਈ ਆਪਣੇ ਵਲੋਂ ਹੀ) ਧਰਮਵੀਰ ਸਿੰਘ ਨੂੰ, ਸ਼ੇਰ ਸਿੰਘ ਚਾਵਲਾ, ਗੁਰਦੇਵ ਹਰਭਜਨ ਸਿੰਘ ਵਲੋਂ ਖਾਂ ਸਾਹਿਬ ਨੂੰ 'ਆਦਾਬ' ਕਹਿਣ ਲਈ ਫ਼ਰਮਾਇਆ। ਆਪਣੇ ਵਲੋਂ ਵੀ ਪ੍ਰੇਮ ਵਿਅਕਤ ਕੀਤਾ। ਅੰਤ ਨੂੰ ਪੁਛਿਆ : ਧਰਮਵੀਰ ਤੂੰ ਕਦੋਂ ਆਵੇਂਗਾ ?

### ਬਚਨ ਬਿਲਾਸ

ਤਦ ਤਕ ਸੰਤ ਬਲਵੰਤ ਸਿੰਘ ਡਾਲਟਨ ਗੰਜ, ਸੋਹਣ ਸਿੰਘ-ਸ਼ੇਰ ਸਿੰਘ ਚਾਵਲਾ ਵੀ ਆ ਬੈਠੇ। ਸਤਿਗੁਰੂ ਜੀ ਨੇ ਅਨੇਕਾਂ ਵਿਨੋਦ ਪੂਰਣ ਬਚਨ ਕੀਤੇ। ਏਥੇ ਹੀ ਸ. ਹੰਸਪਾਲ ਨੇ ਦਿੱਲੀ ਵਿਚ ਕਰਨ ਵਾਲੇ ਸਤਿਗੁਰ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਨੂੰ "ਸੰਜੈ ਗਾਂਧੀ" ਦੇ ਨਾਂ ਨਾਲ ਜੋੜ ਕੇ ਕਰਨ ਦੀ ਆਗਿਆ ਚਾਹੀ। ਸਤਿਗੁਰੂ ਜੀ ਨੇ ਅਸਲੋਂ ਹੀ ਢੁਕਵਾਂ ਉੱਤਰ ਦਿੱਤਾ : ਮਹਾਰਾਜ ਜੀ ਨੂੰ ਪੁੱਛ ਲਓ।

"ਉਹਨਾਂ ਤਾਂ ਪਰਵਾਨ ਕਰ ਲਿਆ ਹੈ।"

"ਤਾਂ ਫਿਰ, ਕਰ ਲਓ।"

ਅਜਿਹੇ ਅਵਸਰ ਸਮੇਂ ਸਤਿਗੁਰੂ ਜੀ ਫੌਰਨ ਤਾੜ ਜਾਂਦੇ ਹਨ ਕਿ ਕੌਣ, ਕਿਥੇ, ਕਿਵੇਂ ਤੇ ਕੀ ਕੁਝ ਕਰ ਕਰਵਾ ਰਿਹਾ ਜਾਂ ਕਰਨਾ ਚਾਹ ਰਿਹਾ ਹੈ।

ਇਸ ਹਲਕੀ ਫੁਲਕੀ ਸਭਾ ਦਾ ਵਿਸਰਜਨ ਰਾਤੀਂ 11 ਵਜੇ ਹੋ ਗਿਆ।

—ਸੰਤ ਦਿਆਲ ਸਿੰਘ ਮਾਹੂੰਵਾਲ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਕ ਰੰਗੀਨ ਫੋਟੋ ਸਾਈਜ਼ $1\frac{1}{2}' \times 2'$ ਦਾ ਮੈਨੂੰ ਸਨੇਹ ਭੇਂਟ ਕੀਤਾ। ਉਨ੍ਹਾਂ ਦਾ ਸ਼ਪੁਤ੍ਰ ਸ. ਕੰਵਲਜੀਤ ਸਿੰਘ ਵਲਾਇਤ 'ਚੋਂ ਬਣਵਾ ਕੇ ਲਿਆਇਆ ਸੀ।

—ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਸੁਖਦਰਸ਼ਨ ਸਿੰਘ ਆਰਚੀਟੈਕਟ ਨੇ ਦੱਸਿਆ ਕਿ ਕੱਲ੍ਹ ਦੇ ਗੁਰੂ ਕੇ ਲੰਗਰ ਵਾਸਤੇ ਕੋਠੀ ਵਿਚ ਹੀ ਸੰਤ ਬਲਵੰਤ ਸਿੰਘ ਸੋਖੀ ਨੇ ਰਸਦ ਲਿਆ ਦਿੱਤੀ ਹੈ।

## 25 ਅਕਤੂਬਰ 1980, ਸ਼ਨੀਵਾਰ
## ਨਵੀਂ ਦਿੱਲੀ

ਆਸਾ ਦੀ ਵਾਰ ਦਾ ਕੀਰਤਨ, ਰਮੇਸ਼ ਨਗਰ ਧਰਮਸਾਲਾ ਵਿਖੇ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਗੁਰਦੇਵ-ਹਰਭਜਨ ਸਿੰਘ ਹੁਰਾਂ ਕੀਤਾ, ਜਿਸ ਦੀ ਸਮਾਪਤੀ 6.30 ਵਜੇ ਹੋ ਗਈ।

ਏਥੋਂ ਉਠ ਦੀਨ ਦਿਆਲ, ਸੰਤ ਪ੍ਰੀਤਮ ਸਿੰਘ-ਦਲਬੀਰ ਸਿੰਘ ਬਾਲੀ ਨਗਰ ਵਾਲਿਆਂ ਦੀ ਕੀਰਤੀ ਨਗਰ ਵਿਚਲੀ ਨਵੀਂ ਫੈਕਟਰੀ ਵਿਚ ਚਰਨ ਪਾਉਣ ਲਈ ਪਧਾਰੇ।

### ਸ੍ਰੀ ਹਰੀ ਪ੍ਰਤਾਪ ਨਿਵਾਸ

ਮੈਂ 10 ਵਜੇ ਕੋਠੀ 1-6 ਬੀ ਪੂਸਾ ਰੋਡ ਪੁਜਾ। ਇਸੇ ਦਾ ਨਾਮ ਸ੍ਰੀ ਹਰੀ ਪ੍ਰਤਾਪ ਨਿਵਾਸ ਹੈ। ਸਤਿਗੁਰੂ ਜੀ ਦੇ ਕਮਰੇ ਦੇ ਲਾਂਘੇ, ਬਰਾਮਦੇ ਵਿਚ, ਕਾਫ਼ੀ ਸੰਗਤ ਉਡੀਕ ਵਾਨ ਸੀ। ਮੇਰੇ ਜਾਂਦਿਆਂ ਨੂੰ ਸ੍ਰੀ ਸਤਿਗੁਰੂ ਜੀ ਕਮਰੇ ਦੇ ਬੂਹਿਓਂ ਬਾਹਰ ਆ ਰਹੇ ਸਨ। ਸਫੇਦ ਬਾਣੇ ਵਿਚ ਫਬਦੇ ਸਤਿਗੁਰੂ ਜੀ ਮੈਨੂੰ ਵੇਖ, ਮਾਣ ਦੇਣ ਹਿਤ ਰੁਕ ਗਏ। ਆਪ ਜੀ ਦੇ ਪਿਛੇ-ਪਿਛੇ ਸਤਿਗੁਰੂ ਜੀ ਦਾ ਵਿਸ਼ੇਸ਼ ਪਿਆਰਾ ਨਰਿੰਦਰ ਸਿੰਘ ਖੁਰਾਣਾ ਤੇ ਉਹਦੀ ਪਤਨੀ ਹਰਭਜਨ ਆ ਰਹੇ ਸਨ।

### ਸਚਦੇਵ ਨਾਲ ਸਨੇਹ

ਤਦ ਨੂੰ ਦੂਜੇ ਦੁਆਰਿਓਂ ਬੈਕੋਂਕ ਵਾਸੀ ਸੇਠ ਅਵਤਾਰ ਸਿੰਘ ਸਚਦੇਵ, ਮੇਰੇ ਮਿੱਤਰ ਸੰਤ ਖਜ਼ਾਨ ਸਿੰਘ ਇਨਸਾਫ ਦੇ ਜੇਠੇ ਸਪੁਤਰ, ਨੇ ਆ ਚਰਨੀਂ ਸਿਰ ਧਰਿਆ। ਭਰਵਾਂ, ਕੱਸਿਆ-ਮੁੱਸਿਆ ਤੇ ਸਿਧੀ ਸਫੈਦ ਦਸਤਾਰ ਨਾਲ ਸਜਦਾ, ਵਿਚਲੀ ਉਮਰ ਦਾ ਸਚਦੇਵ ਸਤਿਗੁਰੂ ਜੀ ਦੇ ਕਲਾਵੇ ਦਾ ਕਈ ਵਾਰ ਪਾਤਰ ਬਣਿਆ ਹੈ। ਅੱਜ ਉਹ ਅੰਦਰੋਂ ਸਤਿਗੁਰੂ ਸਨੇਹ ਨਾਲ ਗੜੂੰਦ ਸੀ।

ਸਤਿਗੁਰੂ ਜੀ ਅਪਨੇ ਪਿਆਰੇ ਸੇਠ ਨਾਲ ਬਚਨ ਕਰਦਿਆਂ ਉਸਦੇ ਛੋਟੇ ਭਰਾ ਜਸਪਾਲ ਸਿੰਘ ਦੇ ਸਨੇਹ, ਦ੍ਰਿੜ੍ਹਤਾ ਅਤੇ ਭਾਵਨਾ ਦਾ ਪ੍ਰਸੰਸਾਤਮਿਕ ਜ਼ਿਕਰ ਕੀਤਾ (ਬਚਨ ਦੀ ਕਲਾਤਮਿਕਤਾ ਨੋਟ ਕਰਨੀ) : ਜਸਪਾਲ ਨੇ ਜਸਪਾਲ (ਨਾਮਧਾਰੀ ਸੰਗਤ ਦੇ ਪ੍ਰਧਾਨ) ਨੂੰ ਜਦੋਂ ਮੇਰੇ ਪਾਸੋਂ ਮਾਫ਼ੀ ਮੰਗਣ ਲਈ, ਸਾਧ ਸੰਗਤ ਦੇ ਰੂਬਰੂ, ਲਿਆ ਖਲਿਹਾਰਿਆ ਤਾਂ ਜਾਪਿਆ ਕਿ ਸਤਿਗੁਰੂ ਕਿਰਪਾ ਕਰ ਰਹੇ ਹਨ। (ਗੋਰੋਵਾੜਾ ਜਸਪਾਲ ਸਿੰਘ ਨੇ ਕੋਈ ਗ਼ਲਤ ਗੱਲ ਕੀਤੀ ਸੀ)।

### ਸੇਠ ਜਗਦੀਸ਼ ਸਿੰਘ ਨੂੰ ਯਾਦ...

ਸਤਿਗੁਰੂ ਜੀ ਨੇ ਸਵਰਗਵਾਸੀ ਸੇਠ ਰਛਪਾਲ ਸਿੰਘ ਬੈਂਕੋਕ ਦੇ ਸਪਤਰ ਸੇਠ ਜਗਦੀਸ਼ ਸਿੰਘ ਦੀ ਪ੍ਰਸੰਸਾ ਵੀ ਕੀਤੀ ਕਿ ਕਿਵੇਂ ਉਸਨੇ ਐਨਸਾਈਕਲੋਪੀਡੀਆ

ਬ੍ਰਿਟੈਨਿਕਾ ਦੀ ਕੂਕਿਆਂ ਬਾਰੇ ਟਿੱਪਣੀ ਪੜ੍ਹੀ ਅਤੇ ਉਸਦੇ ਹੇਠਲੇ ਅੱਧ ਦੀਆਂ ਗਲਤੀਆਂ ਫੜੀਆਂ ਅਤੇ ਫਿਰ ਗੰਭੀਰ ਨੋਟਿਸ ਲੈਣ ਲਈ, ਆਪਣੇ ਸਰੀਰ ਦੀ ਨਾ ਸੁਖਾਵੀਂ ਅਵਸਥਾ ਵਿਚ ਵੀ ਫੋਟੋ ਕਾਪੀਆਂ ਕਰਵਾ ਲਿਆਂਦੀਆਂ, ਤਾਂਕਿ ਉਨ੍ਹਾਂ ਉਤੇ ਮੁਨਾਸਬ ਕਾਰਵਾਈ ਕੀਤੀ ਜਾ ਸਕੇ ।

ਸਤਿਗੁਰੂ ਜੀ ਜਗਦੀਸ਼ ਸਿੰਘ ਦੇ ਹਾਰਨੀਆਂ ਦੇ ਉਪਰੇਸ਼ਨ ਸਮੇਂ ਹਸਪਤਾਲ ਵਿਚ ਦਰਸ਼ਨ ਵੀ ਦੇਣ ਗਏ ਸਨ ।

## ਕੂਕਾ ਜ਼ਿੱਨਿੰਗ ਮਿਲ ਦੀ ਰੀਪੋਰਟ

10 ਕੁ ਮਿੰਟ ਇਹ ਬਚਨ ਬਿਲਾਸ ਹੋਏ । ਫਿਰ ਇੰਤਜ਼ਾਰ ਵਿਚ ਖਲੋਤੀ ਸੰਗਤ ਨੂੰ ਨਿਵਾਜਿਆ । ਅਤੇ ਫਿਰ ਜੀਵਨ ਨਗਰ ਦੀ ਕੂਕਾ ਜਿਨਿੰਗ ਮਿਲ ਦੀ ਕਾਰੋਬਾਰੀ ਕਾਰਵਾਈ ਦੀ ਰੀਪੋਰਟ ਸੁਣਨ ਸੰਤ ਰਤਨ ਸਿੰਘ ਸੰਤ ਨਗਰ ਮੈਨੇਜਰ ਮਿਲ ਨੂੰ ਆਪਣੇ ਬੈਠਣ ਕਮਰੇ ਵਿਚ ਲੈ ਗਏ ਅਤੇ ਉਹਦੇ ਬਾਰੇ ਸਮੁਚੀ ਜਾਣਕਾਰੀ ਲਈ ।

## ਦਿੱਲੀ ਵਿਚ ਵਿਆਹਾਂ ਦੀ ਖੁਲ੍ਹ

10.35 ਦਿਨੇ, ਸ, ਹੰਸਪਾਲ 3-4 ਵਿਅਕਤੀਆਂ ਨੂੰ ਨਾਲ ਲੈ ਕੇ ਹਾਜ਼ਰ ਹੋਇਆ, ਮੈਂ ਇਨ੍ਹਾਂ ਤੋਂ ਨਾਵਾਕਫ ਸਾਂ । ਇਹਨਾਂ ਆਇਆਂ ਹੋਇਆਂ ਨੇ ਇਕ ਪੱਤਰ ਸਤਿਗੁਰੂ ਜੀ ਨੂੰ ਦਿਤਾ । ਸਤਿਗੁਰੂ ਜੀ ਮੰਜੇ ਉਤੇ ਚੰਕੜਾ ਲਾਈ ਬੈਠੇ ਸਨ । ਇਸ ਮੌਕੇ ਮਾਤਾ ਚੰਦ ਕੌਰ ਜੀ ਅਤੇ ਬੀਬੀ ਰਣਜੀਤ ਕੌਰ, ਸਵਰਗਵਾਸੀ ਸ ਸੁਰਿੰਦਰ ਸਿੰਘ ਯੂਨੀਕੋ (ਬੈਂਕੋਕ) ਵਾਲਿਆਂ ਦੀ ਪਤਨੀ ਪੁਆਂਦੀ ਵੱਲ ਫਰਸ਼ ਤੇ ਹੀ ਬੈਠੇ ਸਨ, ਮੰਡੀ ਵਾਲਾ ਫੋਟੋਗ੍ਰਾਫਰ ਸ. ਹਰਦੇਵ ਸਿੰਘ ਵੀ ਦਰਸ਼ਨਾਂ ਦਾ ਸੁਖ ਮਾਣ ਰਿਹਾ ਸੀ ।

ਥੋੜੇ ਚਿਰ ਪਿਛੋਂ ਸੰਤ ਹਰੀ ਸਿੰਘ ਐਲਨਾਬਾਦ ਵਾਲਾ ਕਿਸੇ ਦੇ ਆਨੰਦ ਕਾਰਜ ਦੀ ਪਰਵਾਨਗੀ ਲਈ ਹਾਜ਼ਰ ਹੋਇਆ । ਸਤਿਗੁਰੂ ਜੀ ਇਕ ਧਿਰ ਤੋਂ ਤਾਂ ਜਾਣੂੰ ਸਨ ਪਰ ਦੂਜੀ ਧਿਰ ਦਾ ਧਿਆਨ ਨਹੀਂ ਸੀ ਆ ਰਿਹਾ । ਠਾਕੁਰ ਜੀ ਵੱਡਿਆਂ ਨਾਲ ਗੱਲ ਕਰਨ ਨੂੰ ਕਿਹਾ ਗਿਆ ।

ਅਨੰਦ ਕਾਰਜ ਦੀ ਗੱਲ ਚੱਲਣ ਤੇ ਆਪ ਨੇ ਸ. ਹਰਵਿੰਦਰ ਸਿੰਘ ਨੂੰ ਮੁਖਾਤਿਬ ਕਰਦਿਆਂ ਫ਼ਰਮਾਇਆ : ਵਿਆਹ ਹੁਣ ਏਥੇ (ਦਿੱਲੀ ਵਿਚ) ਵੀ ਕਰਨੇ ਸ਼ੁਰੂ ਕਰੀਏ, ਬੀਬੀਆਂ ਨੇ ਅਰਜ਼ ਕੀਤੀ ਹੋਈ ਏ ।

ਹੰਸਪਾਲ : ਹੁਣ ਤਾਂ ਜੀ ਵਿਦਿਅਕ ਜਥਾ ਵੀ ਤਿਆਰ ਹੈ (ਵਿਆਹਾਂ ਨੂੰ ਠੀਕ ਢੰਗ ਨਾਲ ਕਰਵਾਣ ਵਾਸਤੇ ਸਹਿਯੋਗ ਦੇਣ ਲਈ) ।

ਸਤਿਗੁਰੂ ਜੀ : ਮੇਰਾ ਤਾਂ ਜੀ ਕਰਦਾ ਸੀ, ਇਸ ਵਾਰ ਭੈਣੀ ਸਾਹਿਬ ਵਿਚ ਕਰਨ ਵਾਲੇ ਵਿਆਹ ਵੀ ਦਿੱਲੀ ਵਿਚ ਕਰਦੇ, ਪਰ ਫਿਰ ਭੈਣੀ ਸਾਹਿਬ ਦੀ ਹੀ ਪਰਵਾਨਗੀ ਦੇ ਦਿਤੀ, ਵਿਆਹਾਂ ਵਾਲਿਆਂ ਨੂੰ ਸੌਖਿਆਂ ਰਖਣ ਲਈ ।

10.50 ਤਕ ਸੰਤ ਸੇਵਾ ਸਿੰਘ-ਪਵਨ ਜੀਤ ਕੌਰ ਪਰਵਾਰ ਵੀ ਦਰਸ਼ਨਾਂ ਨੂੰ ਆ ਗਿਆ । ਸੰਗੀਤਕਾਰ ਰਾਜਨ ਮਿਸ਼ਰਾ ਨੇ ਕੋਈ ਬੇਨਤੀ ਕਰਨੀ ਹੋਵੇਗੀ, ਦਰਸ਼ਨ-

ਮੇਲੇ ਵਾਲਿਆਂ ਵਿਚ ਗਾਇਕ ਨੂੰ ਤਕ ਕੇ, ਨਮਸਕਾਰ ਪਰਵਾਨ ਕਰਦਿਆਂ ਆਖਿਆ : ਅੱਜ ਸ਼ਾਮੀਂ 5 ਵਜੇ ਘੜੀ ਬੈਠਾਂ-ਸੁਣਾਂਗੇ ਪੰਜ ਕੁ ਮਿੰਟਾਂ ਬਾਅਦ ਸਭ ਨੂੰ ਖੁਸ਼ੀਆਂ ਬਖਸ਼ ਸਤਿਗੁਰੂ ਜੀ ਇਸ਼ਨਾਨ ਕਰਨ ਤੇ ਪ੍ਰਸ਼ਾਦ ਛਕਣ ਲਈ ਉਠ ਖਲੋਤੇ ।

## ਸੰਤ ਈਸ਼ਰ ਸਿੰਘ ਸੋਖੀ ਨਮਿਤ ਭੋਗ

ਦੂਜੀ ਵਾਰ ਮੈਂ ਦੁਪਹਿਰੇ ਇਕ ਵਜੇ ਦਰਸ਼ਨ ਕੀਤੇ । ਸੰਤ ਤਰਸੇਮ ਸਿੰਘ ਸਕੱਤਰ, ਲਾਂਗਰੀ ਬਲਦੇਵ ਸਿੰਘ ਤੇ ਮੈਂ, ਸੇਵਕਾਂ ਵਾਲੇ ਕਮਰੇ ਵਿਚ ਬੈਠੇ ਗੱਲਾਂ ਕਰ ਰਹੇ ਸਾਂ ਕਿ ਅਚਾਨਕ ਸਤਿਗੁਰੂ ਜੀ ਦਰਾਂ ਮੂਹਰੇ ਆ ਖਲੋਤੇ, ਸੀਸ ਤੇ ਛੋਟਾ ਦਸਤਾਰਾ, ਗਲ ਸੁੱਚਾ ਕੁਰਤਾ ਤੇੜ ਕਛਹਿਰਾ, ਚਰਨੀਂ ਕਲਾਪੂਰਣ ਹੌਲੀਆਂ ਜਿਹੀਆਂ ਚੱਪਲਾਂ । ਨਮਸਕਾਰ ਕਰ ਅਸੀਂ ਸਾਰੇ ਅਦਬ ਵਿਚ ਉਠ ਖਲੋਤੇ । ਮੈਂ ਪੁਛਿਆ : ਆਪ ਜੀ ਦੀ ਸੇਹਤ ਕੈਸੀ ਰਹੀ ? ਜਵਾਬ ਵਿਅੰਗ ਪੂਰਣ ਸੀ : ਸੁੱਤੇ ਹੋਏ ਉਠ ਕੇ ਆਈ ਲਗਦੀ ਹੈ । ਅਤੇ ਮੁਸਕਰਾ ਪਏ ! ਕੁਛ ਚਿਰ ਮੌਨ ਖਲੋਕੇ ਇਸ਼ਨਾਨ ਕਮਰੇ ਨੂੰ ਹੋ ਗਏ ।

ਬਾਹਰ ਦਰਸ਼ਨਾਂ ਦੀ ਲੋੜ ਵਾਲੇ ਨਰ-ਨਾਰ ਪਲੋਂਪਲ ਵਧ ਰਹੇ ਸਨ । ਅੱਜ ਸੋਖੀ ਪਰਵਾਰ ਦੇ ਪਿਤਾ, ਸੰਤ ਈਸ਼ਰ ਸਿੰਘ ਨਮਿਤ ਭੋਗ ਪੈਣਾ ਸੀ, 144-A, ਦਇਆ ਨੰਦ ਕਾਲੋਨੀ, ਲਾਜਪਤ ਨਗਰ ਵਿਚ । ਸਤਿਗੁਰੂ ਜੀ ਨੇ 2 ਵਜੇ ਓਥੇ ਦਰਸ਼ਨ ਦੇਣੇ ਸਨ ।

ਕਰੀਬ 2.15 ਵਜੇ ਸੇਵਕਾਂ ਨਾਲ ਦਇਆ ਨੰਦ ਕਾਲੋਨੀ ਪਧਾਰੇ, ਪਰਵਾਰ ਮੈਂਬਰ ਉਡੀਕ ਕਰਦੇ ਰਾਹ ਵਿਚ ਖਲੋਤੇ ਸਨ । ਸੰਤ ਸੁਖਦੇਵ ਸਿੰਘ ਦੇ ਮੋਟਰ-ਸਾਈਕਲ ਮਿਲ ਜਾਣ ਨਾਲ ਅਸੀਂ ਥਾਂ ਸਿਰ ਪਹੁੰਚ ਗਏ । ਕਾਰੋਂ ਉਤਰਦਿਆਂ ਹੀ, ਸਾਹਮਣੇ ਦਿਸਦੇ ਪੰਡਾਲ ਨੂੰ ਛੱਡ, ਸੰਤ ਬਲਵੰਤ ਸਿੰਘ ਸੋਖੀ, ਭੈਣੀ ਸਾਹਿਬ ਮੇਲੇ ਤੋਂ ਆਕੇ ਲਗਵਾਈ ਖੂਹੀ ਦਾ ਜਲ ਛਕਾਣ ਵਾਸਤੇ ਸਤਿਗੁਰੂ ਜੀ ਨੂੰ ਘਰ ਲੈ ਗਏ । ਇਹ ਨਵੀਂ ਖੂਹੀ ਦਾ ਸ਼ਗਨ ਸੀ । ਇਹ ਖੂਹੀ ਬਲਵੰਤ ਸਿੰਘ ਹੁਰਾਂ ਪਿਤਾ ਜੀ ਦੀ ਯਾਦ ਵਿਚ ਮਕਾਨ ਦੇ ਅੰਦਰ ਵਾਰ ਅੱਧੀ ਸੜਕ ਦੇ ਕੰਢੇ ਲਗਵਾਈ ਸੀ ।

ਸਤਿਗੁਰੂ ਜੀ ਨੇ 2 ਵਜੇ ਤੋਂ ਹੀ ਨਾਮ ਸਿਮਰਨ ਨਿਤ ਨੇਮ ਦਾ ਅਰਦਾਸਾ ਕੀਤਾ ਹੋਇਆ ਸੀ, ਇਸ਼ਾਰਿਆਂ ਨਾਲ ਹੀ ਪੁਛਿਆ : ਕੀ ਖੂਹੀ ਲੁਆਕੇ ਅੰਮ੍ਰਿਤ ਇਸ ਵਿਚ ਪੁਆਇਆ ਗਿਆ ਏ ? ਅੰਮ੍ਰਿਤ ਖੂਹੀ ਵਿਚ ਪਾਇਆ ਹੋਇਆ ਸੀ । ਸੰਤ ਕਿਰਪਾਲ ਸਿੰਘ ਮੋਤੀ ਨਗਰ ਨੇ ਪਵਿਤਰ ਜਲ ਕਢ ਕੇ ਸਤਿਗੁਰੂ ਜੀ ਦੀ ਚੁਲੀ ਵਿਚ ਪਾਇਆ, ਆਪ ਨੇ ਰਸਨੀਂ ਲਗਾਇਆ । ਮੈਨੂੰ ਇਸ਼ਾਰਾ ਕੀਤਾ ਕਿ ਮੈਂ ਵੀ ਪੀਵਾਂ । ਪੀਤਾ । ਮਿੱਠਾ ਸੀ ।

ਪੰਡਾਲ ਨੇੜੇ ਜਾ ਸਤਿਗੁਰੂ ਜੀ ਕਪੜੇ ਦਾ ਜੋੜਾ ਲਾਹ, ਪਊਏ ਪਾ, ਦੀਵਾਨ ਵਿਚ ਆਸਣ ਤੇ ਜਾ ਬਿਰਾਜੇ । ਕੀਰਤਨ ਹੋ ਰਿਹਾ ਸੀ । ਕਿਆ ਮਾਗਉ ਕਿਛੁ ਥਿਰੁ ਨ ਰਹਾਈ । ਦੇਖਤ ਨੈਨਿ ਚਲਿਓ ਜਗ ਜਾਈ । ਗੋਲ ਰੁਪਹਿਰੀ ਚੰਦੋਏ ਹੇਠ ਬੈਠੇ ਸਤਿਗੁਰੂ ਜੀ ਨੂੰ ਸੰਗਤਾਂ ਦੀਆਂ ਕਤਾਰਾਂ ਨੇ, ਇਕ-ਇਕ ਕਰ ਮੱਥਾ ਟੇਕਿਆ ।

3 ਵਜੇ ਭੋਗ ਪੈਣੇ ਸ਼ੁਰੂ ਹੋਏ । ਅਰਦਾਸ ਹੋਈ ਤਾਂ ਦੀਨ ਦਿਆਲ ਜੀ ਨੇ ਵਿਸ਼ੇਸ਼

ਤੌਰ ਤੇ ਬੁਲਾ ਕੇ ਸ. ਕਰਤਾਰ ਸਿੰਘ (ਕਾਂਗਰਸੀ ਲੀਡਰ) ਦੇ ਸਿਰ ਦਸਤਾਰ ਸਜਾਈ ਕੁਝ ਇਕ ਦਾ ਮਤ ਸੀ ਕਿ ਦਸਤਾਰ ਬਲਵੰਤ ਸਿੰਘ ਸੋਧੀ ਹੁਰਾਂ ਨੂੰ ਬਨ੍ਹਾਈ ਜਾਏ ।

## ਸੰਤ ਕਰਤਾਰ ਸਿੰਘ ਕੇ ਘਰ

ਸੋਖੀਆਂ ਸੋਧੀਆਂ ਦੇ ਘਰੋਂ ਵਿਦਾ ਹੋਣ ਲਗੇ ਤਾਂ ਸਕੱਤਰ ਨੇ ਬਿਨੈ ਕੀਤੀ ਕਿ ਦਇਆ ਨੰਦ ਕਾਲੋਨੀ ਵਿਚ ਇਕ ਦੋ ਘਰੀਂ ਚਰਨ ਪਾਉਣੇ ਹਨ । ਇਕ ਬਜ਼ੁਰਗ ਸੰਤ ਕਰਤਾਰ ਸਿੰਘ (C-44) ਦੇ ਘਰ ਸਤਿਗੁਰੂ ਜੀ ਚਰਨ ਪਾਉਣ ਹਿਤ ਪਧਾਰੇ । ਉਨ੍ਹਾਂ ਦੇ ਘਰ ਦਰਸ਼ਨ ਦੇ, ਪਰਵਾਰਕ ਜਾਣਕਾਰੀ ਲੈ, ਸੰਤਾਂ ਨੂੰ ਬਚਨ ਕੀਤਾ : ਲੜਕੀ ਗ਼ਰੀਬ ਘਰ ਦੀ ਹੈ, ਉਸਦਾ ਧਿਆਨ ਰਖਣਾ, ਕਿਸੇ ਤਰ੍ਹਾਂ ਦੀ ਤੰਗੀ ਨ ਦਿਤੀ ਜਾਵੇ ।

ਕਰਤਾਰ ਸਿੰਘ ਜੀ ਦੇ ਲੜਕੇ ਦਾ ਨੇੜ ਭਵਿਖ ਵਿਚ ਅਨੰਦ ਕਾਰਜ ਹੋਣਾ ਸੀ ।

## ਸੰਤ ਲਾਭ ਸਿੰਘ ਦੇ ਘਰ

ਏਥੋਂ ਦੀਨ ਦਿਆਲ ਜੀ ਲਾਜਪਤ ਨਗਰ ਵਿਖੇ ਸੰਤ ਲਾਭ ਸਿੰਘ ਦੇ ਘਰ ਪਹੁੰਚੇ । ਬਜ਼ੁਰਗ ਸਿੰਘ ਤੇ ਸਿੰਘਣੀ ਨੂੰ ਵੇਖ ਲਗਦਾ ਸੀ ਕਿ ਇਨ੍ਹਾਂ ਤੇ ਦਿੱਲੀ ਦਾ ਦਾ ਉਕਾ ਪ੍ਰਭਾਵ ਨਹੀਂ ਪਿਆ । ਇਨ੍ਹਾਂ ਦੇ ਬੱਚੇ ਅਮਰੀਕਾ-ਕੈਨੇਡਾ ਵਿਚ ਵਸਦੇ ਹਨ । ਏਥੇ, ਮੌਕੇ ਤੇ ਜੁਆਤਰਾ ਸ. ਇਕਬਾਲ ਸਿੰਘ ਸੀ, ਇਹ ਵੀ ਕੇਸਾਂ ਵਲੋਂ ਰੋਡ ਭੋਡ ਸੀ । ਇਹ ਦਿੱਲੀ ਦੀ ਥਾਈ ਐਂਬੈਸੀ ਵਿਚ ਐਜੂਕੇਸ਼ਨ ਆਫੀਸਰ ਹੈ । ਸ਼ਾਇਦ ਇਹ ਬਿਹਾਰੀ ਹਿੰਦੂ ਸੀ । ਸਬੱਬ ਨਾਲ ਦੋਵੇਂ ਜੀ ਘਰ ਮਿਲ ਗਏ । ਬੱਚੇ ਵੀ ਨਾਲ ਸਨ ।

ਸਤਿਗੁਰਾਂ ਪਿਆਰ ਭਰਪੂਰ ਪਰੇਰਣਾ ਦਿਤੀ : ਬੱਚਿਆਂ ਨੂੰ ਪੰਜਾਬੀ ਪੜ੍ਹਾਓ । ਗੁਰਬਾਣੀ ਪੜ੍ਹਨੀ ਸਿਖਾਓ ਤਾਂ ਹੀ ਪਤਾ ਲਗੇ ਕਿ ਅਸੀਂ ਪੈਸੇ ਦੇ ਪੁਜਾਰੀ ਨਹੀਂ । ਸਿਮਰਨ ਜ਼ਰੂਰ ਕਰਿਆ ਕਰੋ ਇਕ ਘੰਟਾ, ਮਨ ਦੀ ਸ਼ੁਧੀ ਵਾਸਤੇ ।

ਸੰਤ ਲਾਭ ਸਿੰਘ ਨੇ ਕਿਹਾ : ਬੜਾ ਗੁਰਮੁਖ ਏ, ਬੜੀ ਸੇਵਾ ਕਰਦਾ ਏ ਮੇਰੀ ।

"ਇਹ ਤੇਰੀ ਸੇਵਾ ਕਰਦਾ ਏ ਤਾਂ ਹੀ ਗੁਰਮੁਖ ਆਖਦਾ ਏਂ । ਸਾਡੀ ਸੇਵਾ ਹੋਵੇਗੀ ਤਾਂ ਅਸੀਂ ਗੁਰਮੁਖ ਆਖਾਂਗੇ । ਸਾਡੀ ਸੇਵਾ ਤਾਂ ਇਕ ਘੰਟਾ ਨਾਮ ਸਿਮਰਨ ਅਤੇ ਬਾਣੀ ਦਾ ਪਾਠ ਏ ।" ਸਤਿਗੁਰੂ ਜੀ ਮੋੜਾ ਦਿਤਾ ।

ਬੱਚਿਆਂ ਨੂੰ ਪਿਆਰ ਅਤੇ ਵਡਿਆਂ ਨੂੰ ਉਪਦੇਸ਼ ਦੇ ਸਤਿਗੁਰੂ ਜੀ 4.40 ਸ਼ਾਮ ਨੂੰ ਕੋਠੀ ਪੂਸਾ ਰੋਡ ਆ ਗਏ ।

ਕੋਠੀ ਆਈ ਸੰਗਤ ਨੂੰ ਦਰਸ਼ਨ ਦੇ, ਸੰਗੀਤਕਾਰਾਂ ਦੀ ਉਡੀਕ ਵਿਚ ਥੋੜਾ ਬਿਸਤਰ ਤੇ ਪੈ, ਸਤਿਗੁਰੂ ਜੀ ਨੇ ਮੇਰੇ ਖਿਚੇ ਫੋਟੋਗ੍ਰਾਫ਼ਾਂ ਦੀ ਐਲਬਮ ਤਕੀ, ਸਲਾਹੀ ਅਤੇ ਜਿੰਨ੍ਹਾਂ ਖਾਸ ਵਿਅਕਤੀਆਂ ਦੇ ਨਾਮ ਮੈਨੂੰ ਨਹੀਂ ਆਉਂਦੇ ਸਨ, ਤਸਵੀਰਾਂ ਪਿਛੇ

ਲਿਖਵਾਏ । ਇਸ ਸਮੇਂ ਮਾਤਾ ਜੀ, ਸਕੱਤਰ ਤਰਸੇਮ ਅਤੇ ਮਨਚੰਦਾ ਹੀ ਅੰਦਰ ਸਨ ।

## ਸਮਾ ਅੱਗੇ ਲੰਘ ਗਿਆ ਏ

ਸਮਾ ਵੇਖਕੇ ਮੈਂ ਸਾਬਕਾ ਸਰਪੰਚ ਰਾਣੀਆ, ਰਾਮ ਸਰੂਪ ਲਈ ਬੇਨਤੀ ਕੀਤੀ ਕਿ ਉਹ ਆਪਣੀ ਪਹਿਲੀ ਰਾਜਸੀ ਪੋਜ਼ੀਸ਼ਨ ਚਾਂਹਦਾ ਹੈ। ਸਤਿਗੁਰਾਂ ਬਚਨ ਕੀਤਾ : ਮੈਂ ਆਪ ਐਗਜ਼ੈਕਟਿਵ ਦੇ ਕੰਮ ਨਹੀਂ ਕਰਦਾ। ਜਿਨ੍ਹਾਂ ਨੂੰ ਉਸ ਬਾਰੇ ਕਹਿਣਾ ਸੀ, ਕਹਿ ਦਿਤਾ ਹੈ ।

"ਉਹ ਆਂਹਦਾ ਏ ਮੇਰੀ ਪਹਿਲੀ ਥਾਂ ਬਹਾਲ ਹੋਵੇ !"

ਸਤਿਗੁਰਾਂ ਫ਼ਰਮਾਇਆ : ਸਮਾ ਕਦੇ ਵਾਪਸ ਨਹੀਂ ਮੁੜਦਾ। ਇਹ ਤਾਂ ਅੱਗੇ ਹੀ ਅੱਗੇ ਜਾਂਦਾ ਹੈ। ਇਹ ਫਿਲਮ ਨਹੀਂ ਜਿਸਨੂੰ ਪ੍ਰਾਜੈਕਟ ਰੋਕ ਕੇ ਪਿਛੇ ਲੈ ਜਾਈਏ ਅਤੇ ਮਗਰਲੇ ਦ੍ਰਿਸ਼ ਵੇਖਣ ਲਗ ਪਈਏ। ਹੁਣ ਉਹ ਸਮਾ ਅੱਗੇ ਲੰਘ ਗਿਆ ਏ, ਫੇਰ ਨਹੀਂ ਆਉਣਾਂ।

## ਸੰਗੀਤ ਸਭਾ

ਸੰਗੀਤ ਸਭਾ ਵਾਸਤੇ ਨਾਲ ਦੇ ਹਾਲ ਵਿਚ ਵਿਛਾਈ ਹੋ ਗਈ। 5 ਵਜੇ ਸ਼ਾਮ ਤਕ, ਸ਼੍ਰੀ ਰਾਜਨ ਮਿਸ਼ਰਾ, ਗੁਰਦੇਵ ਸਿੰਘ, ਹਰਭਜਨ ਸਿੰਘ, ਸ਼੍ਰੀ ਅਦਰੀਸ਼, ਸੁਰਜੀਤ ਸਿੰਘ, ਸ਼ੇਰ ਸਿੰਘ ਚਾਵਲਾ ਆਦਿ ਆ ਬੈਠੇ। ਏਨੇ ਨੂੰ ਸ. ਅਮਰਜੀਤ ਸਿੰਘ ਵੇਟ ਲਿਫਟਰ (ਭਾਰ ਚੁਕ) ਅਤੇ ਸ. ਪਰਮਜੀਤ ਸਿੰਘ (ਗੋਲਾ ਸੁਟ) ਵੀ ਆ ਪਹੁੰਚੇ, ਗੁਰੂ ਕੇ ਵਿਸ਼ੇਸ਼ ਪਿਆਰੇ ।

ਸਤਿਗੁਰੂ ਜੀ ਨੇ ਆਕੇ ਦਰਸ਼ਨ ਦਿਤੇ ਤਾਂ ਇਕ ਕੈਸੇਟ ਸ੍ਰੀ ਰਾਜਨ ਨੂੰ ਸੁਣਾਈ। ਇਹ ਕਹਿੰਦਿਆਂ ਕਿ ਇਸ ਨੂੰ ਵਜਾਉਣ ਵਾਲਾ ਮੈਂ ਹੀ ਹਾਂ, ਯਕੀਨ ਨਹੀਂ ਆਉਂਦਾ। ਇਹ ਅੱਜ ਦੇ ਕੀਰਤਨ ਦੀ ਕੈਸੇਟ ਸੀ। ਸ਼੍ਰੀ ਰਾਜਨ ਵੀ ਸੁਣ ਸੁਣ ਸਦਕੇ ਗਿਆ।

ਫਿਰ ਸ਼੍ਰੀ ਰਾਜਨ ਨੇ ਰਾਗ ਸਰਸਵਤੀ ਵਿਚ ਗਾਉਣਾ ਸ਼ੁਰੂ ਕੀਤਾ। ਰਸੀਲਾ ਤੇ ਹੀਏ ਹੁਲਸਾਊ। ਸ਼ਰੋਤਿਆਂ ਨਾਲ ਹਾਲ ਭਰਪੂਰ ਹੋ ਗਿਆ। ਵਿਲੰਬਤ ਦੇ ਬੋਲ ਸਨ ।

ਸਥਾਈ : ਲਾਜ ਨ ਆਈ ? ਰਤੀਆ ਕਹਾਂ ਬਿਤਾਈ ??
ਅੰਤਰਾ : ਜਾਓ ਵਹੀਂ ਰਹੋ, ਜਹਾਂ ਬਿਤਾਈ ਰਤੀਆ
ਭੋਰ ਹੋਤ ਤਬ ਆਨ ਪਧਾਰੇ ।
ਤਿੰਨ ਤਾਲ ਦਰੁਤ ਲੈਅ ਵਿਚ ਗੀਵਿਆਂ ।
ਮਾਂ ਸਰਸਵਤੀ, ਭਗਵਤੀ
ਦੀਜੈ ਬੁਧੀ ਬਿੱਦਿਆ ਤੁਮਰੋ ਜਸ ਗਾਉਂ ।

6.15 ਤਕ ਰਾਜਨ ਮਿਸ਼ਰਾ ਨੇ ਮਿੱਠੀਆਂ ਸੁਰ ਲਹਿਰੀਆਂ ਨਾਲ ਜਿਵੇਂ ਸਮਾਂ ਹੀ ਬੰਨ੍ਹ ਦਿਤਾ। ਫਿਰ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕਰਕੇ 15 ਮਿੰਟ ਲਈ ਦਿਲਰੁਬਾ

ਦੀਆਂ ਤਰਬਾਂ ਦਾ ਆਨੰਦ ਲਿਆ। ਸਤਿਗੁਰੂ ਜੀ ਨੇ 11 ਮਾਤਰਾਂ ਦੇ ਠੇਕੇ ਵਿਚ ਕਿੰਨੀਆਂ ਹੀ ਮਾਤਰਾਂ ਦੀ ਲੈਅਕਾਰੀ ਵਖਾ ਦਿਤੀ।

## ਸ. ਉਪਕਾਰ ਸਿੰਘ

ਸਾਧ ਸੰਗਤ ਦੇ ਇਸ ਹਾਲ ਵਿਚਲੇ ਜੋੜ ਮੇਲ ਵਿਚ ਹੀ ਕੈਨੇਡਾ ਦੇ ਸ਼ਹਿਰ ਕਿੰਗਸਟਨ ਦਾ ਇਕ ਸਰਦਾਰ ਉਪਕਾਰ ਸਿੰਘ ਆਣ ਪਹੁੰਚਾ। ਨਮਸਕਾਰ ਕਰ ਬੈਠਣ ਲਗਾ ਤਾਂ ਸੱਚੇ ਪਾਤਸ਼ਾਹ ਨੇੜੇ ਬਹੰਾਣ ਦਾ ਮਾਣ ਬਖਸ਼ਿਆ। ਉਸਦੇ ਪਰਵਾਰ, ਖਾਸ ਕਰ ਉਹਦੇ ਲੜਕੇ ਦੀ ਸੁਖ ਸਾਂਦ ਪੁੱਛੀ। ਸਤਿਗੁਰੂ ਜੀ ਚਾਂਹਦੇ ਸਨ ਉਹਦਾ ਲੜਕਾ ਵੀ ਮਾਸਾਹਾਰ ਦਾ ਤਿਆਗ ਕਰੇ ! ਸ. ਉਪਕਾਰ ਸਿੰਘ ਨੇ 1934 ਵਿਚ ਹੋਈ, 'ਗੁਰੂ ਨਾਨਕ ਨਾਮ ਲੇਵਾ ਕਾਨਫਰੰਸ' ਦੀਆਂ ਕੁਝ ਗੱਲਾਂ ਬੜੀ ਡੀਟੇਲ (ਵੇਰਵੇ) ਨਾਲ ਕੀਤੀਆਂ। 7.30 ਵਜੇ ਤਕ ਹੋਰ ਵੀ ਦੇਸ਼ ਵਿਦੇਸ਼ ਦੀਆਂ ਅਨੇਕਾਂ ਵਾਰਤਾਵਾਂ ਹੋਈਆਂ।

ਸਤਿਗੁਰੂ ਜੀ ਆਪਣੇ ਕਮਰੇ ਵਿਚ ਪਹੁੰਚੇ ਤਾਂ 8.10 ਤੇ ਮਹਾਰਾਜ ਬੀਰ ਸਿੰਘ ਜੀ ਵਲੋਂ ਆਏ ਫੋਨ ਦਾ ਕੋਈ ਸੁਨੇਹਾ ਲੈਕੇ ਆ ਗਿਆ। ਸਤਿਗੁਰੂ ਜੀ ਬੜੀ ਤੇਜ਼ੀ ਨਾਲ ਜ਼ੀਨਾ ਉੱਤਰੇ। ਸੇਠ ਜੀ ਦੇ ਦਫਤਰ ਵਿਚ ਫੋਨ ਸੀ।

ਏਸੇ ਮੌਕੇ ਸਤਿਗੁਰੂ ਜੀ ਦੀ ਪਰਮ ਪ੍ਰੇਮੀ ਜੋੜੀ ਸੇਠ ਪਿਆਰਾ ਸਿੰਘ-ਪ੍ਰਕਾਸ਼ ਕੌਰ ਬੈਂਕੌਕ ਦੇ ਸਪੁਤਰ ਸੇਠ ਨੌਨਿਧ ਸਿੰਘ ਸਮੇਤ ਸੁਪਤਨੀ ਹਾਂਗਕਾਂਗ ਤੋਂ ਪਹੁੰਚੇ। ਛੇਤੀ ਹੀ ਬੈਂਕੌਂਕ ਤੋਂ ਆਇਆ ਸ. ਨਿਰਭੈ ਸਿੰਘ ਵੀ ਆ ਗਿਆ। ਹੌਲੀ ਹੌਲੀ ਹੋਰ ਸਰੀਰ ਇਕੱਤਰ ਹੋ ਗਏ। ਸੱਚੇ ਪਾਤਸ਼ਾਹ ਜੀ ਨੇ ਸਭ ਨੂੰ ਲੋੜੀਂਦਾ ਧਿਆਨ ਅਤੇ ਪਿਆਰ ਦਿਤਾ। ਨਿਕੇ-ਨਿਕੇ ਮੋਹ ਅਤੇ ਅਪਣਤ ਭਰੇ ਬਚਨਾਂ ਨਾਲ ਸਭਨਾਂ ਨੂੰ ਆਨੰਦਿਤ ਕੀਤਾ।

ਰਾਤ ਦੇ 9 ਵਜੇ ਹੋਣਗੇ ਕਿ ਭੈਣੀ ਸਾਹਿਬ ਤੋਂ ਫੋਨ ਆ ਗਿਆ। ਅਤੇ ਮੈਂ ਘਰ ਦਾ ਰਾਹ ਫੜ ਲਿਆ।

### 26 ਅਕਤੂਬਰ 1980, ਐਤਵਾਰ
### ਨਵੀਂ ਦਿੱਲੀ

ਅੱਜ ਆਸਾ ਦੀ ਵਾਰ ਦਾ ਕੀਰਤਨ, ਸਤਿਗੁਰੂ ਜੀ ਦੀ ਹਜ਼ੂਰੀ ਅਤੇ ਸੰਗਤ ਦੀ ਭਰਪੂਰ ਹਾਜ਼ਰੀ ਵਿਚ, ਜਥੇਦਾਰ ਸੇਵਾ ਸਿੰਘ-ਗੁਰਦੀਪ ਸਿੰਘ ਕੇ ਜਥੇ ਨੇ ਮਖਣ ਸਿੰਘ, ਅਵਤਾਰ ਸਿੰਘ, ਸਪੁਤਰ ਸ. ਅਮਰ ਸਿਘ ਨਿਰਮਾਣ ਦੀ ਫੈਕਟਰੀ, ਨਾਰਾਇਣਾ ਇੰਡਸਟਰੀਅਲ ਏਰੀਆ ਵਿਚ ਪ੍ਰੇਮ ਪੂਰਵਕ ਕੀਤਾ। ਮੈਂ 11 ਵਜੇ ਕੋਠੀ ਪੂਸਾ ਰੋਡ ਗਿਆ ਪਰ ਸਤਿਗੁਰੂ ਜੀ ਦੇ ਪ੍ਰਸ਼ਾਦ ਛਕਦੇ ਹੋਣ ਕਰ ਮੈਨੂੰ ਦਰਸ਼ਨ ਨ ਹੋਏ। ਅੱਜ ਏਥੇ ਵੀ ਸਤਿਗੁਰੂ ਜੀ ਤੇ ਸੰਗਤ ਦੇ ਲੰਗਰ ਦੀ ਰਸਦ ਨਿਰਮਾਣ ਹੁਰਾਂ ਭੇਜੀ।

## ਮਿੱਤਰ ਬੱਚੇ ਦਾ ਭਿਆਨਕ ਦੁਖਾਂਤ

ਅੱਜ ਸਵੇਰੇ ਅਖਬਾਰਾਂ ਨੇ ਕਾਮਰੇਡ ਬਲਜੀਤ ਪੰਨੂੰ ਸੰਪਾਦਕ ਰੋਜ਼ਾਨਾ ਨਵਾਂ ਜ਼ਮਾਨਾ ਜਲੰਧਰ ਦੀ ਬਸ-ਟੈਕਸੀ ਦੁਰਘਟਨਾ ਵਿਚ ਮ੍ਰਿਤੂ ਹੋ ਜਾਣ ਦੀ ਖਬਰ ਛਾਪੀ। ਜਾਣਕਾਰ ਹਲਕਿਆਂ ਵਿਚ ਇਸ ਖ਼ਬਰ ਨੇ ਤ੍ਰਾਸ-ਤ੍ਰਾਸ ਕਰਵਾ ਦਿਤੀ। ਸ੍ਰੀ ਪੰਨੂੰ ਜਲੰਧਰ ਛਾਉਣੀ ਨੇੜੇ ਚਹੇੜੂ ਦੇ ਪੁਲ ਲਾਗੇ 3 ਹੋਰ ਸਾਥੀਆਂ ਨਾਲ ਜ਼ਿੰਦਗੀ ਵਲੋਂ ਹੱਥ ਧੋ ਬੈਠਾ। ਇਹ ਲੋਕ ਪਾਲਮਪੁਰ (H. P.) ਵਿਚ ਸਟੇਟ ਬੈਂਕ ਆਫ਼ ਇੰਡੀਆ ਦੇ ਮੁਲਾਜ਼ਮਾਂ ਦੀ ਇਕ ਰੋਜ਼ਾ ਕਾਨਫਰੰਸ ਵਿਚ ਬਤੌਰ ਪਤ੍ਰ ਪ੍ਰੇਰਕ ਭਾਗ ਲੈਣ ਜਾ ਰਹੇ ਸਨ। ਇਹਨਾਂ ਦੀ ਟੈਕਸੀ ਪੰਜਾਬ ਰੋਡਵੇਜ਼ ਲੁਧਿਆਣਾ ਦੀ ਏਸੇ ਸ਼ਹਿਰੋਂ ਆਉਂਦੀ ਬੱਸ ਦੀ ਲਾਪਰਵਾਹੀ ਨਾਲ ਚੂਰ-ਚੂਰ ਹੋ ਗਈ। ਇਸ ਭਿਆਨਕ ਦੁਖਾਂਤ ਦੇ ਕਿੰਨੇ ਦੂਰ ਰਸੀ ਨਤੀਜੇ ਨਿਕਲ ਸਕਦੇ ਹਨ, ਸੋਚ ਕੇ ਕੰਬਣੀ ਆ ਗਈ।

## ਸ. ਪ੍ਰੀਤਮ ਸਿੰਘ ਮਨਚੰਦਾ ਨਮਿਤ ਭੋਗ

ਅੱਜ ਲਉਢੇ ਪਹਿਰ ਦਾ ਦੀਵਾਨ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਆਪਣੇ ਚਾਚੇ ਸ. ਪ੍ਰੀਤਮ ਸਿੰਘ ਨਮਿਤ ਭੋਗ ਪੁਆਣ ਲਈ ਸ. ਸੁਰਿੰਦਰ ਸਿੰਘ ਮਨਚੰਦਾ ਵਲੋਂ ਹੋ ਰਿਹਾ ਹੈ।

## ਦੀਵਾਨ ਵਿਚ ਨਾ ਆਵੀਂ

ਮੈਂ 2 45 ਤੇ, ਧਰਮਸਾਲਾ ਪੁੱਜਾ ਤਾਂ ਸੰਗਤ-ਭਰਪੂਰ ਹਾਲ ਵਿਚ ਸਤਿਗੁਰੂ ਜੀ ਦਰਸ਼ਨ ਦੇ ਰਹੇ ਸਨ। ਸਾਧ ਸੰਗਤ ਆਪਣੇ ਸਰਬ ਗੁਣ ਸੰਪੰਨ ਦੇ ਸਨਮੁਖ ਨਾਮ ਸਿਮਰਨ ਮਗਨ ਸੀ। 3 ਵਜੇ ਸੰਤ ਪੂਰਬਾ ਦੁਆਰਾ ਸਿਮਰਨ ਸਮਾਪਤੀ ਦੀ ਅਰਦਾਸ ਉਪਰੰਤ ਇਕ ਸਿੰਘ ਨੂੰ ਸਾਹਮਣੇ ਬੁਲਾਇਆ ਗਿਆ। ਸਿੰਘ ਨੇ ਹੱਥ ਜੋੜ ਨਮਸਕਾਰ ਕੀਤੀ। ਸਤਿਗੁਰੂ ਜੀ ਜ਼ਰਾ ਰੋਹ ਨਾਲ ਬੋਲੇ : ਤੂੰ ਗ਼ਲਤ ਥਾਂ ਲੜਕੀ ਦਾ ਵਿਆਹ ਕੀਤਾ ਏ, ਸਾਡੇ ਦੀਵਾਨ ਵਿਚ ਨਾ ਆਵੀਂ ! ਸਿੰਘ ਸਿਰ ਝੁਕਾਈ ਬਖ਼ਸ਼ਸ਼ ਦੀ ਬੇਨਤੀ ਕਰ ਰਿਹਾ ਸੀ। ਸਤਿਗੁਰੂ ਜੀ ਨੇ ਜਿਵੇਂ ਸਿੰਘ ਨੂੰ ਆਪਣੀ ਗਲਤੀ ਦਾ ਗਹਿਰਾ ਅਹਿਸਾਸ ਕਰਵਾਉਣਾ ਹੋਵੇ, ਫਿਰ ਸਖ਼ਤੀ ਨਾਲ ਫਰਮਾਇਆ : ਜਾਹ ਤੁਰ ਜਾ, ਜਦ ਤਕ ਉਹ ਗਲਤ ਵਿਆਹ ਤੋੜ ਨ ਲਵੇਂ, ਸੰਗਤ ਵਿਚ ਨਾ ਆਵੀਂ। ਮੈਨੂੰ ਤੇਰੇ ਤੋਂ ਇਹ ਆਸ ਨਹੀਂ ਸੀ।

ਸਿੱਖ ਨੇ ਫੇਰ ਬਖਸ਼ਸ਼ ਮੰਗੀ। ਸਤਿਗੁਰਾਂ ਬਚਨ ਕੀਤਾ : ਇਹ ਬਖਸ਼ਸ਼ ਹੀ ਕੀਤੀ ਏ। ਕੁਥਾਏਂ ਭਟਕਦੇ ਹੋ। ਤੁਹਾਨੂੰ ਨਤੀਜਿਆਂ ਦਾ ਪਤਾ ਨਹੀਂ।

ਸਿੰਘ ਦੁਚਿੱਤੀ ਵਿਚ ਨਮਸਕਾਰ ਕਰਕੇ ਚੁਪ ਕੀਤਾ ਤੁਰ ਗਿਆ।

## ਦਿੱਲੀ ਵਿਚ ਵਿਆਹਾਂ ਦੀ ਖੁਲ੍ਹ

ਸ੍ਰੀ ਸਤਿਗੁਰੂ ਜੀ ਨੇ ਕਾਗ਼ਜ਼ ਦਾ ਇਕ ਲਿਖਿਤ ਪੁਰਜ਼ਾ, ਪੜ੍ਹਨ ਲਈ ਹਸਤ

ਕੰਵਲਾਂ ਵਿਚ ਲਿਆ ਹੀ ਸੀ ਕਿ ਮਾਈਆਂ ਦਾ ਇਕ ਤਕੜਾ ਜਥਾ ਜਿਸਦੀਆਂ ਮੁਖੀ ਬੀਬੀ ਇੰਦਰ ਕੌਰ ਤੇ ਬੀਬੀ ਹਰਬੰਸ ਕੌਰ ਢੇਡਾ ਸੀ, ਸੰਗਤ ਚੋਂ ਉਠਕੇ ਸਤਿਗੁਰਾਂ ਦੀ ਸੇਵਾ ਵਿਚ ਆਇਆ। ਉਹਨਾਂ ਹੱਥ ਜੋੜ ਬੇਨਤੀ ਕੀਤੀ ਕਿ ਉਹਨਾਂ ਦੀ ਪਹਿਲਾਂ ਗੁਜ਼ਾਰੀ ਅਰਜ਼ ਵਲ ਧਿਆਨ ਦਿਤਾ ਜਾਵੇ। ਸਤਿਗੁਰਾਂ ਸਭ ਨੂੰ ਕੇਸਾਂ ਦੇ ਜੂੜੇ ਕਰਨ ਅਤੇ ਸਿਰ ਢਕਵੇਂ ਲੀੜੇ ਲੈਣ ਲਈ ਤਾਕੀਦ ਕੀਤੀ। ਨਾਲ ਹੀ ਬਚਨ ਕੀਤਾ : ਮੈਂ ਤੁਹਾਡੇ ਵਾਲੀ ਅਰਜ਼ ਬਾਰੇ ਸਾਧ ਸੰਗਤ ਵਿਚ ਕਹਿਣ ਲਗਾ ਸਾਂ।

ਬੀਬੀਆਂ ਪਰਤ ਕੇ ਥਾਓਂ ਥਾਈਂ ਬੈਠ ਗਈਆਂ ਤਾਂ ਸੱਚੇ ਪਾਤਸ਼ਾਹ ਜੀ ਨੇ ਦਿੱਲੀ ਵਿਚ ਆਨੰਦ ਕਾਹਜ ਕਰਨ ਦੇ ਕੁਛ ਅਸੂਲ ਦੱਸੇ। ਨਾਮਧਾਰੀ ਅਨੰਦ ਮਰਿਆਦਾ ਨੂੰ ਠੀਕ ਤਰ੍ਹਾਂ ਲਾਗੂ ਕਰਨ ਲਈ ਕੁਛ ਇਸਤਰੀ ਪੁਰਸ਼ਾਂ ਨੂੰ ਜਥੇਬੰਦਕ ਰੂਪ ਵਿਚ ਤਿਆਰ ਹੋਣ ਲਈ ਆਖਿਆ। ਆਪ ਜੀ ਦੀ ਇੱਛਾ ਇਹ ਵੀ ਸੀ ਕਿ ਜਦੋਂ ਅਨੰਦ ਕਾਰਜਾਂ ਦੀ ਆਗਿਆ ਦਿੱਲੀ ਵਿਚ ਬਹਾਲ ਕਰੀਏ, ਓਦੋਂ 5-7 ਜੋੜੇ ਤਾਂ ਬਾਕਾਇਦਾ ਨੇਮਾਂ ਅਧੀਨ ਵਿਆਹਾਂ ਲਈ ਤਿਆਰ ਹੋਣ।

ਹੇਠ ਲਿਖੇ ਨੇਮ ਸੱਚੇ ਪਾਤਸ਼ਾਹ ਜੀ ਨੇ ਐਲਾਨ ਕੀਤੇ :

1. ਲੜਕਾ-ਲੜਕੀ ਨਾਮਧਾਰੀ ਹੋਣ।
2. ਰੋਮਾਂ ਦੀ ਬੇਅਦਬੀ ਨਾ ਕਰਦੇ ਹੋਣ।
3. ਲੜਕੇ-ਲੜਕੀ ਨੂੰ ਅਰਦਾਸ ਬਾਰਾਂ ਪਾਤਸ਼ਾਹੀਆਂ ਦੀ ਜ਼ਬਾਨੀ ਆਉਂਦੀ ਹੋਵੇ ਲੋੜ ਤਾਂ ਇਸ ਗੱਲ ਦੀ ਵੀ ਹੈ ਕਿ ਜਪੁਜੀ ਸਾਹਿਬ ਕੰਠ ਹੋਵੇ।
4. ਵਿਆਹ ਕਰਨ ਤੋਂ ਪਹਿਲੋਂ ਜਾਂ ਪਿਛੋਂ ਕਿਸੇ ਕਿਸਮ ਦੀ ਰਸਮ ਠਾਕਾ, ਮੰਗਣੀ, ਮੁਕਲਾਵਾ, ਪਾਰਟੀ ਅਤੇ ਏਥੋਂ ਤਕ ਕਿ ਮੰਗਣੀ ਦੀ ਅਰਦਾਸ ਵੀ ਨਾ ਕੀਤੀ ਜਾਵੇ।
5. ਲੜਕੀ ਅਨੰਦ ਕਰਵਾਣ ਉਪਰੰਤ, ਫੇਰਿਆਂ ਤੋਂ ਸਿੱਧੀ ਹੀ ਪੰਦਰਾਂ ਦਿਨ ਵਾਸਤੇ ਸਹੁਰੇ ਘਰ ਚਲੀ ਜਾਵੇ। ਮੈਂ ਤਾਂ ਚਾਹੁੰਦਾ ਹਾਂ ਕਿ ਜੋ ਵਿਆਹ ਦਿੱਲੀ ਕੀਤੇ ਜਾਣ, ਉਹਨਾਂ ਵਿਚ ਸ਼ਾਮਲ ਲੜਕੀਆਂ ਸਿੱਧੀਆਂ ਸਹੁਰੇ ਘਰ ਜਾਣ, ਉਹਨਾਂ ਦਾ ਨਾਤਾ ਤਦ ਤੋਂ ਹੀ ਪੇਕਿਆਂ ਨਾਲੋਂ ਟੁੱਟ ਜਾਵੇ। ਪੰਦਰਾਂ ਦਿਨਾਂ ਦਾ ਮਤਲਬ ਇਹ ਨਹੀਂ ਕਿ ਇਹ ਪੰਦਰਾਂ ਦਿਨ ਪੱਕੇ ਹਨ, ਅਰਥਾਤ ਰਸਮ ਹਨ। ਤੱਤ ਇਹ ਹੈ ਕਿ ਲੜਕੀ ਫੇਰਿਆਂ ਪਿਛੋਂ ਬੇਰਸਮ ਸਹੁਰੇ ਘਰ ਦੀ ਮੈਂਬਰ ਹੋਵੇ, ਮੁੰਡੇ ਦੇ ਨਾਲ ਪੇਕੀਂ ਆਵੇ ਤੇ ਨਾਲ ਹੀ ਚਲੀ ਜਾਵੇ।
6. ਦਾਜ ਦਹੇਜ ਕਿਸੇ ਪਰਕਾਰ ਦਾ ਵੀ ਦਿੱਤਾ-ਲਿਆ ਨ ਜਾਵੇ।
7. ਵਿਆਹ ਵਾਸਤੇ ਅਖੰਡ ਪਾਠ, ਵਰਨੀਆਂ ਜਾਂ ਕੀਰਤਨ ਦੀਵਾਨ ਨ ਕੀਤੇ ਜਾਣ। ਸ਼ਬਦ ਕੀਰਤਨ, ਵਰਨੀਆਂ ਜਾਂ ਅਖੰਡ ਪਾਠ ਮਾੜੀ ਚੀਜ਼ ਨਹੀਂ, ਇਹ ਰੋਕ ਇਨ੍ਹਾਂ ਨੂੰ ਵਿਆਹ ਦਾ ਆਧਾਰ ਜਾਂ ਰਿਵਾਜ ਬਣਨੋਂ ਰੋਕਣ ਦੀ ਹੈ।
8. ਵਿਆਹਾਂ ਦੀ ਪਰਵਾਨਗੀ ਮੇਰੇ ਤੋਂ ਲਈ ਜਾਵੇਗੀ ਜਾਂ ਨਿਸਚਿਤ ਕੀਤੇ ਬੰਦਿਆਂ ਤੋਂ। ਅਸਲ ਵਿਚ ਮੇਰੇ ਕੋਲ ਗੱਲ ਤਾਂ ਹੀ ਆਵੇਗੀ ਜੇ ਨਿਸਚਿਤ ਸਿੰਘਾਂ ਤੋਂ ਹਲ ਨ ਹੋ ਸਕੇਗੀ।

9. ਅਨੰਦ ਕਾਰਜਾਂ ਦੇ ਕਾਰਡ ਨ ਵੰਡੇ ਜਾਣ, ਅਨੰਦ ਸਹਿਜ ਕਿਰਿਆ ਹੋ ਜਾਣ ।

ਇਕ ਹੋਰ ਵੀ ਦੱਸਿਆ ਜਾਂਦਾ ਹੈ ਕਿ ਮਿਰਤਕ ਪੁਰਸ਼ ਦੇ ਭੋਗ ਪਾਠ ਆਦਿ ਦੀ ਸੂਚਨਾ ਵਾਲੇ ਕਾਰਡਾਂ ਦੁਆਲੇ ਕਾਲਾ ਹਾਸ਼ੀਆ ਨ ਲਾਇਆ ਜਾਵੇ । ਸਾਨੂੰ ਸਤਿਗਰਾਂ ਜਨਮ-ਮਰਨ ਦੀ ਅਵਸਥਾ ਵਿਚ ਬਰਾਬਰ ਰਹਿਣ ਦੀ ਸਿਖਿਆ ਦਿਤੀ ਹੈ । ਲੋਕਾਂ ਦੇ ਰਿਵਾਜਾਂ ਵਿਕ ਨ ਜਾਇਆ ਜਾਵੇ ।

10. ਲੜਕੀ ਲੜਕੇ ਦੀ ਆਪਸ ਵਿਚ ਨਜ਼ਦੀਕੀ ਰਿਸ਼ਤੇਦਾਰੀ ਨ ਹੋਵੇ ।

ਇਨ੍ਹਾਂ ਅਸੂਲਾਂ ਦੀ ਵਿਆਖਿਆ ਕਰਦਿਆਂ ਸਤਿਗੁਰਾਂ ਫਰਮਾਇਆ ਕਿ ਇਨ੍ਹਾਂ ਨੇਮਾਂ ਦੇ ਕਾਰਬੰਦ ਲੜਕੇ ਲੜਕੀਆਂ ਦੇ ਪਹਿਲੀ ਵਾਰ ਚੋਖੇ ਵਿਆਹ ਹੋਣ, ਮਹੀਨਾ ਲਗ ਜਾਏ, ਭਾਵੇਂ ਬਹੁਤਾ ਸਮਾਂ ।

ਅੱਜ ਦੇ ਅਖਬਾਰਾਂ ਵਿਚ ਛਪੀ ਨਾਮਧਾਰੀ ਵਿਆਹਾਂ ਦੀ ਚਰਚਾ ਕਰਦਿਆਂ ਹਜ਼ੂਰ ਨੇ ਫ਼ਰਮਾਇਆ : ਲੋਕ ਸਾਡੀ ਚੰਗੇ ਪੱਖੋਂ ਸਿਫ਼ਤ ਕਰਦੇ ਹੋਣ, ਅਸੀਂ ਮੁੜ-ਮੁੜ ਲੋਕਾਚਾਰ ਵਿਚ ਵੜੀਏ, ਇਹ ਸ਼ੋਭਾ ਨਹੀਂ ਦਿੰਦਾ ।

'ਹਿੰਦੁਸਤਾਨ ਟਾਈਮਜ਼' (ਸੰਡੇ ਵੀਕਲੀ) ਅਕਤੂਬਰ 26, 1980 ਦੇ ਸਫ਼ਾ 5 ਉਤੇ ਭੈਣੀ ਸਾਹਿਬ ਵਿਚ 17 ਅਕਤੂਬਰ ਨੂੰ ਹੋਏ ਵਿਆਹਾਂ ਦੀ ਤਸਵੀਰ ਸਮੇਤ ਚਰਚਾ ਸੀ । ਫੋਟੋ ਵਿਚ ਮਹਾਰਾਜ ਬੀਰ ਸਿੰਘ ਜੀ ਦੇ ਵਡੇ ਸਪੁਤਰ ਠਾਕੁਰ ਦਲੀਪ ਸਿੰਘ, ਲੰਡਨ ਵਾਲੇ ਸੰਤ ਤਰਲੋਚਨ ਸਿੰਘ ਅਤੇ ਡਰਾਈਵਰ ਗੁਰਮੁਖ ਸਿੰਘ ਆਦਿ ਜੋੜਿਆਂ ਦੇ ਦੀਦਾਰੇ ਸਨ ।

ਸ. ਪ੍ਰੀਤਮ ਸਿੰਘ ਮਨਚੰਦਾ ਬਾਰੇ 3.30 ਤੇ ਸ਼ਬਦ ਕੀਰਤਨ ਹੋਇਆ, ਉਪਰੰਤ ਭੋਗ ਦੇ ਸ਼ਲੋਕ ਪੜ੍ਹੇ ਗਏ ।

## ਨੀਲੇ ਨਹੀਂ

ਏਨੇ ਵਿਚ ਇਕ ਨੌਜੁਆਨ ਆਪਣੇ ਸੰਬੰਧੀ ਸ. ਕੁਲਦੀਪ ਸਿੰਘ ਨੂੰ ਨਾਲ ਲੈ ਕੇ ਹਜ਼ੂਰੀ ਵਿਚ ਪੇਸ਼ ਹੋਇਆ । ਇਸ ਨਾਲ ਦੋ ਬੱਚੇ ਨੀਲੀਆਂ ਬੁਸ਼ਰਟਾਂ ਵਾਲੇ ਸਨ । ਸ. ਕੁਲਦੀਪ ਸਿੰਘ ਤੇ ਬੱਚੇ ਮੱਥਾ ਟੇਕ ਕੇ ਘਰ ਚਲੇ ਗਏ । ਸਤਿਗੁਰੂ ਜੀ ਨੇ ਘਰੋਂ ਬੁਲਵਾਏ । ਕੁਲਦੀਪ ਸਿੰਘ ਨੂੰ ਸਮਝਾਇਆ ਕਿ ਜਦੋਂ ਨੀਲਾ ਰੰਗ ਸਾਡੇ (ਸਮਾਜ) ਵਿਚ ਵਰਜਿਤ ਹੈ, ਫਿਰ ਇਸਦੀ ਵਰਤੋਂ ਕਿਉਂ ਕੀਤੀ ਜਾਵੇ । ਮਾਤਾ-ਪਿਤਾਵਾਂ ਨੂੰ ਸੁਚੇਤ ਕਰਨ ਲਈ ਬੱਚਿਆਂ ਦੇ ਕਪੜੇ ਸੰਗਤ ਵਿਚ ਵਖਾਏ ।

## ਚੇਤਾ ਕੌਣ ਕਰਦਾ ਹੈ

ਕੁਝ ਗੱਲਾਂ ਸਤਿਗੁਰੂ ਜੀ ਨੇ ਆਪ ਲਿਖ ਕੇ ਸੰਬੰਧਤ ਸਕੱਤਰਾਂ (ਤਰਸੇਮ ਸਿੰਘ ਅਤੇ ਹੰਸਪਾਲ) ਨੂੰ ਨੋਟ ਕਰਨ ਲਈ ਇਹ ਫਰਮਾਂਦਿਆਂ ਦਿਤੀਆਂ : ਮੈਂ ਚੇਤਾ ਕਰਕੇ ਲਿਖੀਆਂ ਹਨ, ਇਹ ਤੁਸਾਂ ਅਮਲ ਵਿਚ ਲਿਆਉਣੀਆਂ ਹਨ ।

4.15 ਵਜੇ ਸ. ਪ੍ਰੀਤਮ ਸਿੰਘ ਮਨਚੰਦਾ ਨਮਿਤ 'ਸੱਦ' ਪੜ੍ਹਿਆ ਜਾਣ ਲਗਾ, ਧਰਮਸਾਲਾ ਦਾ ਹਾਲ ਸੰਗਤ ਨਾਲ ਠੋਸ ਰੂਪ ਵਿਚ ਭਰਪੂਰ ਸੀ। ਮਾਇਆ, ਬਸਤਰ, ਬਿਸਤਰ, ਬਰਤਨ ਘਰ ਵਾਲੇ ਭੇਟਾ ਧਰਨ ਲਈ ਲਿਆਏ। ਸਤਿਗੁਰੂ ਜੀ ਨੇ ਪ੍ਰੀਤਮ ਸਿੰਘ ਮਨਚੰਦਾ ਦੇ ਉਤ੍ਰਾਧਿਕਾਰੀ, ਵਡੇ ਲੜਕੇ ਸ. ਸੇਵਾ ਸਿੰਘ ਨੂੰ ਆਪਣੇ ਹੱਥੀਂ ਦਸਤਾਰਾ ਸਜਾ ਕੇ ਕ੍ਰਿਤਾਰਥ ਕੀਤਾ।

ਜਿਸ ਕੁਲਦੀਪ ਸਿੰਘ ਤੇ ਉਹਦੇ ਬੱਚਿਆਂ ਨੂੰ ਹੁਣੇ ਸੰਗਤ ਵਿਚ ਖਲਿਹਾਰਿਆ ਸੀ, ਉਸਨੇ ਦਾਹੜਾ ਖੋਲ੍ਹ ਕੇ (ਪਵਿਤਰ ਸ਼ਬਦ 'ਪ੍ਰਕਾਸ਼ ਕਰਕੇ') ਸੱਦ ਦਾ ਪਾਠ ਕੀਤਾ। ਜਦੋਂ ਉਹ ਮੁੜ ਬੱਚਿਆਂ ਸਮੇਤ ਮੱਥਾ ਟੇਕਣ ਆਇਆ ਤਾਂ ਸੱਚੇ ਪਾਤਸ਼ਾਹ ਜੀ ਨੇ ਉਹਦੇ ਸ਼ੁੱਧ ਪਾਠ ਦੀ ਪ੍ਰਸੰਸਾ ਕੀਤੀ ਅਤੇ ਇਸ ਗੱਲੋਂ ਸਲਾਹਿਆ ਅਤੇ ਖੁਸ਼ੀਆਂ ਬਖਸ਼ੀਆਂ ਕਿ ਬਚਨ ਮੰਨ ਕੇ ਘਰੋਂ ਬੱਚਿਆਂ ਦੇ ਬਸਤਰ ਬਦਲਾ ਕੇ ਲਿਆਇਆ ਹੈ।

ਸੰਤ ਜੋਗਾ ਸਿੰਘ ਜੁ ਮਿਲਟਰੀ ਵਿਚ ਨੌਕਰ ਹੈ, ਉਸਦਾ ਭਰਾ ਉਸ ਨਾਲ ਰੰਗਦਾਰ ਪਗੜੀ ਬੰਨ੍ਹ ਕੇ ਮੱਥਾ ਟੇਕਣ ਆਇਆ। ਸਤਿਗੁਰਾਂ ਜੋਗਾ ਸਿੰਘ ਨੂੰ ਬਚਨ ਕੀਤਾ, ਭਰਾ ਨੂੰ ਸਮਝਾਵੇ ਕਿ ਚਿੱਟੀ ਪੱਗ ਬੰਨ੍ਹੇ ਤੇ ਦਾੜ੍ਹੀ ਨ ਬੰਨਿਆ ਕਰੇ।

ਸਤਿਗੁਰੂ ਜੀ ਨੇ ਸੰਗਤ ਨੂੰ ਸੋਘਿਆਂ ਕੀਤਾ : ਮੂਵੀ ਫਿਲਮ ਤਾਂ ਅੱਗੇ ਨੂੰ ਗਈ ਹੋਈ, ਪਿੱਛੇ ਵਲ ਮੋੜ ਕੇ ਵੇਖੀ ਜਾ ਸਕਦੀ ਹੈ, ਵੇਖੇ ਹੋਏ ਦ੍ਰਿਸ਼ ਫੇਰ ਵੇਖ ਲਈਦੇ ਹਨ ਪਰ ਬੀਤਿਆ ਹੋਇਆ ਸਮਾਂ ਫਿਰ ਹੱਥ ਨਹੀਂ ਆਉਂਦਾ। ਸਮੇਂ ਦੀ ਕਦਰ ਪਛਾਣੋ। ਕਾਇਦੇ ਕਾਨੂੰਨਾਂ ਨੂੰ ਪਛਾਨਣਾ ਅਤੇ ਉਨ੍ਹਾਂ ਅਨੁਸਾਰ ਚਲਣਾ, ਸਮਾਜ ਨੂੰ ਸੁਖਾਵਾਂ ਅਤੇ ਹਿਤਕਰ ਬਣਾਉਂਦਾ ਹੈ। ਭਾਰਤੀ ਸਭਿਅਤਾ ਦਾ ਬੀਜ ਤੁਹਾਡੇ ਕੋਲ ਹੈ, ਇਸ ਨੂੰ ਸੰਭਾਲੋ ਤੇ ਵਰਤੋ।

ਏਨੇ ਚਿਰ ਨੂੰ 25 ਸਿੰਘਾਂ ਨੇ ਅੱਗੇ ਆ ਕੇ, ਹੱਥ ਜੋੜ ਕੇ, ਠੀਕ ਤਰ੍ਹਾਂ ਦੇ ਅਨੰਦ ਕਾਰਜ ਕਰਵਾਣ ਦੀ ਜ਼ਿੰਮੇਵਾਰੀ ਲਈ। ਸਤਿਗੁਰੂ ਜੀ ਪਰਮ ਪ੍ਰਸੰਨ ਹੋਏ, ਫ਼ਰਮਾਇਆ : ਦਿੱਲੀ ਦੀ ਹਰ ਕਾਲੋਨੀ ਅਤੇ ਹਰ ਪਰਵਾਰ ਤਕ ਸਾਡੀ ਪਹੁੰਚ ਹੋਣੀ ਚਾਹੀਦੀ ਹੈ।

ਸਤਿਗੁਰੂ ਜੀ ਨੇ ਸ. ਜੁਗਿੰਦਰ ਸਿੰਘ ਸੱਗੂ ਨੂੰ ਯਾਦ ਕੀਤਾ, ਆਖਿਆ : ਬੰਦੇ ਨੂੰ ਸੰਗਤ ਤਾਰਦੀ ਅਤੇ ਕੁਸੰਗਤ ਡੋਬਦੀ ਹੈ। ਨਰੈਣ ਸਿੰਘ ਢੋਡਾ ਦਾ ਲੜਕਾ ਜੁਗਿੰਦਰ ਸਿੰਘ ਕੀਨੀਆ (ਅਫਰੀਕਾ) ਗਿਆ ਹੋਇਆ ਹੈ। ਉਸ ਦੀ ਸੰਗਤ ਅੱਛੀ ਹੈ। ਉਸੇ ਨੇ ਮੈਨੂੰ ਆਪਣੇ ਪਿਤਾ ਦੇ ਇਕ ਲੜਕੀ ਦਾ ਘਰ ਵਿਆਹ ਕਰਨ ਦੀ ਮੇਰੇ ਪਾਸ ਸ਼ਕਾਇਤ ਕੀਤੀ, ਦੱਸਿਆ ਕਿ ਵਿਆਹ ਕੀਤਾ ਵੀ ਗ਼ੈਰ ਨਾਮਧਾਰੀ ਵੱਲ ਹੈ। ਸਿੱਖ ਤਾਂ ਉਹੋ ਹੈ ਜੁ ਸਿੱਖੀ ਮਰਿਆਦਾ ਵਿਚ ਰਹੇ। ਜਿਸ ਨੂੰ ਵੀ ਪਤਾ ਲਗੇ ਕਿ ਕੋਈ ਕੰਮ ਅਮਰਿਆਦਤ ਹੋਣ ਲਗਾ ਹੈ, ਉਸ ਨੂੰ ਰੋਕਣ ਦਾ ਚਾਰਾ ਕਰੇ। ਕੱਲੇ ਤੋਂ ਨਾ ਸਰੇ ਤਾਂ ਦੂਜੇ ਸਿੱਖਾਂ ਦੀ ਮਦਦ ਲਈ ਜਾਏ।

ਠੀਕ ਤਰ੍ਹਾਂ ਅਨੰਦ ਕਰਨ-ਕਰਾਣ ਵਾਲਿਆਂ ਦੀ ਕਮੇਟੀ ਵਿਚ ਉਚੇਚਾ ਕਹਿ ਕੇ

ਸੰਤ ਦਿਆਲ ਸਿੰਘ ਮਾਹੂੰਵਾਲ ਦਾ ਨਾਮ ਲਿਖਵਾਇਆ। ਦਿਆਲ ਸਿੰਘ ਅੱਜ ਦਿੱਲੀ ਵਿਚ ਨਹੀਂ ਸੀ। ਸਤਿਗੁਰਾਂ ਇਛਾ ਪਰਗਟ ਕੀਤੀ : ਦਿੱਲੀ ਵਿਚ ਅਨੰਦ ਕਾਰਜਾਂ ਦੀ ਸ਼ੁਰੂਆਤ ਘਟੋ ਘੱਟ 12 ਜੋੜਿਆਂ ਦੇ ਵਿਆਹਾਂ ਨਾਲ ਹੋਣੀ ਚਾਹੀਦੀ ਹੈ।

## ਕਿਰਪਾ ਹੀ ਕਿਰਪਾ

ਦੀਵਾਨ ਦੀ ਸਮਾਪਤੀ ਉਪਰੰਤ ਸਤਿਗੁਰੂ ਜੀ ਨਾਮਧਾਰੀ ਧਰਮਸਾਲਾ ਦੀ ਲਾਇਬਰੇਰੀ ਅਤੇ ਵਰਤਮਾਨ ਧਰਮਸਾਲਾ ਗ੍ਰੰਥੀ ਸੰਤ ਦਸਮਿੰਦਰ ਸਿੰਘ ਦੇ ਕਮਰੇ ਵਿਚ ਸੇਵਕਾਂ ਸਿੰਘਾਂ ਨਾਲ ਚਰਨ ਪਾਉਣ ਪਧਾਰੇ। ਦਸਮਿੰਦਰ ਸਿੰਘ ਦੇ ਰਹਿਣ-ਸਹਿਣ ਤੇ ਖਰਚ ਖਰਚਾਂ ਦਾ ਪਤਾ ਕੀਤਾ। ਮਕਾਨਾਂ ਬਾਰੇ ਕੁਝ ਸੁਝਾਉ ਦਿਤੇ। ਦਸਮਿੰਦਰ ਸਿੰਘ ਨਾਲ ਪਿਆਰ ਭਰੇ ਬਚਨ ਕੀਤੇ।

ਏਥੇ ਹੀ ਸ. ਨਰਿੰਦਰ ਸਿੰਘ ਖੁਰਾਣਾ ਗਾਂਧੀ ਨਗਰ ਅਤੇ ਸ. ਪ੍ਰੀਤਮ ਸਿੰਘ ਹਜ਼ਰੋਂ ਦੇ ਭਾਈ ਨੂੰ ਦਰਸ਼ਨ ਦੇ, ਤੇ ਬਚਨ ਕਰ ਨਿਵਾਜਿਆ।

ਸ. ਬੂਟਾ ਸਿੰਘ ਕਹਾਣੀਕਾਰ ਆਪਣੇ ਲੜਕੇ ਅਮਰਿੰਦਰ ਸਿੰਘ (ਨਾਗਾਲੈਂਡ) ਨੂੰ ਨਾਲ ਲੈ ਕੇ ਆਇਆ। ਸਤਿਗਰੂ ਜੀ ਨੇ ਪਿਤਾ ਪੁੱਤਰ ਦੀ ਸਲਾਹੁਤਾ ਕਰਕੇ ਉਨ੍ਹਾਂ ਨੂੰ ਵੀ ਖੁਸ਼ੀਆਂ ਬਖ਼ਸ਼ੀਆਂ। ਅਮਰਿੰਦਰ ਸਿੰਘ ਦੇ ਬਚਪਨ ਨੂੰ ਯਾਦ ਕਰਵਾਂਦਿਆਂ ਕਿਹਾ : ਤੂੰ ਓਦੋਂ ਦਾ ਹੀ ਮੈਨੂੰ ਚੰਗਾ ਚੰਗਾ ਲਗਦਾ ਏਂ। ਮਿਲਦਾ ਰਿਹਾ ਕਰ।

ਏਥੇ ਹੀ ਸਤਿਗੁਰਾਂ ਨੇ ਮੇਰੇ ਜ਼ਿੰਮੇ ਲਾਇਆ ਕਿ ਮੈਂ ਚੇਤੇ ਕਰਵਾਵਾਂ ਗਿਆਨੀ ਪ੍ਰਤਾਪ ਸਿੰਘ ਸਾਬਕਾ ਜਥੇਦਾਰ ਅਕਾਲ ਤਖਤ ਅੰਮ੍ਰਿਤਸਰ ਨੂੰ, ਉਸ ਦੀ ਬਿਰਧਾਵਸਥਾ ਵਿਚ ਸਹਾਇਤਾ ਕਹਨ ਲਈ ਦੇਸੀ ਘਿਉ ਦਾ ਇਕ ਪੀਪਾ ਭੇਜਣਾ ਹੈ।

## ਚਰਨ ਪਾਉਣੇ

ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਅਤੇ ਧਰਮਸਾਲਾ ਸਕੱਤਰ ਗੁਰਦੀਪ ਸਿੰਘ ਦੀ ਬੇਨਤੀ ਉਤੇ ਹੇਠ ਲਿਖੇ ਸਰੀਰਾਂ ਦੇ ਘਰੀਂ ਚਰਨ ਪਾਉਣ ਦੀ ਕਿਰਪਾ ਕੀਤੀ। ਹੋਰ ਸਿੰਘ ਵੀ ਕਾਫ਼ੀ ਆਪ ਜੀ ਦੀ ਸੇਵਾ ਵਿਚ ਸਨ। ਪਰਵਾਰਾਂ ਦੇ ਘਰੀਂ ਆਸਣ ਵਿਛਾ ਕੇ, ਸੁਕੇ ਮੇਵੇ, ਹਰੇ ਫਲ ਅਤੇ ਨਕਦੀ ਧਰ ਧਰ ਮੱਥਾ ਟੇਕ ਮਾਇਆ ਸਫਲ ਅਤੇ ਚਿੱਤ ਪ੍ਰਸੰਨ ਕੀਤੇ। ਨਾਮ ਇਸ ਪਰਕਾਰ ਹਨ :

1. ਸੰਤ ਸਵਰਨ ਸਿੰਘ ਚਾਹਲਾਂ ਵਾਲਾ
2. ਸੰਤ ਗੁਰਚਰਨ ਸਿੰਘ ਮੱਲੂਵਾਲ
3. ਸੰਤ ਬਲਵੰਤ ਸਿੰਘ ਬਾਲੀ ਨਗਰ

   ਇਸ ਘਰ ਸਤਿਗੁਰੂ ਜੀ ਅਤੇ ਨਾਲ ਦੀ ਸੰਗਤ ਨੇ ਜਲ-ਦੁਧ ਆਦਿ ਛਕਿਆ। ਪਰਵਾਰ ਦੇ ਸਾਰੇ ਜੀ ਵਖ ਵਖ ਭੇਟਾ ਧਰ ਕੇ ਪ੍ਰਸੰਨ ਹੋਏ। ਬਲਵੰਤ ਸਿੰਘ ਹੁਰਾਂ ਦੇ ਵਡੇ ਭਰਾ ਸੰਤ ਸੁਦਾਗਰ ਸਿੰਘ ਅਤੇ ਭਰਜਾਈ ਨੇ ਵੀ ਏਥੇ ਹੀ ਭੇਟਾ ਧਰ ਮੱਥਾ ਟੇਕਿਆ। ਸੁਦਾਗਰ ਸਿੰਘ ਜੀ ਦੀ ਸੇਹਤ ਕੁਝ

ਖ਼ਰਾਬ ਸੀ, ਦੀਨ ਦਿਆਲ ਜੀ ਨੇ ਉਨ੍ਹਾਂ ਨੂੰ ਚੰਗੀ ਸੇਹਤ ਬਣਾਣ ਲਈ ਕੁਝ ਸੁਝਾਉ ਦਿਤੇ ।

4. ਸੰਤ ਮਹਿੰਦਰ ਸਿੰਘ ਬਾਲੀ ਨਗਰ
5. ਸੰਤ ਚਰਨ ਸਿੰਘ ਕੁੱਕਰਾਂ ਵਾਲੇ
6. ਸੰਤ ਹਰਬੰਸ ਸਿੰਘ-ਭਗਵੰਤ ਸਿੰਘ ਪੰਜਾਬੀ ਬਾਗ
7. ਸ. ਸੁੱਚਾ ਸਿੰਘ ਸੋਖੀ-ਦਲਜੀਤ ਸਿੰਘ ਕੇ ਘਰ, ਪੱਛਮ ਪੁਰੀ

ਇਸ ਵੇਲੇ ਤਕ 6.30 ਹੋ ਚੁਕੇ ਸਨ ਸਵੇਰ ਦੇ । ਫਿਰ ਸਿੱਧੇ ਪੂਸਾ ਰੋਡ ਕੋਠੀ ਪਧਾਰੇ ।

## ਸ. ਸੁੱਚਾ ਸਿੰਘ ਸੋਖੀ ਸੰਬੰਧੀ

ਸ. ਸੁੱਚਾ ਸਿੰਘ ਸੋਖੀ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਸਤਿਗੁਰਾਂ ਅਤੇ ਸੰਗਤ ਦੀ ਸੇਵਾ ਦਾ ਹੀ ਫਲ ਸੀ ਕਿ ਛੇ ਲੜਕੀਆਂ ਪਿਛੋਂ ਇਕ ਲੜਕੇ ਦੀ ਦਾਤ ਪ੍ਰਾਪਤ ਹੋਈ । ਇਕ ਲੜਕੀ ਫੇਰ ਹੋ ਗਈ । ਆਮ ਸਰਕਾਰੀ ਮੁਲਾਜ਼ਮ ਏਨੀਆਂ ਲੜਕੀਆਂ ਦਾ ਦੁਨੀਆਂਦਾਰਾਂ ਵਾਂਗ ਭਾਰ ਚੁਕ ਕੇ ਕਿਵੇਂ ਪਾਰ ਲਗਦਾ, ਅਰਥਾਤ ਕਿਵੇਂ ਨਜਿਠਦਾ । ਸਤਿਗੁਰੂ ਜਗਜੀਤ ਸਿੰਘ ਜੀ ਨੇ ਪਿਤਾ ਸਤਿਗੁਰੂ ਦੇ ਆਗਿਆਕਾਰ ਸੇਵਕ ਦੇ ਸਿਰ ਤੇ ਹੱਥ ਰਖਿਆ । ਸਾਰੀਆਂ ਹੀ ਸੁੰਦਰ ਲੜਕੀਆਂ ਮੁਨਾਸਬ ਘਰੀਂ ਵਿਆਹੀਆਂ । ਸਿਆਣੀਆਂ ਤੇ ਪੜ੍ਹੀਆਂ ਲਿਖੀਆਂ ਲੜਕੀਆਂ ਦਾ ਜੀਵਨ ਸੁਖਮਈ ਹੋ ਗਿਆ । ਏਥੇ ਮੈਂ ਸੰਤ ਸੁੱਚਾ ਸਿੰਘ ਅਤੇ ਸੁਪਤਨੀ ਬੀਬੀ ਤੇਜ ਕੌਰ ਦੇ ਬੱਚਿਆਂ ਦਾ ਵੇਰਵਾ ਦੇ ਰਿਹਾ ਹਾਂ :

1. ਹਰਮਹਿੰਦਰ ਕੌਰ, ਐਡਵੋਕੇਟ, ਸੁਪਤਨੀ ਸ. ਹਰਮੁਹਿੰਦਰ ਸਿੰਘ ਲਾਇਲ, ਐਡਵੋਕੇਟ, ਇੰਗਲੈਂਡ ।
2. ਹਰਜੀਤ ਕੌਰ, ਬੀ.ਏ., ਬੀ.ਐੱਡ.. ਸੁਪਤਨੀ ਸ. ਬਿਕ੍ਰਮਜੀਤ ਸਿੰਘ ਕਲਸੀ ਇੰਜਨੀਅਰਿੰਗ, ਲੁਧਿਆਣਾ ।
3. ਜਸਵੰਤ ਕੌਰ, ਬੀ. ਐੱਸ. ਈ., ਸੁਪਤਨੀ ਸ. ਜਗਮੀਤ ਸਿੰਘ ਬੀ. ਏ., ਜਗਾਧਰੀ ।
4. ਸੁਖਜੀਤ ਕੌਰ, ਬੀ. ਏ. ਔਨਰਜ਼, ਸੁਪਤਨੀ ਸ. ਰਵਿੰਦਰ ਸਿੰਘ ਸਹੋਤਾ, ਇੰਜਨੀਅਰ, ਲੁਧਿਆਣਾ ।
5. ਕਰਮਜੀਤ ਕੌਰ, ਬੀ. ਏ., ਸੁਪਤਨੀ ਸ. ਹਰਦਰਸ਼ਨ ਸਿੰਘ ਚਾਨਾ, ਬੀ.ਏ., ਇੰਗਲੈਂਡ ।
6. ਮਨਮੋਹਨ ਕੌਰ, ਬੀ. ਏ., ਸੁਪਤਨੀ ਸ. ਦਲਜੀਤ ਸਿੰਘ ਭੂਈ, ਬੀ. ਏ., ਦਿੱਲੀ ।
7. ਦਲਜੀਤ ਸਿੰਘ, ਬੀ. ਕਾਮ., ਸਪੁਤਰ ਸ. ਸੁੱਚਾ ਸਿੰਘ ਸੋਖੀ, ਥਾਈਲੈਂਡ ।
8. ਮਨਦੀਪ ਕੌਰ ਐਮ. ਏ. ਇੰਗਲਿਸ਼, ਸੁਪਤਨੀ ਸ. ਬਲਬੀਰ ਸਿੰਘ, ਬੀ. ਐਸ. ਈ., ਦਿੱਲੀ ।

ਸੱਤਾਂ ਭੈਣਾਂ ਦੇ ਵੀਰ ਦਲਜੀਤ ਸਿੰਘ ਨੂੰ ਸੇਠ ਤਰਲੋਕ ਸਿੰਘ ਦੀ ਲੜਕੀ ਗੁਰਦੀਪ ਕੌਰ ਬਾਵੇ ਨਾਲ ਵਿਆਹ ਕੇ ਸੇਠ ਜੀ ਦਾ ਦਾਮਾਦ ਬਣਾ ਦਿੱਤਾ। ਸੇਠ ਜੀ ਦਾ ਪਰਵਾਰ ਧਨ ਅਤੇ ਜਨ ਸ਼ਕਤੀ ਵਲੋਂ ਸ. ਸੋਖੀ ਨਾਲੋਂ ਕਾਫ਼ੀ ਉਚੇਰਾ ਹੈ। ਪਰ ਸਤਿਗੁਰੂ ਜੀ ਦੇ ਘਰ ਤਾਂ ਸਾਰੇ ਹੀ ਬਰਾਬਰ ਅਤੇ ਆਪਣੇ ਹਨ।

ਅੱਜ ਜਦੋਂ ਮੈਂ ਸਤਿਗੁਰੂ ਜੀ ਨਾਲ ਸ. ਸੁੱਚਾ ਸਿੰਘ ਦੇ ਘਰ ਗਿਆ ਤਾਂ ਉਹਦਾ ਘਰ ਵੀ ਸਾਡੇ ਵਾਂਗ 95 ਗਜ਼ਾ ਸੀ। ਸਤਿਗੁਰੂ ਜੀ ਨੇ ਬੱਚੀ ਗੁਰਦੀਪ ਬਾਵੇ ਨੂੰ ਵਿਸ਼ੇਸ਼ ਸਨੇਹ ਦਿੱਤਾ। ਇਸ ਅਵਸਰ ਤੇ ਉਹਦਾ ਵੀਰ ਵੀ ਏਸੇ ਘਰ ਸੀ।

ਸਤਿਗੁਰੂ ਜੀ ਨੇ ਸੁੱਚਾ ਸਿੰਘ ਹੁਰਾਂ ਨੂੰ ਪੁਛਿਆ : ਹੁਣ ਤਾਂ ਤੇਰੇ ਸਾਰੇ ਕੰਮ ਮੁੱਕ ਗਏ ਹਨ, ਘਰ ਛਡ ਦੇ, ਸਮਾਜ ਸੇਵਾ ਵਿਚ ਆ, ਪਰ ਜਾਪਦਾ ਸੀ ਜਿਵੇਂ ਸਰਦਾਰ ਸੰਕੋਚ ਕਰ ਰਿਹਾ ਹੋਵੇ !

## ਸੰਤ ਮਹਿੰਦਰ ਸਿੰਘ ਦੇ ਬੇਟੇ

ਸੰਤ ਮਹਿੰਦਰ ਸਿੰਘ ਬਾਲੀ ਨਗਰ ਵੀ ਸਤਿਗੁਰੂ ਜੀ ਦੇ ਡਾਢੇ ਵਿਸ਼ਵਸਤ ਸ਼ਰਧਾਲੂ ਪ੍ਰੇਮੀਆਂ 'ਚੋਂ ਹੈ। ਗੁਰੂ ਕੀਆਂ ਖੁਸ਼ੀਆਂ ਵਾਸਤੇ ਆਪਣੇ ਬੱਚਿਆਂ ਨੂੰ ਸੰਗੀਤ ਸਿਖਾ ਰਿਹਾ ਹੈ। ਇਹਨਾਂ ਬੱਚਿਆਂ ਦੀ ਅਧਿਆਪਕਾ ਬੀਬੀ ਤ੍ਰਿਪਤ ਕੌਰ ਹੈ। ਮਹਿੰਦਰ ਸਿੰਘ ਨੇ ਘਰ ਚਰਨ ਪਾਉਣ ਸਮੇਂ ਸਤਿਗੁਰਾਂ ਨੂੰ ਅਰਜ਼ ਕੀਤੀ ਸੀ ਕਿ ਉਹਦੇ ਬੱਚਿਆਂ ਨੂੰ ਸੁਣਿਆ ਜਾਵੇ। ਸਤਿਗੁਰੂ ਜੀ ਨੇ ਅੱਜ 9.55 ਰਾਤ ਦੀ ਗੱਡੀ ਤੇ ਲਖਨਊ ਨੂੰ ਪਿਆਨਾ ਕਰਨਾ ਸੀ ਪਰ ਆਪਣੇ ਪ੍ਰੇਮੀ ਦਾ ਆਗ੍ਰਹਿ ਨਾ ਟਾਲ ਸਕੇ। ਉਸ ਨੂੰ ਬੱਚੇ ਲੈ ਕੇ ਰਾਤੀਂ 6.30 ਤਕ ਪੂਸਾ ਰੋਡ ਕੋਠੀ ਆਉਣ ਲਈ ਕਿਹਾ ਗਿਆ।

## ਸੰਗੀਤ ਸਭਾ

ਸਤਿਗੁਰਾਂ ਦੀ ਪਹੁੰਚ ਕੋਠੀ ਵਿਖੇ 7.15 ਵਜੇ ਹੋਵੀ। ਅੱਗੇ ਸੰਤਾਂ ਦੇ ਬੱਚੇ ਜੁਝਾਰ ਤੇ ਬਲਵੰਤ ਗਾਉਣ ਲਈ ਤਿਆਰ ਬੈਠੇ ਸਨ। ਉਪਰਲੇ ਹਾਲ ਵਿਚ ਸਤਿਗੁਰਾਂ ਦਾ ਆਸਣ ਵਿਛਿਆ ਹੋਇਆ ਸੀ। ਬੱਚਿਆਂ ਨੇ ਸ਼ਬਦ ਗੰਵਿਆਂ :

ਮਿਲੁ ਮੇਰੇ ਪ੍ਰੀਤਮਾ ਜੀਉ, ਹਉ ਤੁਧੁ ਬਿਨ ਖਰੀ ਨਿਮਾਣੀ।

ਸ਼ਬਦ ਤਿੰਨ ਤਾਲ ਵਿਚ ਸੀ, ਰਾਗ ਦਾ ਨਾਂ ਮੈਨੂੰ ਭੁਲ ਗਿਆ ਏ। ਬੱਚਿਆਂ ਨੇ ਸੁਰੀਲੀਆਂ ਅਵਾਜ਼ਾਂ ਵਿਚ ਪਹਿਲਾਂ ਆਲਾਪ ਕਰਕੇ ਫਿਰ ਸ਼ਬਦ ਦੀ ਟੇਕ ਲਈ। ਚਿਤ ਪ੍ਰਸੰਨ ਹੋ ਰਿਹਾ ਸੀ ਸਰੋਤਿਆਂ ਅਤੇ ਸਤਿਗੁਰਾਂ ਦਾ। 7.45 ਹੋਏ ਸਨ ਕਿ ਭੁਪਿੰਦਰ ਸਿੰਘ ਸੇਠ ਆ ਹਾਜ਼ਰ ਹੋਇਆ : ਸੱਚੇ ਪਾਤਸ਼ਾਹ ਬੈਂਗਲੋਰ ਤੋਂ ਮਹਾਰਾਜ ਬੀਰ ਸਿੰਘ ਜੀ ਦਾ ਫੋਨ ਆਇਆ ਹੈ। ਸਤਿਗੁਰੂ ਜੀ ਗਏ ਅਤੇ ਵਾਪਸ ਆ ਕੇ ਆਪ ਨੇ ਆਖਿਆ : ਮੈਂ ਮਹਾਰਾਜ ਜੀ ਨੂੰ ਕਿਹਾ, ਏਨੇ ਪਿਆਰੇ ਗਾਉਣ ਵਾਲੇ ਬੱਚਿਆਂ ਨੂੰ ਵਿਚੇ ਛੱਡ ਕੇ ਤੁਹਾਨੂੰ ਸੁਣਨ ਆਇਆ ਹਾਂ।

ਫਿਰ ਮਹਿੰਦਰ ਸਿੰਘ ਹੁਰਾਂ ਦੇ ਛੋਟੇ ਬੇਟੇ ਬਲਵੰਤ ਸਿੰਘ ਨੇ ਗੰਵਿਆਂ ਦਰਬਾਰੀ

ਵਿਚ 'ਸਰਨੀ ਆਇਓ ਨਾਥੁ ਨਿਧਾਨ' ਇਸ ਛੋਟੀ ਜਿਹੀ ਤਿਤਲੀ ਨੂੰ ਵੀ ਦੀਨ ਦਿਆਲ ਜੀ ਨੇ ਧਿਆਨ ਅਤੇ ਸਨੇਹ ਪੂਰਵਕ ਸੁਣਿਆ।

ਮਹਿੰਦਰ ਸਿੰਘ ਹੁਰਾਂ ਦੇ ਜੋਟੀਦਾਰ ਸੰਤ ਬਲਵੰਤ ਸਿੰਘ ਬਾਲੀ ਨਗਰ ਦਾ ਛੋਟਾ ਲੜਕਾ ਰਾਜਪਾਲ ਤਬਲਾ ਸਿਖ ਰਿਹਾ ਹੈ, ਉਸ ਨੇ ਪੰਜ ਕੁ ਮਿੰਟ ਏਕਲ (ਸੋਲੋ) ਤਬਲਾ ਵਜਾ ਕੇ ਖੁਸ਼ੀਆਂ ਲਈਆਂ।

ਇਹਨਾਂ ਬੱਚਿਆਂ ਦੀਆਂ ਸੁਰਾਂ ਤੋਂ ਸੰਤੁਸ਼ਟ ਹੋ, ਸਤਿਗੁਰਾਂ ਆਪਣਾ ਦਿਲਰੁਬਾ ਉਠਾ ਲਿਆ ਅਤੇ ਹਰਭਜਨ ਸਿੰਘ ਸਿਤਾਰ ਤੋਂ ਤਬਲਾ ਵਜਵਾ ਕੇ ਤਰਬਕਾਰੀ ਦਾ ਆਨੰਦ ਬਖਸ਼ਿਆ ! ਮਾਤਰਾ ਦੀ ਵਿਵਧਤਾ ਵਿਸ਼ੇਸ਼ਤਾ ਹੈ।

ਅੱਜ ਦੇ ਸਰੋਤਿਆਂ ਵਿਚ ਸਨ : ਗੁਰਦੇਵ-ਹਰਭਜਨ ਸਿੰਘ, ਡਾ: ਅਜਮੇਰ ਸਿੰਘ ਜਲੰਧਰ (ਇਹ ਆਪਣੀ ਭੈਣ ਨੂੰ ਅਮਰੀਕਾ ਲਈ ਜਹਾਜ਼ ਚੜ੍ਹਾਉਣ ਆਇਆ ਸੀ) ਥਾਈਲੈਂਡ ਵਾਲਾ ਨਿਰਭੈ ਸਿੰਘ, ਯੂਨੀਕੋ ਵਾਲੀ ਬੀਬੀ ਰਣਜੀਤ ਕੌਹ, ਸ. ਜਸਵੰਤ ਸਿੰਘ ਨੈਰੋਬੀ, ਸੰਤ ਪ੍ਰੀਤਮ ਸਿੰਘ ਬਾਲੀ ਨਗਰ, ਗੁਰਭਜਨ ਪਰਵਾਰ ਸੰਤ ਸੁਖਦਰਸ਼ਨ ਸਿੰਘ, ਬਾਰਾਂ ਜਣੇ ਹੋਰ।

8.15 ਦੇ ਜੀਵਨ ਨਗਰੋਂ ਨੰਬਰਦਾਰ ਅਮਰ ਸਿੰਘ, ਸ. ਸੋਹਣ ਸਿੰਘ ਥਰਾਜੀਆ ਅਤੇ ਸ. ਹਾਕਮ ਸਿੰਘ ਢਿਲੋਂ ਵੀ ਸਰੋਤਿਆਂ ਵਿਚ ਸ਼ਾਮਲ ਹੋ ਗਏ। ਜਦੋਂ ਸ. ਹਾਕਮ ਸਿੰਘ ਨੇ ਮੱਥਾ ਟੇਕਿਆ ਤਾਂ ਸਤਿਗੁਰਾਂ ਫ਼ਰਮਾਇਆ : ਢਿੱਲੋਂ ਏਨਾ ਢਿੱਲਾ ਤਾਂ ਨਾ ਰਿਹਾ ਕਰ, ਹੁਣ ਆਇਐਂ ! ਮੇਰੇ ਨਾਲ ਸ. ਢਿੱਲੋਂ ਦੀ ਜਾਣਕਾਰੀ ਕਰਵਾਂਦਿਆਂ ਬਚਨ ਕੀਤਾ : ਇਸ ਨੂੰ ਸ਼ਕਾਇਤ ਹੈ ਕਿ ਮੇਰੇ ਦਿੱਲੀ ਆਉਣ ਦਾ ਪਤਾ ਨਹੀਂ ਲਗਦਾ। ਇਸ ਨੂੰ ਫੋਨ ਕਰਵਾ ਦਿਆ ਕਰੋ। ਸ. ਹੰਸਪਾਲ ਨੂੰ ਸ. ਢਿੱਲੋਂ ਦੀ ਪਛਾਣ ਕਰਵਾ ਕੇ ਫੋਨ ਕਰਨ ਦੀ ਪੱਕੀ ਕੀਤੀ।

8.50 ਹੋਏ ਤਾਂ ਸਤਿਗੁਰੂ ਜੀ ਨੇ ਪੰ: ਰਾਮ ਨਰਾਇਣ ਜੀ ਵਲੋਂ ਹਜ਼ੂਰ ਨੂੰ ਭੇਟ ਕੀਤੀ ਗਈ ਰਾਗ 'ਸਰਸਵਤੀ' ਦੀ ਸਾਡੇ ਨਾਲ ਕੈਸੇਟ ਸੁਣੀ। ਇਹ ਪੰਡਿਤ ਜੀ ਦੀ ਹੀ ਸਾਰੰਗੀ ਦਾ ਕਮਾਲ ਸੀ।

## ਪ੍ਰਬੰਧਕਾਂ ਦੀ ਬੇਧਿਆਨੀ

ਸਤਿਗੁਰੂ ਜੀ ਨੇ ਪ੍ਰੋਗਰਾਮ ਅਨੁਸਾਰ ਅੱਜ ਰਾਤੀਂ 9.55 ਤੇ ਲਖਨਊ ਮੇਲ ਤੇ ਸ਼ਾਹਜਹਾਨ ਪੁਰ ਤਕ ਜਾਣਾ ਸੀ, ਗੋਲਾ ਫਾਰਮ ਤੇ ਪਹੁੰਚਣ ਵਾਸਤੇ। ਪਰ ਜਦੋਂ ਨਵੀਂ ਦਿੱਲੀ ਸਟੇਸ਼ਨ ਦੇ ਪਲੇਟ ਫਾਰਮ ਤੇ ਜਾਣ ਵਾਲੇ ਅਤੇ ਵਿਦਾ ਕਰਨ ਵਾਲੇ ਪਹੁੰਚੇ ਤਾਂ ਪਤਾ ਲਗਾ, ਅਜੇ ਤਕ ਫਸਟ ਕਲਾਸ ਦੀ ਬੋਗੀ ਪੱਕੀ (ਕਨਫਰਮ) ਨਹੀਂ ਹੋ ਸਕੀ। ਅੰਤਮ ਪਲਾਂ ਵਿਚ ਗੁਰਭਜਨ ਸਿੰਘ ਕੁਇਕ ਟ੍ਰੈਵਲਜ਼ ਨੇ ਟ੍ਰੇਨ ਇਨਚਾਰਜ ਨੂੰ ਮਨਾਇਆ, ਪ੍ਰੰਤੂ ਸਤਿਗੁਰੂ ਜੀ ਗੱਡੀ ਤੇ ਨਹੀਂ ਚੜ੍ਹੇ ਤੇ ਨਾ ਹੀ ਆਪ ਜੀ ਦਾ ਜਥਾ। ਤਾਂ ਵੀ ਪਤਾ ਸੁਤਾ ਕਰਦੇ ਹੰਸਪਾਲ ਜੀ ਗੱਡੀ ਵਿਚ ਚਲੇ ਗਏ। ਉਹ ਚਲਦੀ ਗੱਡੀ ਵਿਚ ਚੜ੍ਹੇ ਸਨ। ਸਤਿਗੁਰੂ ਜੀ ਨੇ ਡੇਰੇ ਵਾਪਸ ਪਹੁੰਚ ਕੇ ਮੈਨੂੰ ਆਖਿਆ ਕਿ ਮੈਂ ਹੰਸਪਾਲ ਨੂੰ ਸੁਨੇਹਾ ਪਹੁੰਚਾ ਦੇਵਾਂ : ਜ਼ਿੰਦਗੀ ਬੜੀ ਕੀਮਤੀ ਸ਼ੈ ਹੈ,

ਇਸ ਨੂੰ ਇਸ ਤਰ੍ਹਾਂ ਭੰਗ ਦੇ ਭਾੜੇ ਗਵਾਣ ਦੀ ਕੋਸ਼ਸ਼ ਨਹੀਂ ਕਰਨੀ ਚਾਹੀਦੀ ।

ਇਹੋ ਸੁਨੇਹਾ ਕਿਸੇ ਹੋਰ ਨੂੰ ਵੀ ਦੇਣ ਲਈ ਕਿਹਾ, ਮਤਾਂ ਮੈਂ ਭੁੱਲ ਜਾਵਾਂ ।

ਸਤਿਗੁਰੂ ਜੀ ਪ੍ਰਬੰਧਕਾਂ ਨੂੰ ਨਾਰਾਜ਼ ਨਹੀਂ ਹੋਏ । ਕਹਿਣ ਲਗੇ : ਅਹਿਸਾਸ ਕਰਵਾਣ ਵਾਸਤੇ ਹੀ ਮੈਂ ਰਹਿ ਪਿਆ ਹਾਂ । ਕਦੇ ਕਦੇ ਕੰਮ ਕਰਨ ਵਾਲਿਆਂ ਤੋਂ ਗਲਤੀ ਹੋ ਹੀ ਜਾਂਦੀ ਹੈ । ਮੈਂ ਸਵੇਰੇ ਕਾਰ ਦੁਆਰਾ ਚਲਾ ਜਾਵਾਂਗਾ, ਜ਼ਰਾ ਦਿਨੇ ਪੰਧ ਕਰਦਿਆਂ ਸਮਾਂ ਛੋਟਾ ਹੋ ਜਾਵੇਗਾ ।

ਰਾਤੀਂ 11.00 ਵਜੇ ਅਸੀਂ ਘਰਾਂ ਨੂੰ ਪਰਤ ਆਏ ।

## 31 ਅਕਤੂਬਰ 1980, ਸ਼ੁਕਰਵਾਰ
## ਨਵੀਂ ਦਿੱਲੀ

### ਆਏ ਭੀ ਗਏ ਭੀ

ਕੋਈ 8.00 ਵਜੇ ਸੰਗੀਤ ਜੋੜੀ, ਗੁਰਦੇਵ-ਹਰਭਜਨ, ਮੈਨੂੰ ਮਿਲਣ ਆਏ । ਉਨ੍ਹਾਂ ਦੱਸਿਆ ਕਿ ਬੀਤੀ ਰਾਤੀਂ ਸ਼੍ਰੀ ਸਤਿਗੁਰੂ ਜੀ ਯੂ. ਪੀ. ਫਾਰਮ ਵਲੋਂ ਦਿੱਲੀ ਪਹੁੰਚ ਗਏ । ਪਤਾ ਲਗਣ ਤੇ ਇਹ ਵੀ ਕੋਠੀ ਪਹੁੰਚੇ । ਅੱਜ ਰਮੇਸ਼ ਨਗਰ ਆਸਾ ਦੀ ਵਾਰ ਸਮੇਂ ਸਤਿਗੁਰਾਂ ਦਰਸ਼ਨ ਦਿਤੇ ਅਤੇ ਦੀਵਾਨ ਦੀ ਅਰਦਾਸ ਉਪ੍ਰੰਤ ਆਪ ਜੀ, ਮਾਤਾ ਜੀ ਅਤੇ ਸੇਵਕਾਂ ਨਾਲ ਸ਼੍ਰੀ ਜੀਵਨ ਨਗਰ ਨੂੰ ਜਾਣ ਲਈ ਕਾਰ ਸਵਾਰ ਹੋ ਗਏ ।

### ਸੰਤ ਬਲਬੀਰ ਸਿੰਘ ਨਿਰਮਲੇ

12 ਵਜੇ ਦੁਪਹਿਰੇ ਮੈਂ ਟੈਗੋਰ ਗਾਰਡਨ ਬਸ ਸਟਾਪ ਤੇ ਖਲੋਤਾ ਸਾਂ ਕਿ ਰਾਜਾ ਗਾਰਡਨ ਵਲੋਂ ਡਾ: ਅਮਰ ਭਾਰਤੀ ਮੋਟਰ ਸਾਈਕਲ ਤੇ ਆਉਂਦਾ ਮੇਰੇ ਪਾਸ ਰੁਕ ਗਿਆ : ਚਲੋ ਕਵੀ ਜੀ, ਅੱਜ ਤੁਹਾਨੂੰ ਸੰਤ ਬਲਬੀਰ ਸਿੰਘ ਨਿਰਮਲਿਆਂ ਨੂੰ ਮਿਲਾ ਲਿਆਵਾਂ । ਤੁਸਾਂ ਇਕ ਦਿਨ ਯਾਦ ਕੀਤਾ ਸੀ, ਉਹ ਵੀ ਤੁਹਾਨੂੰ ਜਾਣਦੇ ਪਛਾਣਦੇ ਹਨ । ਇਕ ਦੋ ਵਾਰ ਉਹਨਾਂ ਪੁਛਿਆ ਵੀ ਹੈ ।

ਅਤੇ ਅਸੀਂ ਮਾਡਲ ਟਾਊਨ ਸੰਤ ਪੁਰਾ ਧਰਮਸਾਲਾ ਪਹੁੰਚ ਗਏ । 45 ਸਾਲ ਪਹਿਲਾਂ ਭੈਣੀ ਸਾਹਿਬ ਦੇ ਜਾਣੂ, ਇਕ ਦੂਜੇ ਨੂੰ ਏਨੇ ਹੀ ਚਿਰ ਬਾਅਦ ਮਿਲੇ । ਸੰਤ ਬਲਬੀਰ ਸਿੰਘ ਪੰ: ਸੁੱਚਾ ਸਿੰਘ ਜੀ ਮਹਾਰਾਜ ਹਰਿਦੁਆਰ ਵਾਲਿਆਂ ਦੇ ਚੇਲੇ ਹਨ । ਅਤੇ ਸੁੱਚਾ ਸਿੰਘ ਜੀ ਦਾ ਇਹ ਸੰਤ ਪੁਰਾ ਡੇਰਾ ਇਹਨਾਂ ਦੇ ਹੀ ਸਪੁਰਦ ਹੈ ।

45 ਸਾਲ ਪਹਿਲਾਂ ਦੀ ਹੀ ਗੱਲ ਹੈ ਕਿ ਸ. ਸ਼ਾਮ ਸਿੰਘ ਮਾਨਾਵਾਲੀਆ ਜੋ ਕਿ ਘੋੜਿਆਂ ਦਾ ਵਾਪਾਰੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਿਖ ਸੀ, ਇਸ ਦਾ ਪਰਵਾਰ ਭੈਣੀ ਸਾਹਿਬ ਦਰਸ਼ਨਾਂ ਨੂੰ ਆਇਆ । ਪਿੰਡ ਦਾ ਇਕ ਹਲਕਾ ਕੁੱਤਾ ਸਰਦਾਰ ਸ਼ਾਮ ਸਿੰਘ ਦੀ ਮਾਤਾ ਜੀ ਨੂੰ ਕੱਟ ਗਿਆ । ਓਦੋਂ ਟੀਕਿਆਂ ਦਾ ਏਨਾ ਪ੍ਰਚਲਨ ਨਹੀਂ ਸੀ । ਬੜਾ ਫਿਕਰ ਲਗਾ ਮਾਤਾ ਨੂੰ ਕਿਵੇਂ ਬਚਾਈਏ । ਜੁਆਨ ਨਿਰਮਲਾ ਸੰਤ ਭੈਣੀ ਸਾਹਿਬ ਸਤਿਗੁਰਾਂ ਦੇ ਦਰਸ਼ਨ ਕਰਨ ਆਇਆ ਸੀ । ਸੰਤ

ਇੰਦਰ ਸਿੰਘ ਜੀ (ਮੇਰੇ ਕਲਮ ਗੁਰੂ) ਦੀ ਪ੍ਰੇਰਨਾ ਕਰਕੇ। ਸੰਤ ਬਲਬੀਰ ਸਿੰਘ ਕਿਹਾ : ਮੈਂ ਮੰਤਰ ਸ਼ਕਤੀ ਨਾਲ ਬੀਬੀ ਨੂੰ ਹਲਕਣੋਂ ਬਚਾ ਸਕਦਾ ਹਾਂ।

ਅਤੇ ਫਿਰ ਘੁਮਾਰਾਂ ਦੀ ਭਾਂਡੇ ਤਿਆਰ ਕਰਨ ਵਾਲੀ ਸਾਫ਼ ਮਿੱਟੀ ਮੰਗਵਾ ਕੇ, ਗੋ ਕੇ, ਉਸ ਦਾ ਪਿੰਨਾ ਬਣਾ ਕੇ, ਜਦੋਂ ਇਸ ਉਤੇ ਸੰਤ ਬਲਬੀਰ ਸਿੰਘ ਨੇ ਮੰਤਰ ਫੂਕਿਆ ਅਤੇ ਫਿਰ ਉਸ ਨੂੰ ਲੱਡੂ ਵਾਂਗੂ ਅੱਧ ਵਿਚਾਲਿਉਂ ਦੋ ਫਾੜ ਕੀਤਾ ਤਾਂ ਉਸ ਵਿਚ ਹਲਕੇ ਕੁੱਤੇ, ਜਿਸ ਨੇ ਕੱਟਿਆ ਸੀ, ਦੇ ਅਣਗਿਣਤ ਲੂੰ ਦਿਸੇ। ਮੰਤਰ ਸ਼ਕਤੀ ਦੀ ਇਹ ਕਰਾਮਾਤ ਮੈਂ ਖ਼ੁਦ ਵੇਖੀ।

ਇਸ ਸੰਤ ਨਾਲ ਅਸਾਂ 3 ਘੰਟੇ ਬਿਤਾਏ। ਬਹੁਤ ਸਾਰੀਆਂ ਕਥਾ ਕਹਾਣੀਆਂ ਉਪਰੰਤ ਸੰਤ ਬਲਬੀਰ ਸਿੰਘ ਬਜ਼ੁਰਗ ਨੇ ਕਿਹਾ : ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਪੂਰਾ ਗੁਰੂ ਮੰਨਦਾ ਹਾਂ। ਉਹਨਾਂ ਨੇ ਸਦਾ ਹੀ ਮੇਰੇ ਮਨ ਦੀਆਂ ਬੁੱਝੀਆਂ। ਮੈਨੂੰ ਬਹੁਤ ਸਾਰਾ ਪਿਆਰ ਦਿੱਤਾ।

## 1 ਨਵੰਬਰ 1980, ਸ਼ਨੀਵਾਰ
## ਨਵੀਂ ਦਿੱਲੀ

ਮੈਂ ਕੁਝ ਸਾਥੀਆਂ ਨਾਲ 1/6 ਬੀ ਪੂਸਾ ਰੋਡ ਪੱਜਾ ਹੋਇਆ ਸਾਂ ਕਿ ਲਿੰਕ ਰੋਡ ਵਲੋਂ ਇਕ ਪਲਾਸਟਕ ਬੈਗ ਮੋਢੇ ਤੇ ਲਟਕਾਈ ਆਉਂਦੇ ਠਾਕੁਰ ਦਲੀਪ ਸਿੰਘ ਜੀ ਨਜ਼ਰ ਪਏ। ਮਿਲੇ ਤਾਂ ਉਨ੍ਹਾਂ ਦੱਸਿਆ ਕਿ ਪਰਸੋਂ ਦਾ, ਗੁਰੂ ਹਰੀ ਸਿੰਘ ਮਹਾ-ਵਿਦਿਆਲਾ ਸ਼੍ਰੀ ਜੀਵਨ ਨਗਰ ਦਾ ਹਾਕੀ ਗਰੁਪ, ਨਾਮਧਾਰੀ ਧਰਮਸਾਲਾ, ਰਮੇਸ਼ ਨਗਰ ਵਿਚ ਉਤਰਿਆ ਹੋਇਆ ਹੈ। ਅੱਜ ਨੈਸ਼ਨਲ ਸਟੇਡੀਅਮ ਵਿਚ ਜੂਨੀਅਰ ਨਹਿਰੂ ਹਾਕੀ ਟੀਮਾਂ ਦੇ ਮੁਕਾਬਲਿਆਂ ਵਾਸਤੇ ਮਾਰਚ ਪਾਸਟ (ਪਰਦਰਸ਼ਨੀ) ਹੋਇਆ।

ਠਾਕਰ ਜੀ ਨੇ ਕਲ੍ਹ 12 ਵਜੇ ਦੁਪਹਿਰੇ ਮੈਨੂੰ ਵੀ ਨੈਸ਼ਨਲ ਸਟੇਡੀਅਮ ਵਿਚ ਪਹੁੰਚਣ ਦੀ ਪੱਕੀ ਕੀਤੀ।

ਅੱਜ ਅਮਰ ਸਿੰਘ ਨੰਬਰਦਾਰ ਜੀਵਨ ਨਗਰ ਅਤੇ ਸ. ਸੇਵਾ ਸਿੰਘ ਮੈਨੇਜਰ ਟ੍ਰੇਡਰਜ਼ ਬੈਂਕ ਸ਼ਾਖਾ ਜੀਵਨ ਨਗਰ ਏਥੇ ਪਹੁੰਚੇ ਹੋਏ ਮਿਲੇ। ਪਤਾ ਲਗਾ ਕਿ ਅਮਰ ਸਿੰਘ ਆਪਣੇ ਸ਼ੈੱਲਰ ਵਾਸਤੇ ਡੇਢ-ਦੋ ਲੱਖ ਰੁਪਏ ਕਰਜ਼ ਪਰਵਾਣ ਕਰਨ ਦੀ ਗਰਜ਼ ਨਾਲ ਆਇਆ ਹੋਇਆ ਹੈ।

## 4 ਨਵੰਬਰ 1980, ਮੰਗਲਵਾਰ
## ਇਕ ਸਫ਼ਰ ਸਫ਼ਰ

ਸ਼੍ਰੀ ਸਤਿਗੁਰੂ ਜੀ ਨੇ 5 ਨਵੰਬਰ ਨੂੰ ਸੰਤ ਮੱਲ ਸਿੰਘ ਸੰਤ ਨਗਰ ਦੇ ਨਮਿਤ ਭੋਗ ਸਮੇਂ ਦਰਸ਼ਨ ਦੇਣੇ ਸਨ। ਮੈਨੂੰ ਵੀ ਸੰਤ ਤਰਸੇਮ ਸਿੰਘ ਨੇ ਇਸ ਮੌਕੇ ਸੰਤ ਨਗਰ ਪਹੁੰਚਣ ਦੀ ਪੱਕੀ ਕੀਤੀ ਹੋਈ ਸੀ।

ਸੋ ਅੱਜ ਮੈਂ, ਪਹਿਲਾਂ ਤਾਂ ਪਿੰਡ ਘੱਘਾ (ਪਾਤੜਾਂ ਮੰਡੀ ਦੇ ਨਜ਼ਦੀਕ) ਵਿਖੇ ਪਹੁੰਚਿਆ—ਜਿਥੇ ਅੱਜ ਕਾਮਰੇਡ ਬਲਜੀਤ ਸਿੰਘ ਪੰਨੂੰ ਨਮਿਤ ਭੋਗ ਪੈਣਾ ਸੀ। ਅਤੇ

ਵਿਰ ਜਲਸਾ ਹੋਣਾ ਸੀ ਕਾਮਰੇਡਾਂ ਵਲੋਂ । ਮੈਂ ਪੰਨੂੰ ਦੇ ਪਿਤਾ ਜੀ, ਮਾਤਾ ਜੀ, ਪਤਨੀ (ਬੇਟੀ ਸ. ਸੰਤੋਖ ਸਿੰਘ ਧੀਰ) ਭੈਣਾਂ ਭਰਾਵਾਂ ਨਾਲ ਦੁਖ ਸਾਂਝਾ ਕੀਤਾ ਅਤੇ ਭੋਗ ਪੈਣ ਤੋਂ ਪਹਿਲੋਂ ਹੀ, ਪਰਵਾਰ ਤੋਂ ਆਗਿਆ ਲੈ ਕੇ ਸੰਤ ਨਗਰ (ਸਰਸਾ) ਵਿਖੇ 7.30 ਰਾਤ ਤਕ ਪਹੁੰਚ ਗਿਆ ।

ਗੂੜ੍ਹੇ ਹੁੰਦੇ ਜਾ ਰਹੇ ਹਨੇਰੇ ਵਿਚ ਸ. ਸਵਰਨ ਸਿੰਘ ਢੋਟੀਆਂ ਇਕ ਗਲੀ ਵਿਚ ਮਿਲਿਆ । ਪਛਾਣ ਕੇ ਦੱਸਿਓ ਸੂ ਕਿ ਅੱਜ ਉਨ੍ਹਾਂ ਦੇ ਪਿਤਾ ਬਾਬਾ ਆਸਾ ਸਿੰਘ ਦੀ ਬਰਸੀ ਸੀ । ਉਨ੍ਹਾਂ ਨਮਿਤ ਪਾਏ ਭੋਗ ਵੇਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦੇ ਕੇ ਸਮੇਂ ਨੂੰ ਸੁਭਾਇਮਾਨ ਕੀਤਾ ।

5 ਨਵੰਬਰ 1980, ਬੁਧਵਾਰ
ਸੰਤ ਨਗਰ (ਸਰਸਾ)

## ਬੀਤੇ ਦਿਨ ਸਤਿਗੁਰਾਂ ਦੇ

ਦੁਪਹਿਰੇ 1.15 ਤੇ ਮੈਨੂੰ ਸੰਤ ਹਰਭਜਨ ਸਿੰਘ ਰਾਗੀ ਸੰਤ ਰਣਜੀਤ ਸਿੰਘ ਬਾਜਵਾ ਦੇ ਘਰ ਗਿਆ ਮਿਲਿਆ । ਉਹ ਪਿਛਲੇ ਦਿਨਾਂ ਤੋਂ ਸਤਿਗੁਰੂ ਜੀ ਦੇ ਨਾਲ ਹੀ ਰਿਹਾ ਸੀ । ਉਸ ਨੇ ਦੱਸਿਆ ਕਿ ਦੀਨ ਦਿਆਲ ਜੀ ਨੇ 3 ਨਵੰਬਰ ਨੂੰ ਸਵੇਰੇ ਆਸਾ ਦੀ ਵਾਰ ਸੰਤ ਮਹਿੰਦਰ ਸਿੰਘ ਪਨਿਹਾਰੀ ਦੇ ਡੇਰੇ ਸੁਣੀ ਜਿਥੇ ਉਨ੍ਹਾਂ ਦੀ ਪੁੱਤਰੀ ਨੂੰਹ ਦੇ ਰੂਪ ਵਿਚ ਨਿਵਾਸ ਰਖਦੀ ਹੈ, ਅਰਥਾਤ ਇਹ ਬੀਬਾ ਸਾਹਿਬ ਕੌਰ ਜੀ ਦੇ ਸਹੁਰਿਆਂ ਦਾ ਘਰ ਹੈ। ਸੰਤ ਜਗਤਾਰ ਸਿੰਘ ਜੀ ਤੇ ਬੀਬਾ ਜੀ ਨੇ ਪਿਤਾ ਸਤਿਗੁਰੂ ਜੀ ਦੇ ਦੀਵਾਨ ਵਿਖੇ ਵੀ ਦਰਸ਼ਨ ਕੀਤੇ ।

ਸ੍ਰੀ ਸਤਿਗੁਰੂ ਜੀ ਨੇ ਲਉਢੇ ਵੇਲੇ ਦੇ ਦੀਵਾਨ ਸਮੇਂ ਨਾਮਧਾਰੀ ਧਰਮਸਾਲਾ ਸਰਸੇ ਵਿਖੇ ਦਰਸ਼ਨ ਦਿਤੇ । ਇਸੇ ਦਿਨ ਮਸਤਾਨ ਗੜ੍ਹ ਆਉਂਦਿਆਂ ਰਾਣੀਆਂ ਕਸਬੇ ਦੇ ਨਾਮਧਾਰੀ ਸਿੰਘਾਂ ਘਰੀਂ ਚਰਨ ਪਾਏ ।

4 ਨਵੰਬਰ ਵਾਲੇ ਦਿਨ ਆਸਾ ਦੀ ਵਾਰ ਦਾ ਕੀਰਤਨ ਅੰਮ੍ਰਿਤਸਰ ਕਲਾਂ ਵਿਖੇ ਹੋਇਆ । ਸਤਿਗੁਰੂ ਜੀ ਨੇ ਦਰਸ਼ਨ ਕਿਰਪਾ ਏਥੇ ਵੀ ਸਮੇਂ ਸਿਰ ਕੀਤੀ । ਏਥੇ ਮਾ: ਅਮਰੀਕ ਸਿੰਘ ਨੂੰ ਵੀ ਸਤਿਗੁਰੂ ਜੀ ਨੇ ਵਿਸ਼ੇਸ਼ ਸਨੇਹ ਦੇ ਕੇ ਨਿਵਾਜਿਆ । ਸ਼ਾਮੀਂ ਸੰਤ ਨਗਰ ਬਾਬਾ ਆਸਾ ਸਿੰਘ ਦੇ ਭੋਗ ਤੇ ਪਧਾਰੇ ।

## ਸੰਤ ਮੱਲ ਸਿੰਘ ਨਮਿਤ ਭੋਗ

ਸੰਤ ਮੱਲ ਸਿੰਘ ਦੇ ਪਰਵਾਰ ਮੈਂਬਰ ਅਤੇ ਰਿਸ਼ਤੇਦਾਰ ਸਵੇਰ ਤੋਂ ਪੰਡਾਲ ਆਦਿ ਦੀਆਂ ਤਿਆਰੀਆਂ ਵਿਚ ਰੁਝੇ ਹੋਏ ਸਨ । ਸੰਤ ਮੱਲ ਸਿੰਘ ਦੇ ਘਰ ਦੇ ਸਾਹਮਣੇ ਹੀ ਇਕ ਵੇਹੜੇ ਵਿਚ ਮੁਨਾਸਬ ਪੰਡਾਲ ਤਿਆਰ ਹੋ ਗਿਆ । 12.00 ਦੁਪਹਿਰੇ ਪੰਡਾਲ ਵਿਚ ਕਵੀ ਜੀਵਣ ਸਿੰਘ ਦੇ ਕਵੀਸ਼ਰੀ ਜਥੇ ਨੇ ਇਕੱਤਰ ਸੰਗਤ ਨੂੰ ਨਿਹਾਲ ਕੀਤਾ । ਜਥੇ ਨੇ ਗੁਰੂ ਕੇ ਸਿੱਖਾਂ ਦੇ ਜੀਵਨ ਦੀਆਂ ਮਿਸਾਲਾਂ ਦਿੰਦਿਆਂ ਸੰਤ ਮੱਲ ਸਿੰਘ

ਦੀ ਹਲੀਮੀ, ਉਦਾਰਤਾ, ਜ਼ਿੰਮੇਵਾਰੀਆਂ ਵਲ ਪਹੁੰਚ ਆਦਿ ਦਾ ਮਨ ਮੱਲਵਾਂ ਜ਼ਿਕਰ ਕੀਤਾ।

ਫਿਰ ਸਤਿਗੁਰੂ ਜੀ ਦੇ ਹਜ਼ੂਰੀ ਕੀਰਤਨੀਆਂ ਨੇ ਗੁਰੂ ਕੀ ਹਜ਼ੂਰੀ ਵਿਚ 'ਕਿਆ ਮਾਗਉ ਕਿਛੁ ਥਿਰੁ ਨ ਰਹਾਈ' ਸ਼ਬਦ ਹਿਰਦੇ ਵਿਚ ਉਤਰਨ ਵਾਲੇ ਢੰਗ ਨਾਲ ਕੀਤਾ।

ਮੱਲ ਸਿੰਘ ਦੇ ਬਾਬਾ ਸੂਬਾ ਕਰਤਾਰ ਸਿੰਘ ਜੀ, ਕਾਫੀ ਬਿਰਧ ਅਤੇ ਸਰੀਰੋਂ ਕਮਜ਼ੋਰ ਸਨ, ਪਰ ਉਹ ਥੋੜ੍ਹਾ ਸਮਾਂ ਦੀਵਾਨ ਵਿਚ ਬੈਠ ਦਰਸ਼ਨ ਕਰਦੇ ਰਹੇ। ਸ. ਹਰਵਿੰਦਰ ਸਿੰਘ ਐਮ. ਪੀ., ਸ. ਸੁਖਦੇਵ ਸਿੰਘ ਰੋੜੀ ਐਮ. ਐਲ. ਏ., ਰਾਣੀਆਂ ਥਾਣੇ ਦੇ ਇਨਚਾਰਜ ਚੌਧਰੀ ਨੰਕੀ ਰਾਮ ਵੀ ਆਦਰ ਪੂਰਵਕ ਬੈਠ ਕੀਰਤਨ ਸੁਣਦੇ ਰਹੇ।

ਕੀਰਤਨ ਦਾ 3 ਵਜੇ ਭੋਗ ਪੈਣ ਨਾਲ ਸ. ਸੁਖਦੇਵ ਸਿੰਘ ਨੇ ਪੰਜ ਕੁ ਮਿੰਟਾਂ ਵਿਚ ਸੰਤ ਮੱਲ ਸਿੰਘ ਨਾਲ ਆਪਣੇ ਸੰਬੰਧਾਂ ਅਤੇ ਉਸ ਦੀ ਸਤਿਗੁਰੂ ਜੀ ਪ੍ਰਤੀ ਭਾਵਨਾ ਦਾ ਜ਼ਿਕਰ ਕੀਤਾ। ਫਿਰ ਅਰਦਾਸ਼ ਹੋ ਕੇ ਇਕ ਘੰਟਾ ਨਾਮ ਸਿਮਰਨ ਹੋਇਆ। ਇਸੇ ਸਮੇਂ ਅੰਦਰ ਕੜਾਹ ਪ੍ਰਸਾਦ ਅਤੇ ਆਦਿ ਗ੍ਰੰਥ ਜੀ ਦੀ ਬੀੜ ਲਿਆ ਕੇ ਭੋਗਾਂ ਦੇ ਸ਼ਲੋਕ ਪੜ੍ਹੇ ਜਾਣ ਲਗੇ। ਪਾਠੀ ਸਨ : ਸ਼੍ਰੀ ਹਰਭਜਨ ਸਿੰਘ ਪਰਵਾਨਾ, ਸ਼੍ਰੀ ਬੇਅੰਤ ਸਿੰਘ ਸੋਖਲ, ਮਾ: ਦਰਸ਼ਨ ਸਿੰਘ ਅਤੇ ਸੰਤ ਹਜ਼ਾਰਾ ਸਿੰਘ ਮੁਕਤਾ।

ਸਤਿਗੁਰੂ ਜੀ ਦੇ ਸਭਾ ਮੰਡਲ ਵਿਚ ਹੇਠ ਲਿਖੇ ਸਰੀਰ ਸਨ : ਸੰਤ ਤਰਸੇਮ ਸਿੰਘ ਸਕੱਤਰ, ਸੰਤ ਬਸੰਤ ਸਿੰਘ ਬਾਜਵਾ, ਸੇਵਕ ਰਣਧੀਰ ਸਿੰਘ, ਸੰਤ ਜਗਤਾਰ ਸਿੰਘ ਜੀ, ਸ. ਗੁਰਦੇਵ ਸਿੰਘ ਮਦਾਰ, ਸੰਤ ਗੁਲਜ਼ਾਰ ਸਿੰਘ, ਨੰਬਰਦਾਰ ਅਮਰ ਸਿੰਘ, ਸ. ਗਿਆਨ ਸਿੰਘ ਹੰਸਪਾਲ, ਸ. ਹਰਵਿੰਦਰ ਸਿੰਘ ਐਮ. ਪੀ., ਸ. ਇਕਬਾਲ ਸਿੰਘ ਝੱਬਰ, ਸ. ਸੁਰਿੰਦਰ ਸਿੰਘ ਸਰਸਾ, ਸੰਤ ਧਰਮ ਸਿੰਘ ਮੁਕਤਾ, ਸੰਤ ਬਾਬਾ ਫਰੀਦ ਜੀ।

3.55 ਸ਼ਾਮੀਂ ਸੰਤ ਮੱਲ ਸਿੰਘ ਪਰਵਾਰ ਅਤੇ ਹੋਰ ਰਿਸ਼ਤੇਦਾਰ ਮਾਇਆ, ਬਸਤਰ, ਬਿਸਤਰ, ਬਰਤਨ ਆਦਿ ਲੈ ਕੇ ਗੁਰੂ ਕੀ ਹਜ਼ੂਰੀ ਵਿਚ ਭੇਟ ਧਰਨ ਆਏ। ਅਤੇ ਫਿਰ ਮੁਨਾਸਬ ਥਾਈਂ ਬੈਠ ਗਏ। ਸ਼ਲੋਕ ਤਾਂ ਮੱਲ ਸਿੰਘ ਜੀ ਦੇ ਦਾਦਾ ਜੀ ਨੇ ਸੁਣੇ। ਫਿਰ ਸਤਿਗੁਰਾਂ ਕਿਰਪਾ ਕੀਤੀ, ਸਵਰਗਵਾਸੀ ਦੇ ਵਡੇ ਲੜਕੇ ਨੂੰ ਆਪ ਦਸਤਾਰ ਸਜਾਈ ਪਰਵਾਰਕ ਜ਼ਿੰਮੇਵਾਰੀਆਂ ਦੀ। ਨਿੱਕੇ ਨਿੱਕੇ ਬਚਨਾਂ ਨਾਲ ਉਸ ਨੂੰ ਹੁਲਾਸ ਤੇ ਸ਼ਕਤੀ ਬਖਸ਼ੀ।

### ਸ਼ਰਧਾਂਜਲੀਆਂ

ਅਤੇ ਫਿਰ ਸਮਾਂ ਆਇਆ ਸ਼ਰਧਾਂਜਲੀਆਂ ਦਾ। ਮੰਚ ਸੰਚਾਲਨ ਦੀ ਆਗਿਆ ਪ੍ਰੀਤਮ ਸਿੰਘ ਕਵੀ ਨੂੰ ਹੋਈ। ਭੂਮਿਕਾ ਦੇ ਕੁਛ ਸ਼ਬਦ ਮੈਂ ਕਹੇ ਤਾਂ ਸ: ਹਰਵਿੰਦਰ ਸਿੰਘ ਹੰਸਪਾਲ ਨੇ ਆਖਿਆ ਕਿ ਸੰਤ ਮੱਲ ਸਿੰਘ ਅਡਿਗ ਨਿਸਚੇ ਵਾਲਾ, ਅਤੇ ਗੁਰੂ ਮੁਖ ਵਿਅਕਤੀ ਸੀ, ਜਿਸ ਨੂੰ ਆਪਣੇ ਕਿਸੇ ਕੰਮ ਦਾ ਲਾਲਚ ਨਹੀਂ ਸੀ ਪਰ ਜਿਵੇਂ ਨੰਬਰਦਾਰ ਅਮਰ ਸਿੰਘ ਨੇ ਦੱਸਿਆ ਹੈ ਸਤਿਗੁਰੂ ਦੀ ਰਜ਼ਾ ਹੀ ਹੈ, ਪਰ

ਮੱਲ ਸਿੰਘ ਦੇ ਜਾਣ ਦਾ ਨਾ ਪੂਰਿਆ ਜਾਣ ਵਾਲਾ ਘਾਟਾ ਪਿਆ ਹੈ। ਸਤਿਗੁਰੂ ਜੀ ਨੂੰ ਅਰਜ਼ ਕੀਤੀ ਸੀ ਕਿ ਜੇ ਕੋਈ ਨਾਰਾਜ਼ਗੀ ਹੈ ਤਾਂ ਖਿਮਾ ਕਰੋ, ਅੱਗੋਂ ਤੋਂ ਸਾਡੀਆਂ ਐਸੀਆਂ ਮੌਤਾਂ ਨਾ ਹੋਣ।

ਦੋ ਕੁ ਮਿੰਟਾਂ ਲਈ ਕਵੀ ਜੀਵਣ ਸਿੰਘ ਕਵੀਸ਼ਰ ਨੇ ਸ਼ਰਧਾਂਜਲੀ ਭੇਟ ਕਰਦਿਆਂ ਸੰਤ ਮੱਲ ਸਿੰਘ ਤੇ ਉਹਨਾਂ ਦੇ ਪਰਵਾਰ ਵਲ ਨਿਜੀ ਧਿਆਨ ਅਤੇ ਉਨ੍ਹਾਂ ਦੀ ਸ਼ੀਲਤਾ ਦੀ ਚਰਚਾ ਕੀਤੀ।

ਉਪਰੰਤ ਸ੍ਰੀ ਸਤਿਗੁਰੂ ਜੀ ਨੇ ਕਥਨ ਕੀਤਾ, ਜਿਸ ਵਿਚ ਸੰਤ ਮੱਲ ਸਿੰਘ ਦੇ ਜਾਣ ਨੂੰ ਪਰਮੇਸ਼ਵਰੀ ਰਜ਼ਾ ਦੱਸਦਿਆਂ ਨਵੇਂ ਬੰਦਿਆਂ ਨੂੰ ਉਹਦੇ ਵਰਗੇ ਤਪ ਤਿਆਗ ਦੇ ਭਾਵ ਨਾਲ ਅਗੇ ਆਉਣ ਵਾਸਤੇ ਪ੍ਰੇਰਿਆ। ਨਾਲ ਹੀ ਸਪਸ਼ਟ ਕੀਤਾ ਕਿ ਜਿਸ ਗੱਲ ਨੂੰ ਹੰਸਪਾਲ ਅਤੇ ਅਮਰ ਸਿੰਘ ਨੇ ਉਹਦੇ ਬਾਰੇ ਕਿਹਾ ਹੈ, ਗੱਲ ਇਹ ਨਹੀਂ ਸੀ। ਇਹ ਕਿਸੇ ਹੋਰ ਪਰਵਾਰ ਪਰਥਾਇ ਕਿਹਾ ਗਿਆ ਸੀ। ਪਰ ਮੌਕੇ ਉਤੇ ਇਕ ਅਖੰਡ ਪਾਠ ਕਰਨ, ਸਤਿਗੁਰੂ ਤੋਂ ਸੁਖ ਸਬੀਲੀ ਮੰਗਣ ਲਈ ਕਿਹਾ ਸੀ। ਇਹੋ ਵਜਹ ਹੈ ਕਿ ਪਿੰਡ ਅਟਾਰਸੀ ਕੋਲ ਹੋਏ ਹਾਦਸੇ ਵਿਚ ਮਹਾਰਾਜ ਬੀਰ ਸਿੰਘ ਜੀ ਦਾ ਬਚਾਉ ਹੋ ਗਿਆ। ਸਤਿਗੁਰੂ ਜੀ ਨੇ ਸਾਧ ਸੰਗਤ ਨੂੰ ਭਜਨ ਬੰਦਗੀ ਤੇ ਪਾਠ ਨਿਤਨੇਮ ਦੀ ਪ੍ਰੇਰਨਾ ਦੇ ਕੇ ਘਰ ਵਾਲਿਆਂ ਨੂੰ ਮੱਲ ਸਿੰਘ ਦੇ ਆਦਰਸ਼ਾਂ ਦੀ ਪੂਰਤੀ ਕਰਨ ਬਾਰੇ ਬਚਨ ਕੀਤਾ।

ਇਸ ਕਥਨ ਤੋਂ ਪਿਛੋਂ ਸੰਤ ਮੱਲ ਸਿੰਘ ਦਾ ਮੇਲਾ ਸਮਾਪਤ ਹੋ ਗਿਆ।

ਇਸ ਸਮੇਂ ਬਹੁਤ ਸਾਰੇ ਕਾਮਰੇਡ ਵੀ ਆਏ ਹੋਏ ਸਨ ਕਿਉਂਕਿ ਮੱਲ ਸਿੰਘ ਦੀ ਪਤਨੀ ਕਾਮਰੇਡ ਜਸਵੰਤ ਸਿੰਘ ਜੋਸ਼, ਸ. ਮਹਿੰਦਰ ਸਿੰਘ ਆਦਿ ਭਰਾਵਾਂ ਦੀ ਭੈਣ ਹੈ।

ਪਰਵਾਰ ਵਲੋਂ ਆਈ ਸੰਗਤ ਲਈ ਲੰਗਰ ਪਾਣੀ ਦਾ ਖੁਲ੍ਹਾ ਪ੍ਰਬੰਧ ਸੀ, ਉਹਨਾਂ ਦੀ ਕੋਸ਼ਿਸ਼ ਵੀ ਸੀ ਕਿ ਹਰ ਕੋਈ ਭੋਜਨ ਛਕ ਕੇ ਜਾਵੇ।

ਸਤਿਗੁਰੂ ਜੀ ਭੋਗ ਪਾਂਦਿਆਂ ਹੀ ਮਸਤਾਨ ਗੜ੍ਹ ਨੂੰ ਵਿਦਾ ਹੋ ਗਏ।

## ਤਾ ਕਿ ਡੱਕੇ ਨਾ ਤੋੜਨ

ਸੰਤ ਮੱਲ ਸਿੰਘ ਘਰ ਨਾਮ ਸਿਮਰਨ ਸਮੇਂ ਪਿੰਡ ਦੇ ਕਾਫ਼ੀ ਸਰੀਰ ਸਾਹਮਣੇ ਬੈਠੇ ਸਨ, ਉਹਨਾਂ 'ਚੋਂ ਇਕ ਸਿਆਣੇ ਦੇ ਹੱਥ ਖਾਲੀ ਸਨ, ਹੋਰ ਤਾਂ ਮਾਲਾ ਫੇਰ ਰਹੇ ਸਨ, ਉਹ ਸਜਣ ਸਫ਼ ਦੇ ਡੱਕੇ ਤੋੜਨ ਲਗ ਪਿਆ। ਸਤਿਗੁਰੂ ਜੀ ਦਾ ਧਿਆਨ ਓਧਰ ਗਿਆ ਤਾਂ ਗੱਲ ਬੜੀ ਨਾਵਾਜਬ ਲੱਗੀ। ਜਿਸ ਸਫ਼ ਤੇ ਬੈਠੇ ਹਾਂ ਉਸੇ ਦੇ ਤੀਲੇ ਤੋੜਨੇ ਸ਼ੁਰੂ ਕਰ ਦੇਈਏ! ਸਤਿਗੁਰਾਂ ਤਰਸੇਮ ਸਿੰਘ ਨੂੰ ਕਾਗਜ਼ ਦੇ ਪੁਰਜ਼ੇ ਤੇ ਲਿਖ ਕੇ ਦਿੱਤਾ। ਸੰਤਾਂ ਨੂੰ ਉੱਨ ਦੀ ਮਾਲਾ ਲਿਆ ਕੇ ਦਿਓ। ਡੱਕੇ ਨਾ ਤੋੜਨ। ਅਤੇ ਦੂਜੇ ਮਿੰਟ ਪਿਛੋਂ ਹਜ਼ੂਰ ਸਿੰਘ ਦੇ ਹੱਥ ਵਿਚ ਮਾਲਾ ਸੀ।

### ਖੁਸ਼ੀਆਂ ਵੰਡਣ ਵਾਲੇ ਨੂੰ ਵੀ ਖੁਸ਼ੀਆਂ ਦੀ ਲੋੜ

ਮੈਂ ਪਿਛੇ ਕਾਮਰੇਡ ਬਲਜੀਤ ਪੰਨੂੰ ਦੇ ਇਕ ਹਾਦਸੇ ਵਿਚ ਮਾਰੇ ਜਾਣ ਬਾਰੇ ਲਿਖ ਆਇਆ ਹਾਂ। ਅੱਜ ਦੀਵਾਨ ਦੇ ਸਮੇਂ ਮੈਨੂੰ ਸਤਿਗੁਰਾਂ ਦੇ ਸਕੱਤਰ ਤਰਸੇਮ ਸਿੰਘ ਨੇ ਦੱਸਿਆ ਕਿ ਚਹੇੜੂ ਪੁਲ (ਜਲੰਧਰ ਛਾਉਣੀ ਨੇੜੇ) ਕੋਲ ਪਿਛਲੇ ਦਿਨੀਂ ਹੋਏ ਟੈਕਸੀ-ਬਸ ਟੱਕਰ ਵਿਚ ਮਾਰੇ ਗਏ ਰੋਜ਼ਾਨਾ 'ਨਵਾਂ ਜ਼ਮਾਨਾ' ਦੇ ਨਿਊਜ਼ ਐਡੀਟਰ ਬਲਜੀਤ ਪੰਨੂੰ ਅਤੇ ਰੋਜ਼ਾਨਾ 'ਜਗ ਬਾਣੀ' ਦੇ ਨਿਊਜ਼ ਐਡੀਟਰ ਸ. ਮੇਜਰ ਸਿੰਘ ਦੇ ਪਰਵਾਰਾਂ ਨੂੰ 1000/- 1000/- ਤੁਰੰਤ ਸਹਾਇਤਾ ਦਿਤੀ ਗਈ ਹੈ ਅਤੇ ਇਕ ਸਾਲ ਲਈ ਹਰ ਮਹੀਨੇ ਸਹਾਇਤਾ ਭੇਜਣ ਦਾ ਬਚਨ ਵੀ ਸਤਿਗੁਰੂ ਜੀ ਵਲੋਂ ਦਿਤਾ ਗਿਆ ਹੈ।

ਨਾਮ ਸਿਮਰਨ ਹੋ ਹਟਿਆ ਤਾਂ ਅਰਦਾਸ ਉਪਰੰਤ ਬੋਲ ਚਾਲ ਸਮੇਂ ਸਤਿਗੁਰੂ ਜੀ ਮੈਨੂੰ ਮੁਖ਼ਾਤਿਬ ਹੋਏ : ਚਹੇੜੂ ਟੈਕਸੀ-ਬੱਸ ਹਾਦਸੇ ਵਿਚ ਮਾਰੇ ਗਏ ਤੁਹਾਡੇ ਕਾਮਰੇਡ ਬਲਜੀਤ ਪੰਨੂੰ ਅਤੇ ਜਗ ਬਾਣੀ ਦੇ ਮੇਜਰ ਸਿੰਘ ਨੂੰ ਕੁਛ ਸਹਾਇਤਾ ਭੇਜੀ ਹੈ। ਮੈਂ ਕਿਹਾ : ਲਗ ਗਿਆ ਏ ਜੀ ਪਤਾ ! ਸਤਿਗੁਰੂ ਹੱਸਦੇ ਹੋਇਆਂ ਕਹਿਣ ਲਗੇ : ਮੈਂ ਤਾਂ ਸੋਚਿਆ ਸੀ ਤੁਹਾਨੂੰ ਦੱਸ ਕੇ ਖੁਸ਼ੀਆਂ ਲਵਾਂਗਾ ਪਰ ਤੁਹਾਨੂੰ ਕਿਸੇ ਪਹਿਲਾਂ ਹੀ ਦੱਸ ਦਿਤਾ। ਚਲੋ, ਫੇਰ ਕਦੇ ਸਹੀ।

### ਸਮਝੌਤੇ ਦੀ ਕੋਸ਼ਿਸ਼

ਪਤਾ ਲਗਾ ਕਿ ਅੱਜ ਸਤਿਗੁਰੂ ਜੀ ਨੇ ਸੰਤ ਨਗਰ ਦੀਆਂ ਪਰਸਪਰ ਵਿਰੋਧੀ ਧਿਰਾਂ ਦੇ ਜ਼ਿੰਮੇਵਾਰਾਂ ਨੂੰ ਮਸਤਾਨ ਗੜ੍ਹ ਬੁਲਾ ਕੇ ਸਮਝੌਤਾ ਕਰਵਾਣ ਦੀ ਕੋਸ਼ਸ਼ ਕੀਤੀ। ਇਹ ਦੋਵੇਂ ਜੱਟ ਧਿਰਾਂ ਮਰਨ ਮਾਰਨ ਤੇ ਉਤਾਰੂ ਹਨ। ਸਤਿਗੁਰੂ ਇਹ ਮੌਤਾਂ ਟਾਲਣੀਆਂ ਚਾਹੁੰਦੇ ਹਨ। ਸਤਿਗੁਰਾਂ ਦੋਹਾਂ ਧਿਰਾਂ ਨੂੰ ਬਹਾਈ ਤਾਂ ਬਹੁਤ ਚਿਰ ਰਖਿਆ, ਅਜੇ ਸੁਖਾਵੇਂ ਸਿੱਟੇ ਬਾਰੇ ਮੈਨੂੰ ਖਬਰ ਨਹੀਂ ਮਿਲੀ।

### ਸੰਤ ਫੂਲਾ ਸਿੰਘ ਦਾ ਸਪੁਤਰ

ਅੱਜ ਦੀ ਰਾਤ ਰਾਣੀਆਂ ਸ. ਬਲਬੀਰ ਸਿੰਘ ਵਿਲੋਂ ਤੇ ਬੇਟੀ ਉਪਮੇਸ਼ ਕੌਰ ਨਾਲ ਬਿਤਾਣ ਦੀ ਗਰਜ਼ ਨਾਲ ਸੰਤ ਨਗਰ ਬਸ ਸਟਾਪ ਤੇ ਗੱਡੀ ਦੀ ਉਡੀਕ ਕਰ ਰਿਹਾ ਸਾਂ ਕਿ ਸ. ਜਗਤ ਸਿੰਘ ਨਾਮੀ ਸਰਸੇ ਦੇ ਇਕ ਵਿਅਕਤੀ ਨੇ ਮੇਰੇ ਕੋਲ ਆ ਕੇ, ਕੁਝ ਪਛਾਣ, ਮੇਰਾ ਨਾਮ ਪੁੱਛਿਆ। ਮੈਂ ਪ੍ਰੀਤਮ ਸਿੰਘ ਕਵੀ ਦੱਸਿਆ ਤਾਂ ਦੂਜਾ ਸਵਾਲ ਆ ਗਿਆ : ਕੀ ਤੁਸੀਂ ਡਫਰਕਿਆਂ ਵਾਲੇ ਸੰਤ ਫੂਲਾ ਸਿੰਘ ਦੇ ਲੜਕੇ ਹੋ, ਜਿਹੜੇ ਜ਼ਿਲ੍ਹਾ ਲਾਹੌਰ ਦੇ ਸੂਬਾ ਜੀ ਸਨ ? ਮੈਂ "ਹਾਂ" ਵਿਚ ਸਿਰ ਹਿਲਾਇਆ ਤਾਂ ਜਗਤ ਸਿੰਘ ਜੀ ਬਹੁਤ ਖੁਸ਼ ਹੋਏ ਮੇਰੀ ਹੋਣਹਾਰੀ ਤੇ।

ਸੰਤ ਜਗਤ ਸਿੰਘ ਪਾਕਿਸਤਾਨ ਦੇ ਹਿੱਸੇ ਆ ਗਏ ਜ਼ਿਲ੍ਹਾ ਲਾਹੌਰ ਦੇ ਪਿੰਡ ਮਹਿਮੂਦ ਪੁਰਾ ਜਾਂ ਮਹਿਮਦ ਪੁਰ ਦਾ ਵਸਨੀਕ ਸੀ ਅਤੇ ਮੇਰੇ ਪਿਤਾ ਜੀ ਤੇ ਬਹੁਤ

ਸ਼ਰਧਾ ਰਖਦਾ ਸੀ, ਉਹਨਾਂ ਤੋਂ ਭਜਨ ਪੁਛਿਆ ਹੋਣ ਕਰਕੇ। ਖੁਸ਼ੀ ਹੋਈ ਸਾਨੂੰ ਦੋਨਾਂ ਨੂੰ !

## 7 ਨਵੰਬਰ 1980, ਸ਼ੁਕਰਵਾਰ
## ਅੰਮ੍ਰਿਤਸਰ (ਦੀਵਾਲੀ)

### ਅੰਮ੍ਰਿਤਸਰ ਪਹੁੰਚ

ਕੱਲ੍ਹ ਮੈਂ ਵਡੀ ਲੜਕੀ ਉਪਮੇਸ਼/ਬਲਬੀਰ ਸਿੰਘ ਢਿਲੋਂ ਨੂੰ ਰਾਣੀਆਂ ਵਿਖੇ ਮਿਲ ਰਾਤ ਤਕ ਦੂਜੀ ਲੜਕੀ ਅਵਿਨਾਸ਼ ਸੂਰਤ ਸਿੰਘ ਪਾਸ ਪਿੰਡ ਸੁਰਸਿੰਘ ਵਾਲੇ (ਫੀਰੋਜ਼ਪੁਰ) ਆ ਰਿਹਾ। ਅਤੇ ਜਦੋਂ ਅੱਜ ਪਹਿਲੀ ਬਸ ਲੈ ਕੇ, ਵਾਇਆ ਹਰੀ ਕੇ ਪੱਤਣ, ਤਰਨ ਤਾਰਨ ਦਾ ਸਫਰ ਕਰਦਾ ਅੰਮ੍ਰਿਤਸਰ ਬਟਾਲਾ ਰੋਡ ਤੇ ਇਕ ਪਿਆਰੇ ਸੱਜਣ ਸ. ਸੂਰਤ ਸਿੰਘ ਦੀ ਕੋਠੀ ਨੇੜੇ ਪੁੱਜਾ ਤਾਂ ਸਤਿਗੁਰੂ ਜੀ ਦੀ ਕਾਰ ਵੀ ਅਛੋਪਲੇ ਜਿਹੇ ਮੇਰੇ ਪਾਸ ਆਕੇ ਰੁਕ ਗਈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸ੍ਰੀ ਮਾਤਾ ਚੰਦ ਕੌਰ ਜੀ, ਸੰਤ ਤਰਸੇਮ ਸਿੰਘ ਅਤੇ ਪੂਰਬਾ ਸੰਤ ਮਹਿੰਦਰ ਸਿੰਘ ਗੱਡੀ ਵਿਚੋਂ ਉਤਰੇ। ਦੂਜੀ ਗੱਡੀ ਵਿਚ ਅੰਗ ਰਖਿਅਕ ਤੇ ਸੀ. ਆਰ. ਪੀ. ਵਾਲੇ ਸਨ।

ਮੇਰੇ ਕੋਠੀ ਅੰਦਰ ਦਾਖ਼ਲ ਹੋਣ ਤਕ ਸਤਿਗੁਰੂ ਜੀ ਵਰਾਂਡੇ ਵਿਚ ਵਿਛੇ ਬਿਸਤਰ ਉਤੇ ਬੈਠੇ ਇਕ ਪੱਤਰ ਪੜ੍ਹ ਰਹੇ ਸਨ ਜੁ ਏਥੇ ਹੀ ਆਪ ਜੀ ਨੂੰ ਡਾ: ਅਜਮੇਰ ਸਿੰਘ ਜਲੰਧਰ ਨੇ ਲਿਆ ਭੇਟ ਕੀਤਾ ਸੀ।

### ਚਿੱਠੀ ਜਗਦੀਸ਼ ਦੀ

ਪੱਤਰ ਸ. ਜਗਦੀਸ਼ ਸਿੰਘ ਸੰਪਾਦਕ "ਵਰਿਆਮ" ਜਲੰਧਰ ਵਲੋਂ ਸੀ। ਇਹ ਉਸਨੇ ਸਤਿਗੁਰੂ ਜੀ ਦੇ ਸਕੱਤਰ ਦੇ ਨਾਮ ਲਿਖਿਆ ਸੀ। ਇਸ ਵਿਚ ਜਲੰਧਰ ਵਿਚ ਕਲ੍ਹ ਕੀਤੇ ਜਾ ਰਹੇ ਸੰਗੀਤ ਸਮੇਲਨ ਦੀ ਤਿਆਰੀ ਰੀਪੋਰਟ ਸੀ : ਰਾਜੇਸ਼ਵਰੀ ਕਲਾ ਸੰਗਮ ਵਾਲੇ ਸ. ਜੋਧ ਸਿੰਘ ਤੇ ਉਨ੍ਹਾਂ ਦੇ ਦੂਜੇ ਸਾਥੀ 500/– ਹਾਲ ਦੀ ਫੀਸ ਮਿਲਣ ਤੇ ਵੀ ਉਹਦੀ ਪਰਵਾਨਗੀ ਦਿੱਲੀਓਂ ਮੰਗਵਾਣ ਕਹਿ ਕੇ ਟਾਲ੍ਹ ਜਿਹੀ ਹੈ, ਇਹਦੀ ਚਰਚਾ ਸੀ। ਸਤਿਗੁਰਾਂ ਫ਼ਰਮਾਇਆ। ਟਾਹਣੀਆਂ ਦੀ ਥਾਵੇਂ ਮੁੱਢ ਵਲੋਂ ਹੀ ਅਪਰੋਚ (ਪਹੁੰਚ) ਹੁੰਦੀ ਤਾਂ ਨਤੀਜੇ ਹੋਰ ਹੁੰਦੇ !

ਫਿਰ ਸਤਿਗੁਰੂ ਜੀ ਇਸ਼ਨਾਨ ਕਰ ਪ੍ਰਸ਼ਾਦ ਛਕਣ ਲਈ ਉਠ ਬੈਠੇ।

ਇਸ ਵਾਰ ਹਜ਼ੂਰ ਦੇ ਜਥੇ ਵਿਚ ਪਹਿਲਾਂ ਦੱਸਿਆਂ ਤੋਂ ਇਲਾਵਾ ਸੰਤ ਬਲਦੇਵ ਸਿੰਘ ਲਾਂਗਰੀ, ਸੰਤ ਗੁਰਤੇਜ ਸਿੰਘ, ਜਥੇਦਾਰ ਮੇਲਾ ਸਿੰਘ ਰਛੀਨ, ਸ. ਗੁਰਦੇਵ ਸਿੰਘ ਮਦਾਰ, ਸੰਤ ਕਿਰਪਾਲ ਸਿੰਘ ਝੱਬਰ, ਸੰਤ ਬਲਦੇਵ ਸਿੰਘ ਅੰਮ੍ਰਿਤਸਰ ਕਲਾਂ (ਸਰਸਾ) ਸੰਤ ਸੁਖਦੇਵ ਸਿੰਘ ਡਰਾਈਵਰ ਅਤੇ ਸੰਤ ਗੁਲਜ਼ਾਰ ਸਿੰਘ ਰਨ।

## ਨਵ ਕਲਾਕਾਰਾਂ ਨੂੰ

ਨਵੇਂ ਕਲਾਕਾਰਾਂ ਦਾ ਗਰੁਪ, ਸਰਬ ਸ਼੍ਰੀ ਸੁਰਜੀਤ ਸਿੰਘ (ਸਾਰੰਗੀ), ਸੁਖਦੇਵ ਸਿੰਘ ਜਲੰਧਰ (ਤਬਲਾ), ਸੁਖਦੇਵ ਸਿੰਘ (ਗਾਇਕ)-ਸੁਖਵਿੰਦਰ ਸਿੰਘ ਪਿੰਕੀ (ਤਬਲਾ), ਮੋਹਣ ਸਿੰਘ (ਗਾਇਕ) ਆਦਿ 1.00 ਵਜੇ ਦੁਪਹਿਰੇ ਏਸੇ ਕੋਠੀ ਆਣ ਉੱਤਰੇ। ਕੁਝ ਮਿੰਟਾਂ ਪਿਛੋਂ ਸਤਿਗੁਰੂ ਜੀ ਵੀ ਉਪ੍ਰੋਕਤ ਬੱਚਿਆਂ ਦੇ ਕਮਰੇ ਵਿਚ ਆਏ। ਕਲਾਕਾਰਾਂ ਨੂੰ ਬਚਨ ਕੀਤਾ : ਮੈਂ ਤੁਹਾਨੂੰ ਦੀਵਾਲੀ ਵਾਸਤੇ ਆਤਸ਼ ਬਾਜ਼ੀ ਲਈ ਖਰਚਾ ਦੇਣ ਨੂੰ ਫਿਰਦਾ ਸਾਂ, ਜਦੋਂ ਪਤਾ ਕੀਤਾ ਤਾਂ ਤੁਸੀਂ ਕਿਤੇ ਰਾਹ ਵਿਚ ਹੀ ਮਟਰ ਗਸ਼ਤੀ ਕਰ ਰਹੇ ਸਾਓ। ਬਿਨਾ ਆਗਿਆ ਬਾਹਰ ਨਿਕਲ ਜਾਣਾ ਤਾਂ ਅਵੱਗਿਆ ਹੈ। ਫਿਰ ਮੈਨੂੰ ਸੰਬੋਧਨ ਕੀਤਾ : ਫਿਰ ਤੁਹਾਡੇ ਵਰਗੇ ਸਿਫਾਰਸ਼ਾਂ ਲਈ ਆ ਜਾਂਦੇ ਹਨ। ਇਹਨਾਂ ਨੂੰ ਸਮਝਾਓ ਵੀ ਕਿ ਨੇਮ ਪੂਰਵਕ ਹੀ ਰਹਿਣਾ ਚਾਹੀਦਾ ਹੈ।

ਥੋੜ੍ਹਾ ਚਿਰ ਪਹਿਲਾਂ ਏਸੇ ਕੋਠੀ ਵਿਚ ਠਾਕੁਰ ਦਲੀਪ ਸਿੰਘ-ਠਾਕੁਰ ਉਦੇ ਸਿੰਘ ਦਿੱਲੀਓਂ ਉਡ ਕੇ ਆਏ ਸਨ। ਹਵਾਈ ਅੱਡਿਓਂ ਸੰਤ ਬਲਦੇਵ ਸਿੰਘ ਉਨ੍ਹਾਂ ਨੂੰ ਜਾ ਕੇ ਲਿਆਇਆ ਤਾਂ ਵੱਡੇ ਠਾਕੁਰ ਜੀ ਮੈਨੂੰ ਕਹਿਣ ਲਗੇ : ਮੈਂ ਤਿੰਨ ਦਿਨ ਦਿੱਲੀ ਦੇ ਨੈਸ਼ਨਲ ਸਟੇਡੀਅਮ ਵਿਚ ਤੁਹਾਨੂੰ ਉਡੀਕਦਾ ਰਿਹਾ। ਪਰ ਮੈਂ ਤਾਂ 3.11.80 ਤੋਂ ਦਿੱਲੀਓਂ ਨਿਕਲਿਆ ਹੋਇਆ ਸਾਂ। ਠਾਕੁਰ ਜੀ ਨੇ ਖੁਸ਼ੀ ਪਰਗਟ ਕੀਤੀ ਕਿ ਸਾਡੇ ਹਾਕੀ ਖਿਡਾਰੀ ਬੱਚਿਆਂ ਨੇ ਸੋਹਣਾ ਕੰਮ ਕਰਕੇ ਫਾਈਨਲ ਵਿਚ ਜਾਣ ਦੇ ਯੋਗ ਸਾਬਤ ਕਰ ਦਿਤਾ ਹੈ।

## ਨਾਮਧਾਰੀ ਧਰਮਸਾਲਾ ਨੂੰ

2 ਵਜੇ ਤਕ ਸਤਿਗੁਰੂ ਜੀ ਨਾਮਧਾਰੀ ਧਰਮਸਾਲਾ, ਚਾਟੀ ਵਿੰਡ ਦਰਵਾਜਾ, ਵਿਖੇ ਜਾਣ ਲਈ ਤੁਰ ਪਏ। ਪੂਰਬਾ ਆਪ ਜੀ ਦੇ ਨਾਲ ਸੀ। ਅਜ ਕਲ ਰਥਵਾਹੀਆ ਸਵ: ਸੰਤ ਲਾਲ ਸਿੰਘ ਡਰਾਈਵਰ ਦਾ ਲੜਕਾ ਸ਼੍ਰੀ ਬਲਵੰਤ ਸਿੰਘ ਹੈ। ਪਿਤਾ ਵਰਗਾ ਹੀ ਜੁਆਨ ਅਤੇ ਹੋਰ ਕੱਦ ਦੀ ਉਡੀਕ ਵਿਚ।

ਜਾਣ ਤੋਂ ਪੰਜ ਮਿੰਟ ਪਹਿਲਾਂ ਤਰਨ ਤਾਰਨ ਦੇ ਬੁੰਗੇ ਦੇ ਨਾਮਧਾਰੀ ਗ੍ਰੰਥੀ ਬਾਬਾ ਅਮਰ ਸਿੰਘ ਰੱਬ ਨੂੰ ਉਸਦੀ ਬੇਨਤੀ ਪਸਚਾਤ ਸਤਿਗੁਰੂ ਜੀ ਕਹਿ ਰਹੇ ਸਨ : ਤੂੰ ਘਰ ਬਾਰ ਦੀ ਚਿੰਤਾ ਨ ਕਰ, ਤਰਨ ਤਾਰਨ ਆਪਣੀ ਡਿਊਟੀ ਦੇਹ। ਬਾਕੀ ਗੱਲਾਂ ਤੇਰੀਆਂ ਅਸੀਂ ਨਜਿਠ ਲਵਾਂਗੇ। ਬਾਬੇ ਨੇ ਸ਼ਾਇਦ ਲੜਕੀ ਦੇ ਵਿਆਹ ਦੇ ਸੰਬੰਧ ਵਿਚ ਆਪਣੀ ਚਿੰਤਾ ਦੱਸੀ ਸੀ।

ਸਤਿਗੁਰੂ ਜੀ ਦੇ ਜਾਣ ਤੋਂ ਪਿਛੋਂ, ਠਾਕੁਰ ਜੀ ਦੋਵੇਂ ਧਰਮ ਸਾਲਾ ਜਾਣ ਲਈ ਤਿਆਰ ਹੋਏ ਤਾਂ ਮਾਤਾ ਜੀ ਵੀ ਨੂੰਹ ਬੀਬੀ ਗੁਰਮੀਤ ਕੌਰ ਨੂੰ ਨਾਲ ਲੈਕੇ ਓਸੇ ਗੱਡੀ ਵਿਚ ਬੈਠਣ ਲਈ ਆਏ। ਮਾਤਾ ਜੀ ਦੀ ਨੂੰਹ ਉੱਚੀ ਉੱਚੀ, ਸਾਦਾ ਬਸਤਰਾਂ ਵਿਚ ਫਬਦੀ ਫਬਦੀ ਲਗਦੀ ਸੀ।

ਸ. ਜਸਵੰਤ ਸਿੰਘ ਕੱਲ੍ਹਾ ਨੈਰੋਬੀ ਤੇ ਸ. ਅਵਤਾਰ ਸਿੰਘ (ਸਪੁਤਰ ਸੰਤ ਸੂਰਤ

ਸਿੰਘ ਅੰਮ੍ਰਿਤਸਰ) ਦੀ ਏਥੇ ਇੰਤਜ਼ਾਰ ਹੋ ਰਹੀ ਸੀ ਕਿਉਂਕਿ ਉਨ੍ਹਾਂ ਬੰਬਈ ਤੋਂ ਸਤਿਗੁਰੂ ਜੀ ਵਾਸਤੇ ਆਈ ਨਵੀਂ ਕਾਰ ਦਾ ਕਸਟਮ ਆਦਿ ਕਰਵਾਕੇ, ਕਾਰ ਸਮੇਤ ਅੱਜ ਤਕ ਏਥੇ ਪਹੁੰਚਣਾ ਸੀ। ਉਹਨਾਂ ਦੀ ਉਡੀਕ ਤੀਬਰਤਾ ਨਾਲ ਹੋ ਰਹੀ ਹੈ।

## ਦੀਵਾਲੀ ਦੀਵਾਨ

ਢਾਈ ਵਜੇ ਤਕ ਮੈਂ ਵੀ ਨਾਮਧਾਰੀ ਧਰਮਸਾਲਾ ਵਿਖੇ ਜਾ ਪੁੱਜਾ। ਧਰਮਸਾਲਾ ਹਾਲ ਵਿਚ, ਸਤਿਗੁਰੂ ਜੀ ਚੰਦੋਏ ਹੇਠ ਸਸ਼ੋਭਤ ਸਨ। ਸੰਗਤ ਸਾਹਮਣੇ ਤੇ ਸੱਜੇ ਖੱਬੇ ਬੈਠੀ ਹੋਈ ਸੀ। ਖੱਬੇ ਪਾਸੇ ਸਿੰਘਾਂ ਦੇ ਬਾਅਦ ਵਿਚ ਮਾਈਆਂ ਦਾ ਸਥਾਨ ਸੀ। ਏਥੇ ਹੀ ਸਭ ਤੋਂ ਅਗੇ ਮਾਤਾ ਜੀ ਆਪਣੀ ਨੂੰਹ ਨਾਲ ਬੈਠੇ ਹੋਏ ਸਨ।

ਸਤਿਗੁਰੂ ਜੀ ਦੇ ਗਿਰਦ ਪਰਵਾਰ ਸੀ : ਸੰਤ ਪੂਰਬਾ, ਸੁਰਿੰਦਰ ਸਿੰਘ ਲੁਧਿਆਣਾ, ਸੰਤ ਭਗਵਾਨ ਸਿੰਘ ਗੜ੍ਹੀ ਸਿਖਾਂ; ਗੁਰਦੇਵ ਸਿੰਘ ਮਦਾਰੀਆ, ਠਾਕੁਰ ਜੀ ਵੱਡੇ, ਸੰਤ ਗੁਰਮੁਖ ਸਿੰਘ ਲੁਹਾਰਾਂ, ਸ. ਕੁਲਦੀਪ ਸਿੰਘ ਨਕੋੜਾ, ਪੰ: ਗੋਪਾਲ ਸਿੰਘ, ਕਵੀ ਜੀਵਣ ਸਿੰਘ ਕਵੀਸ਼ਰ, ਜਥੇਦਾਰ ਸਵਰਨ ਸਿੰਘ ਝੱਲ, ਸਕੱਤਰ ਤਰਸੇਮ ਸਿੰਘ, ਠਾਕੁਰ ਉਦੇ ਸਿੰਘ ਜੀ, ਸੂਬਾ ਧਰਮ ਸਿੰਘ ਜੀ ਮੁਕਤਾ ਚੋਰੀ ਕਰਦਿਆਂ। ਨਾਮ ਸਿਮਰਨ ਹੋ ਰਿਹਾ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਉਪਦੇਸ਼ ਸੁਣਾਈ ਦੇ ਰਿਹਾ ਅਤੇ ਨਮਸਕਾਰ ਕਰਨ ਵਾਲਿਆਂ ਦੀਆਂ ਲੰਮੀਆਂ ਕਤਾਰਾਂ—ਸਤਿਗੁਰੂ ਜੀ ਸੁੱਚੀ, ਅੰਡੀ ਦੀ ਬੁੱਕਲ ਮਾਰੀ ਸਿੱਧੇ ਲੱਕ ਸਮਾਧੀ-ਸੁਸਜਿਤ, ਕੋਮਲ ਕਰ ਕਮਲਾਂ ਵਿਚ ਚਿੱਟੀ ਉਨ ਦੀ ਮਾਲਾ, ਥੋੜੇ ਹੀ ਕਾਲੇ ਕੇਸਾਂ ਵਾਲਾ ਸਾਵਾਂ ਸੁਖਾਵਾਂ ਦਾਹੜਾ, ਗੁਲਾਬੀ ਅਧਰ, ਤੇਜ਼ ਸਿੱਧੇ ਨਕਸ਼, ਮੱਥੇ ਤੇ ਦੋ ਤਿਉੜੀਆਂ ਤਿਲਕ ਵਾਂਗ, ਕਬੂਤਰੀ ਨੇਤਰ, ਸਭ ਕੁਝ ਹੀ ਮਨ ਮੋਹਵਾਂ !

3.30 ਵਜੇ ਨਾਮ ਸਿਮਰਨ ਉਪਰੰਤ ਸਤਿਗੁਰੂ ਜੀ ਨੇ ਬੀਬੀਆਂ ਨੂੰ ਫ਼ਰਮਾਇਆ : ਅੱਜ ਦੋ ਬੀਬੀਆਂ ਕੰਨੀਂ ਕਾਂਟੇ ਪਾਕੇ ਆਈਆਂ, ਮੈਂ ਭੇਟਾ ਪਰਵਾਨ ਨਹੀਂ ਕੀਤੀ, ਸਾਡੇ ਦੀਵਾਨਾਂ ਵਿਚ ਇਸ ਵਖਾਵੇ ਦੀ ਮਰਿਆਦਾ ਨਹੀਂ। ਜਦੋਂ ਪਹਿਰੇਦਾਰਾਂ ਨੇ ਬੀਬੀਆਂ ਨੂੰ ਭੇਟਾ ਨਾ ਲੈਣ ਦਾ ਕਾਰਨ ਦੱਸਿਆ ਤਾਂ ਉਹਨਾਂ ਕਿਹਾ ਕਿ ਉਹ ਕਾਂਟੇ ਬਣਾਂਦੀਆਂ ਹਨ ਅਤੇ ਇਹਨਾਂ ਤੋਂ ਹੀ ਰੋਟੀ ਖਾਂਦੀਆਂ ਹਨ। ਮੈਂ ਉਹਨਾਂ ਨੂੰ ਕਹਿੰਦਾ ਹਾਂ ਕਿ ਇਹ ਥਾਂ (ਨਾਮਧਾਰੀ ਦੀਵਾਨ) ਤੁਹਾਡੇ ਯੋਗ ਨਹੀਂ। ਚੂੜੀਆਂ, ਕੁੰਡਲ, ਤੁੰਗਲ, ਕੋਕੇ, ਨਹੁੰ ਰੰਗਣੇ, ਭਵਾਂ ਉਖਾੜਨੀਆਂ ਸਾਡੀ ਮਰਿਆਦਾ ਦਾ ਹਿੱਸਾ ਨਹੀਂ। ਦੀਵਾਨ ਵਿਚ ਸਾਦਗੀ ਨਾਲ ਹੀ ਆਉਣਾ ਸੋਹਣਾ ਲਗਦਾ ਹੈ।

ਅੱਜ ਮੰਗਲਾਚਰਣ ਸੰਤ ਹਰਬੰਸ ਸਿੰਘ ਘੁੱਲਾ ਤੋਂ ਕਰਵਾਕੇ ਅੰਮ੍ਰਿਤਸਰ ਦੇ ਹੀ ਇਕ ਸੁਰੀਲੇ ਸ਼ਬਦ ਗਾਇਕ ਸ. ਬੂਟਾ ਸਿੰਘ ਨੂੰ ਉਹਦੇ ਬੱਚਿਆਂ ਸਮੇਤ ਕੀਰਤਨ ਦੀ ਆਗਿਆ ਹੋਈ। ਉਸਨੇ ਆਪਣੇ ਦੋ ਬੱਚਿਆਂ ਨਾਲ ਰਾਗ ਤਿਲੰਗ, ਤਾਲ ਤਿੰਨ, ਵਿਚ ਬਹੁਤ ਰੰਗੀ ਹੋਈ ਆਵਾਜ਼ ਵਿਚ ਸ਼ਬਦ ਗੰਵਿਆਂ।

ਹਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੁ ਤੇਰਾ ਨਾਉ।

4,00 ਹੋਏ ਸ਼ਾਮ ਦੇ ਤਾਂ ਸੰਤ ਖਜ਼ਾਨ ਸਿੰਘ ਘੁੱਲੇ ਨੂੰ ਆਗਿਆ ਹੋਈ ਕਿ ਉਹ

'ਕਉਨ ਕੋ ਕਲੰਕੁ ਰਹਿਓ ਰਾਮੁ ਨਾਮੁ ਲੇਤ ਹੀ' ਸ਼ਬਦ ਪੜ੍ਹਨ। ਪਰ ਕੀਰਤਨਕਾਰ ਕਹਿਣ ਲਗੇ ਕਿ ਉਹ ਯਾਦ ਨਹੀਂ ਰਿਹਾ, ਦੇਰ ਹੋ ਗਈ ਗੰਵਿਆਂ! ਸਤਿਗੁਰੂ ਜੀ ਨੇ ਜ਼ੋਰ ਦਿਤਾ : ਫਿਰ ਤਾਂ ਜ਼ਰੂਰ ਪੜ੍ਹਨਾ ਹੋਇਆ, ਨਹੀਂ ਤਾਂ ਹੋਰ ਦੇਰ ਹੋ ਜਾਵੇਗੀ। ਅਤੇ ਏਸੇ ਸ਼ਬਦ ਦੀਆਂ ਸੁਰਾਂ ਆਪ ਜੀ ਨੇ ਖ਼ੁਦ ਪਕੜ ਵਿਚ ਲਈਆਂ।

ਏਸੇ ਨੂੰ ਗਿਆਨੀ ਪ੍ਰਤਾਪ ਸਿੰਘ ਸਾਬਕਾ ਜਥੇਦਾਰ ਅਕਾਲ ਤਖਤ ਨੇ ਆ ਨਮਸਕਾਰ ਕੀਤੀ ਅਤੇ ਨਾਲ ਹੀ ਇਕ ਪੁਸਤਕ ਭੇਟ ਕੀਤੀ, 'ਦਸਵਾਂ ਚਮਤਕਾਰ।' ਸਤਿਗੁਰੂ ਜੀ ਨੇ ਜਥੇਦਾਰ ਜੀ ਨੂੰ ਆਦਰ ਦੇ ਕੇ ਪੰਡਿਤ ਜੀ ਪਾਸ ਬੈਠਾਇਆ। ਸਿਹਤ ਸੁਖਾਵੀਂ ਰਖਣ ਲਈ ਇਨ੍ਹਾਂ ਨੂੰ ਘਿਉ ਦਾ ਪੀਪਾ ਮਿਲ ਚੁਕਾ ਸੀ।

ਦੀਵਾਨ ਦੀ ਅਰਦਾਸ ਹੋਈ ਤਾਂ ਸੱਚੇ ਪਾਤਸ਼ਾਹ ਭੋਇਵਾਲੀ ਦੀ ਸੰਗਤ ਦੀ ਬੇਨਤੀ ਤੇ ਭੋਇਵਾਲੀ ਦਰਸ਼ਨ ਦੇਣ ਗਏ, ਅਤੇ ਮੈਂ 5 ਵਜੇ ਜਲੰਧਰ ਵਲ ਦੀ ਬਸ ਲੈ ਲਵਾਂਗਾ।

## 'ਜਗਬਾਣੀ' ਦੀਆਂ ਖਬਰਾਂ

ਪੰਜਾਬੀ ਜਗਤ ਵਿਚ ਮੁਢਲੇ ਆਰਯਾ ਸਮਾਜੀ ਪਰਵਾਰ ਨੇ ਅਪਣੀ ਜਗਹ ਬਣਾ ਲਈ ਹੈ। ਪਹਿਲਾਂ ਉਨ੍ਹਾਂ ਨੂੰ ਪੰਜਾਬੀ ਵਿਰੋਧੀ ਦੇ ਤੌਰ ਤੇ ਜਾਣਿਆਂ ਜਾਂਦਾ ਸੀ, ਹੁਣ ਉਹਨਾਂ ਦੇ ਵੀ, ਪੰਜਾਬੀ ਅਖਬਾਰ 'ਜਗ ਬਾਣੀ' ਪ੍ਰਕਾਸ਼ਤ ਕਰਨ ਨਾਲ, ਸਥਾਪਤ ਪੰਜਾਬੀ ਸਮਾਚਾਰ ਪਤਰਾਂ ਉਸ ਨਾਲ ਹੋੜ ਤੇ ਈਰਖਾ ਕਰਨੀ ਸ਼ੁਰੂ ਕਰ ਦਿਤੀ ਹੈ।

ਅੱਜ ਦੇ 'ਜਗ ਬਾਣੀ' ਨਾਮਧਾਰੀਆਂ ਨਾਲ ਸੰਬੰਧਤ ਦੋ ਖਬਰਾਂ ਲਗਾਈਆਂ ਹਨ, ਹਾਦਸਾ ਗ੍ਰਸਤ ਪਤਰਕਾਰਾਂ ਨੂੰ ਸਤਿਗੁਰਾਂ ਵਲੋਂ ਸਹਾਇਤਾ ਦੀ ਅਤੇ ਜਲੰਧਰ ਵਿਚ ਕਲ੍ਹ ਹੋਣ ਵਾਲੇ ਸੰਗੀਤ ਸਮੇਲਨ ਦੀ।

## ਦੀਵਾਲੀ, ਬੱਲੇ! ਵਾਹ ਦੀਵਾਲੀ

ਕੱਲ੍ਹ ਜਲੰਧਰ ਵਿਚ ਨਾਮਧਾਰੀ ਸੰਗਤ ਵਲੋਂ ਸ਼ਾਸਤਰੀ ਸੰਗੀਤ ਸਮੇਲਨ ਹੋਣਾ ਹੈ। ਇਸ ਬਾਰੇ ਜਗਦੀਸ਼ ਸਿੰਘ 'ਵਰਿਆਮ' ਮੈਨੂੰ ਵੀ ਅੱਜ ਸੁਨੇਹਾ ਘੱਲਿਆ ਸੀ। ਸੁ ਮੈਂ ਆਗਿਆ ਲੈ ਕੇ 5.15 ਸ਼ਾਮ ਦੀ ਬਸ ਜਲੰਧਰ ਵਾਸਤੇ ਲੈ ਲਈ। ਇਹ ਨਾਨ ਸਟਾਪ (ਅਰੁਕ) ਬਸ ਜਿਉਂ-ਜਿਉਂ ਆਪਣੀ ਮਨਜ਼ਲ ਵਲ ਵਧ ਰਹੀ ਸੀ ਤਿਉਂ-ਤਿਉਂ ਅਨ੍ਹੇਰਾ ਪਸਰਦਾ ਅਤੇ ਗੂੜ੍ਹਾ ਹੁੰਦਾ ਗਿਆ। ਦੀਵਾਲੀ ਵਾਲੀ ਰਾਤ ਹੋਣ ਕਰਕੇ ਜਿਧਰ ਵੀ ਨਜ਼ਰ ਜਾਂਦੀ ਦੀਵਿਆਂ, ਮੋਮ ਬੱਤੀਆਂ, ਬੱਲਬ ਲੜੀਆਂ ਦਾ ਬੇਸ਼ੁਮਾਰ ਖਿਲਾਰ ਉਜਾਗਰ ਹੋਣ ਲਗ ਪਿਆ। ਜਿਵੇਂ ਸਾਰਾ ਦੇਸ਼ ਹੀ ਆਨੰਦ ਵਿਭੋਰ ਮੁਸਕਰਾ ਰਿਹਾ ਹੋਵੇ। ਖੇਤਾਂ, ਛੱਪੜਾਂ, ਪੁਲਾਂ, ਬਨੇਰਿਆਂ ਤੇ ਧਰੇ ਦੀਪਕ ਜਗਮਗਾਂਦੇ, ਰੋਸ਼ਨੀ ਦਾ ਜਿਵੇਂ ਹੜ੍ਹ ਆ ਗਿਆ ਹੋਵੇ!

ਦੂਜੇ ਪਾਸੇ ਭੁੰਡ, ਪਟਾਕੇ, ਫੁਲ ਝੜੀਆਂ, ਅਨਾਰ ਅਤੇ ਬੰਬਾਂ ਦੀ ਬਹਾਰ ਨੇ ਜਿਵੇਂ ਬਾਲ੍ਹ ਜੁਆਨ, ਬਿਰਧ ਨੂੰ ਖੁਸ਼ੀਆਂ ਵਿਚ ਦੀਵਾਨਾ ਕਰ ਛੱਡਿਆ ਹੋਵੇ! ਅੱਜ ਤਾਂ ਸਾਰਾ ਦੇਸ਼ ਹੀ ਨੱਚ ਉਠਿਆ ਸੀ। ਅੰਮ੍ਰਿਤਸਰ ਤੋਂ ਜਲੰਧਰ ਦੇ ਰਾਹ ਵਿਚ ਪੈਂਦੇ

ਤਮਾਮ ਨਗਰਾਂ ਕਸਬਿਆਂ ਵਿਚ ਦੀਵਾਲੀ ਦੇ ਨਜ਼ਾਰੇ ਵੇਖਣ ਦਾ ਅੱਜ ਮੈਨੂੰ ਸੁਭਾਵਕ ਅਵਸਰ ਮਿਲ ਗਿਆ ।

7 ਵਜੇ ਰਾਤੀਂ ਜਲੰਧਰ ਜਗਦੀਸ਼ ਸਿੰਘ ਦੇ ਘਰ ਗਿਆ ਤਾਂ ਉਹ ਨਾਮਧਾਰੀ ਧਰਮ ਸਾਲਾ ਵਿਖੇ ਕੱਲ ਹੋਣ ਵਾਲੇ ਸੰਗੀਤ ਸਮੇਲਨ ਦੀ ਤਿਆਰੀ ਵਿਚ ਜੁੱਟਿਆ ਹੋਇਆ ਸੀ ।

## 8 ਨਵੰਬਰ 1980, ਸ਼ਨੀਵਾਰ
## ਜਲੰਧਰ

### ਆਮਦ ਸਤਿਗੁਰਾਂ ਦੀ

ਮੈਂ 9 ਵਜੇ ਸਵੇਰੇ ਜਲੰਧਰ ਦੇ ਰੋਜ਼ਾਨਾ ਅਖਬਾਰ 'ਨਵਾਂ ਜ਼ਮਾਨਾ' ਦੇ ਦਫ਼ਤਰ ਪੁਜਾ ਤਾਂ ਸੰਪਾਦਕੀ ਲੇਖਕ ਬਾਬਾ ਗੁਰਬਖਸ਼ ਸਿੰਘ ਬੰਨੋਆਣਾ ਨੇ, 'ਸੰਗੀਤ ਦੇ ਸੰਦਰਭ ਵਿਚ ਨਾਮਧਾਰੀਆਂ ਦਾ ਯੋਗਦਾਨ' ਵਿਸ਼ੇ ਉਤੇ ਮੈਨੂੰ ਤੁਰਤ ਇਕ ਮਜ਼ਮੂਨ ਲਿਖਣ ਲਈ ਆਗ੍ਰਹਿ ਕੀਤਾ । ਉਸੇ ਵੇਲੇ ਬਾਬਾ ਜੀ ਦੀ ਆਗਿਆ ਦਾ ਪਾਲਨ ਕੀਤਾ ਗਿਆ ।

ਥੋੜੇ ਚਿਰ ਪਿਛੋਂ ਸ. "ਵਰਿਆਮ" ਆ ਪਹੁੰਚਾ । ਉਸ ਦੱਸਿਆ ਕਿ ਸਤਿਗੁਰੂ ਜੀ ਤਾਂ ਆ ਵੀ ਚੁਕੇ ਹਨ । ਉਤਾਰਾ ਡਾ: ਅਜਮੇਰ ਸਿੰਘ. 58, ਰਣਜੀਤ ਨਗਰ, (ਜਲੰਧਰ) ਵਿਖੇ ਹੈ ।

12.00 ਵਜੇ ਰਣਜੀਤ ਨਗਰ ਪੁਜਾ ਤਾਂ ਸਤਿਗੁਰੂ ਜੀ ਪ੍ਰਸ਼ਾਦ ਪਾਣੀ ਛਕ ਆਰਾਮ ਫ਼ਰਮਾ ਰਹੇ ਸਨ । ਡਾਕਟਰ ਦੇ ਖੁਲ੍ਹੇ ਵਿਹੜੇ ਵਿਚ ਸੰਗੀਤਕਾਰ ਬੱਚੇ ਅਤੇ ਅੰਗ-ਰਖਿਅਕ ਬੈਠੇ-ਸੁੱਤੇ ਹੋਏ ਸਨ । ਹੋਰ ਆਏ ਵਿਅਕਤੀਆਂ ਦਾ ਛਕਣ ਛਕਾਣ ਜਾਰੀ ਸੀ । ਡਾ: ਅਜਮੇਰ ਸਿੰਘ ਦੀ ਮਾਤਾ, ਭੈਣਾਂ ਤੇ ਹੋਰ ਬੀਬੀਆਂ ਸੇਵਾ ਸਤਿਕਾਰ ਵਿਚ ਵਿਅਸਤ ਚਾਅ ਭਰਪੂਰ ਕੰਮ ਕਰ ਰਹੀਆਂ ਸਨ ।

'ਨਵਾਂ ਜ਼ਮਾਨਾ' ਦੇ ਮੁੜਕੇ ਦਫ਼ਤਰ ਗਿਆਂ, ਅਖ਼ਬਾਰ ਦੇ ਮੁਖ ਸੰਪਾਦਕ ਕਾਮਰੇਡ ਜਗਜੀਤ ਸਿੰਘ ਅਨੰਦ ਨੇ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਇੱਛਾ ਵਿਅਕਤ ਕੀਤੀ । ਸਤਿਗੁਰੂ ਜੀ ਨੇ 12.30 ਆਪਣੇ ਕਮਰਿਓਂ ਬਾਹਰ ਆ, ਖਲੇ ਖਲੋਤਿਆਂ ਹੀ ਨਵ-ਕਲਾਕਾਰਾਂ ਨੂੰ 'ਕਰੁਣਾ ਨਿਧਾਨ' ਸ਼ਬਦ ਨਾਲ ਸੰਬੰਧਤ ਕੁਝ ਸਰਗਮਾਂ ਸਮਝਾਈਆਂ । ਕਾਕੂ ਅਤੇ ਪਿੰਕੀ ਜਲੰਧਰ ਵਿਚ ਦਾਖ਼ਲ ਹੁੰਦਿਆਂ ਹੀ ਬਸ ਤੋਂ ਉਤਰ ਮੌਜ ਮੇਲੇ ਵਾਸਤੇ ਬਾਜ਼ਾਰ ਕੱਛਣ ਲਗੇ । ਉਡੀਕਦਿਆਂ ਸਤਿਗੁਰੂ ਜੀ ਨੇ ਮੈਨੂੰ ਆਖਿਆ : ਦੋਵੇਂ ਏਥੇ ਅਜੇ ਤਕ ਘਰ ਨਹੀਂ ਪੁੱਜੇ, ਘੂਰਨੇ ਘੱਪਣੇ ਪੈਣਗੇ ।

### ਆਨੰਦ ਨਾਲ ਇਕਾਂਤ

ਮੈਂ ਸਤਿਗੁਰੂ ਜੀ ਨਾਲ ਸਮਾ ਤੈ ਕਰਕੇ ਕਾ: ਜਗਜੀਤ ਸਿੰਘ ਆਨੰਦ ਨੂੰ ਫ਼ੋਨ ਕੀਤਾ । ਉਹ ਪੂਰੇ 1.10 ਦੁਪਹਿਰੇ ਸੇਵਾ ਵਿਚ ਹਾਜ਼ਰ ਹੋਇਆ । ਛੱਤ ਉੱਪਰ ਧੁੱਪੇ-

ਛਾਵੇਂ ਦੋ ਚਟਾਈਆਂ ਤੇ ਸਤਿਗੁਰੂ ਜੀ ਅਤੇ ਅਨੰਦ ਆਹਮੋ ਸਾਹਮਣੇ ਬੈਠ ਗਏ। ਤੇ ਬਾਤ ਚੀਤ ਹੋਣ ਲਗੀ। ਬਾਅਦ ਵਿਚ ਮੈਨੂੰ ਸਕੱਤਰ ਤਰਸੇਮ ਸਿੰਘ ਨੇ ਦੱਸਿਆ ਕਿ ਗੱਲਬਾਤ ਦਾ ਤੱਤ 'ਨਵਾਂ ਜ਼ਮਾਨਾ' ਲਈ ਸਹਾਇਤਾ ਮੰਗਣਾ ਸੀ। ਇਸੇ ਵਾਸਤੇ ਕੁਛ ਵਿਦੇਸ਼ਾਂ ਦੇ ਕੰਟੈਕਟ ਮੰਗੇ ਗਏ। ਜਾਂ ਸਤਿਗੁਰੂ ਜੀ ਨੇ 1.45 ਤੇ ਮੈਨੂੰ ਬੁਲਾਇਆ, ਕਾ: ਅਨੰਦ ਜਾ ਚੁਕਾ ਸੀ।

ਸਤਿਗੁਰੂ ਜੀ ਨੇ ਚਲਦੀ ਗੱਲੇ ਜ਼ਿਕਰ ਕੀਤਾ : ਮੈਨੂੰ ਤਾਂ ਅਨੰਦ ਕੋਲੋਂ ਸੁਣ ਕੇ ਸੰਗ ਜਿਹੀ ਲਗੀ, ਮੈਂ ਰੋਕਣ ਦਾ ਜਤਨ ਵੀ ਕੀਤਾ, ਪਰ ਅਨੰਦ ਦੱਸੇ ਬਿਨਾ ਨ ਰਿਹਾ ਕਿ ਉਸ ਇਕ ਅਮਨ ਸਮਾਗਮ ਵਿਚ 'ਬਾਬਾ ਜਗਜੀਤ ਸਿੰਘ ਮਹਾਰਾਜ' ਨਾਂ ਨਾਲ ਸੰਬੋਧਨ ਕੀਤਾ ਤਾਂ ਕਾਮਰੇਡ ਰੋਮੇਸ਼ ਚੰਦ੍ਰਾ ਜਨਰਲ ਸਕੱਤਰ ਸੰਸਾਰ ਅਮਨ ਕੌਂਸਲ ਨੇ ਉਸ ਨੂੰ ਪੁੱਛਿਆ : "ਤੂੰ ਸਿੱਖ ਏਂ ?"

"ਨਹੀਂ ਤਾਂ।"

"ਫਿਰ ਸਤਿਗੁਰੂ ਜੀ ਨੂੰ ਉਨ੍ਹਾਂ ਨੂੰ ਮਿਲੇ ਹੋਏ ਪੂਰੇ ਸਤਿਕਾਰ ਨਾਲ, ਉਹਨਾਂ ਦਾ ਨਾਂ ਕਿਉਂ ਨਹੀਂ ਲੈਂਦਾ ? ਸਤਿਗੁਰੂ ਕਹਿਣੋਂ ਸੰਕੋਚ ਕਿਉਂ ? ਸ੍ਰੀ 108 ਸਤਿਗੁਰੂ ਜਗਜੀਤ ਸਿੰਘ ਮਹਾਰਾਜ ਕਿਉਂ ਨ ਕਿਹਾ ਜਾਏ ? ਕਿਉਂ ਨ ਪੂਰੇ ਸਨਮਾਨ ਨਾਲ ਬੁਲਾਇਆ ਜਾਏ ?"

"ਤਦ ਤੋਂ ਮੈਨੂੰ ਇਹ ਗੱਲ ਚੇਤੇ ਰਹਿੰਦੀ ਹੈ।" ਅਨੰਦ ਹੋਰਾਂ ਆਖਿਆ।

ਇਸ ਸਮੇਂ ਸਤਿਗੁਰੂ ਜੀ ਧੁੱਪੇ ਕੇਸ ਸੁਕਾ ਰਹੇ ਸਨ।

## ਨਾਮ ਸਿਮਰਨ

2.00 ਵਜੇ ਤਾਂ ਸਤਿਗੁਰਾਂ ਨਾਮ ਸਿਮਰਨ ਵਾਸਤੇ ਅਰਦਾਸ ਕਰ ਲਈ। ਅਤੇ ਆਪ ਜੀ ਨਾਲ ਪੂਰਬਾ, ਸਕੱਤਰ ਅਤੇ ਮੈਂ ਕਾਰ ਦੁਆਰਾ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਪਹੁੰਚ ਗਏ।

ਏਥੇ ਦੋ ਫੁਟ ਉੱਚੇ ਮੰਚ ਤੇ ਚੰਦੋਏ ਹੇਠ ਵਿਛੇ ਆਸਣ ਤੇ ਸਤਿਗੁਰੂ ਜੀ ਸ਼ਸ਼ੋਭਤ ਹੋ ਗਏ, ਅਤੇ ਸਾਧ ਸੰਗਤ ਨਾਲ ਮਿਲ ਨਾਮ ਸਿਮਰਨ ਹੋਣ ਲਗਾ। ਸੰਗਤ ਨੂੰ ਮੱਥਾ ਟੇਕਣ, ਨਮਸਕਾਰ ਕਰਨ ਦਾ ਅਵਸਰ ਮਿਲ ਗਿਆ।

## ਮੁਕਾਬਲਾ ਫਾਈਨਲ

ਸੁਖਦੇਵ ਸਿੰਘ ਸੁਖੀ ਤੋਂ ਪਤਾ ਲਗਾ ਕਿ ਦੋਵੇਂ ਠਾਕੁਰ ਦਿੱਲੀ ਚਲੇ ਗਏ ਹਨ ਬੀਤੀ ਰਾਤ ਦੀ ਗੱਡੀ। ਅੱਜ ਨੈਸ਼ਨਲ ਸਟੇਡੀਅਮ ਵਿਚ ਹੋ ਰਹੇ ਹਾਕੀ ਮੈਚ ਵਿਚ ਗੁਰੂ ਹਰੀ ਸਿੰਘ ਮਹਾ ਵਿਦਿਆਲਾ ਦਾ ਭੋਪਾਲ ਨਾਲ ਮੁਕਾਬਲਾ ਹੈ। ਹੁਣ ਤਕ ਸਾਡੀ ਟੀਮ ਨੇ ਭੋਪਾਲ ਸਿਰ ਚਾਰ ਗੋਲ ਕਰ ਦਿਤੇ ਹਨ।

## ਜਲੰਧਰ ਨੂੰ ਹਲਕੀ ਜਿਹੀ ਝਾੜ

3 ਵਜੇ ਨਾਮ ਸਿਮਰਨ ਦੀ ਸਮਾਪਤੀ ਹੋਈ ਤਾਂ ਜਲੰਧਰ ਦੀ ਨਾਮਧਾਰੀ ਸੰਗਤ ਨੂੰ

ਸ੍ਰੀ ਸਤਿਗੁਰੂ ਜੀ ਵਲੋਂ ਹਲਕੀ ਜੇਹੀ ਝਾੜ ਪਈ ਕਿ ਸਾਧ ਸੰਗਤ ਅੱਜ ਵੱਡੀ ਗਿਣਤੀ ਵਿਚ ਕਿਉਂ ਨਾਮ ਸਿਮਰਨ ਵਿਚ ਸ਼ਾਮਲ ਨਹੀਂ ਹੋਈ।

ਕਿਸੇ ਨਾਮਧਾਰੀ ਠੇਕੇਦਾਰ ਨੇ ਅੱਜ ਵਿਸ਼ਵਕਰਮਾ ਜੀ ਦਾ ਦਿਹਾੜਾ ਮਨਾਣ ਦਾ ਵਖਰਾ ਆਡੰਬਰ ਕੀਤਾ ਸੀ, ਸਤਿਗੁਰੂ ਜੀ ਨੇ ਚੇਤਾਉਂਦਿਆਂ ਫ਼ਰਮਾਇਆ : ਤੁਹਾਨੂੰ ਸਤਿਗੁਰੂ ਜੀ ਨੇ ਉਚਿਆਂ ਕੀਤਾ ਏ, ਤੁਸੀਂ ਫਿਰ ਜਾਤਾਂ ਵਿਚ ਵੜਦੇ ਓ। ਤੁਸੀਂ ਲੁਹਾਰ ਤਖਾਣ ਨਾ ਬਣੋ, ਨਾਮਧਾਰੀ ਬਣੋ।

ਮੈਂ ਨਾਮ ਸਿਮਰਨ ਸਮੇਂ ਵਿਚ ਹੀ ਵੇਖਿਆ ਕਿ ਅੱਜ ਦਾ ਸੰਗੀਤ ਪ੍ਰੋਗਰਾਮ ਸੁਣਨ ਵਾਸਤੇ ਸ੍ਰੀ ਮਾਤਾ ਚੰਦ ਕੋਰ ਜੀ, ਠਾਕੁਰ ਦਲੀਪ ਸਿੰਘ ਜੀ ਦੀ ਸੁਪਤਨੀ ਬੀਬੀ ਗੁਰਮੀਤ ਕੌਰ ਜੀ, ਬੀਬੀ ਨਰਿੰਦਰ ਤੇ ਬੀਬੀ ਹਰਦੀਪ, ਸੰਤ ਬਲਦੇਵ ਸਿੰਘ ਦੁਆਰਾ ਚਲਾਈ ਕਾਰ ਤੇ 1.30 ਤਕ ਪਹੁੰਚ ਗਈਆਂ। ਸੰਤ ਆਤਮਾ ਸਿੰਘ ਸਨਖਤਰਾ, ਲੰਡਨ ਫਾਰੈਸਟ ਗੇਟ ਵਾਲੇ ਸ. ਤੇਜਾ ਸਿੰਘ ਸੁਪਤਨੀ ਸਮੇਤ, ਕਵੀ ਜੀਉਣ ਸਿੰਘ-ਹਰਵੇਲ ਸਿੰਘ ਕਵੀਸ਼ਰ ਵੀ ਅੰਮ੍ਰਿਤਸਰੋਂ ਚੱਲ ਜਲੰਧਰ ਆਏ। ਅੰਗ ਰਖਿਅਕ ਸੰਤ ਨਗਰੀਏ ਸਵਰਨ ਸਿੰਘ, ਦਇਆ ਸਿੰਘ, ਬੂਟਾ ਸਿੰਘ, ਕਿਰਪਾਲ ਸਿਘ ਅੰਮ੍ਰਿਤਸਰ ਕਲਾਂ ਪਹਿਲਾਂ ਹੀ ਮੌਜੂਦ ਸਨ।

## ਸਹਿਰਾਈ ਨੂੰ ਨਾਕਾਮੀ

ਨਾਮ ਸਿਮਰਨ ਸਮਾਪਤੀ ਤੇ ਸੰਤ ਖਜ਼ਾਨ ਸਿੰਘ-ਘੁੱਲੇ ਹੋਰਾਂ ਕੀਰਤਨ ਕੀਤਾ। ਪੰਜਾਬੀ ਦਾ ਪ੍ਰਸਿਧ ਨਾਵਲਕਾਰ ਹਰਨਾਮ ਦਾਸ ਸਹਿਰਾਈ ਬਸਤੀ ਨਉ 'ਚੋਂ ਆਇਆ ਸਾਰਾ ਸਮਾਂ ਦੀਵਾਨ ਵਿਚ ਬੈਠਾ ਰਿਹਾ ਅਤੇ ਸ਼ਬਦ-ਸੰਗੀਤ ਦਾ ਆਨੰਦ ਲੁਟਦਾ ਰਿਹਾ। ਕੀਰਤਨ ਦਾ ਭੋਗ ਪੈਣ ਤੇ ਸਤਿਗੁਰੂ ਜੀ ਨੇ ਮੈਨੂੰ ਪੁਛਿਆ : ਜੇ ਸਹਿਰਾਈ ਨੇ ਕੋਈ ਗੱਲ ਕਰਨੀ ਹੈ ਤਾਂ ਸਭ ਨੂੰ ਬਾਹਰ ਕਰ ਦੇਈਏ ?

"ਨਹੀਂ ਜੀ, ਕੋਈ ਗੱਲ ਨਹੀਂ ਕਰਨੀ, ਮੇਰਾ ਮਿੱਤਰ ਦਰਸ਼ਨਾਂ ਨੂੰ ਹੀ ਆਇਆ ਹੈ।" ਸਹਿਰਾਈ ਚੁਪ ਕਰਕੇ ਮੇਰੇ ਨਾਲ ਬਾਹਰ ਆ ਗਿਆ। ਬਾਹਰ ਆ ਕੇ ਉਸ ਮੈਨੂੰ ਕਿਹਾ : 'ਗੱਲ ਤਾਂ ਕਰਨੀ ਸੀ ਪਰ ਤੂੰ ਪਹਿਲਾਂ ਹੀ ਰੋਕ ਪਾ ਦਿਤੀ !'

ਸਤਿਗੁਰੂ ਸ. ਸੁਰਾਇਣ ਸਿੰਘ ਦੇ ਘਰ ਚਰਨ ਪਾ: 58, ਰਣਜੀਤ ਨਗਰ ਪਧਾਰੇ ਤਾਂ ਮੈਂ ਅਤੇ ਸਹਿਰਾਈ ਵੀ ਪਿੱਛੇ ਪਿੱਛੇ ਪਹੁੰਚੇ। ਹੁਣ ਸਹਿਰਾਈ ਦਾ ਆਗ੍ਰਹਿ ਸੀ, ਅਰਜ਼ ਗੁਜ਼ਾਰਨ ਹਿਤ। ਸਕੱਤਰ ਸੰਤ ਤਰਸੇਮ ਸਿੰਘ ਨੂੰ 'ਵਕਤ ਦੇਣ' ਲਈ ਆਖਿਆ। ਸਤਿਗੁਰੂ ਜੀ ਵਲੋਂ ਉਤਰ ਮਿਲਿਆ : ਜਦੋਂ ਵੇਲਾ ਸੀ ਗੱਲ ਬਾਤ ਕਰਨ ਦਾ, ਓਦੋਂ ਮੈਂ ਕਿਹਾ ਸੀ, ਹੁਣ ਮੈਂ ਸੰਗੀਤ ਦੇ ਸਮਾਗਮ ਤੇ ਜਾਣ ਲਈ ਤਿਆਰ ਹਾਂ। ਫੇਰ ਕਦੇ ਸਹੀ।

ਸੋ ਸਾਨੂੰ ਬੈਰੰਗ ਪਰਤਣਾ ਪਿਆ।

ਸਹਿਰਾਈ ਆਪਣੇ ਲਿਖਣ ਵਾਲੇ ਨਾਵਲ ਬਾਰੇ ਗੱਲ ਕਰਨ ਲਗਾ ਕਿ ਉਹ "ਕੂਕਾ" ਨਾਵਲ ਲਿਖ ਕੇ ਨਾਮਧਾਰੀਆਂ ਦੀ ਮਾਣ ਮਰਿਆਦਾ, ਗੁਰੂ ਭਗਤੀ ਦਾ ਜ਼ਿਕਰ ਕਰਨਾ ਚਾਹੁੰਦਾ ਹੈ। ਪਰ ਗੱਲ ਪਹਿਲਾਂ ਹੋਵੇ, ਨਕਦ ਨਾਵੇਂ ਦੀ !

## ਸੰਗੀਤ ਸੰਮੇਲਨ

'ਵਰਿਆਮ' ਸੰਪਾਦਕ ਜਗਦੀਸ਼ ਸਿੰਘ ਨੂੰ ਅੱਜ ਬੜੀ ਭੱਜ ਨੱਠ ਸੀ। ਹਰ ਤਰ੍ਹਾਂ ਦਾ ਪ੍ਰਬੰਧ ਉਹਦੇ ਜ਼ਿੰਮੇ ਸੀ। ਮੈਂ ਅਜੇ ਇਹਨਾਂ ਦੇ ਘਰ ਹੀ ਸਾਂ ਕਿ ਪਤਾ ਲਗਾ ਸਤਿਗੁਰੂ ਜੀ ਤਾਂ 5.30 ਵਜੇ ਦੇ ਹੀ ਸੈਂਟਰਲ ਟਾਊਨ ਧਰਮਸਾਲਾ ਪਹੁੰਚੇ ਹੋਏ ਹਨ। ਪਛਤਾਵਾ ਹੋਇਆ ਆਪਣੀ ਦੇਰੀ ਤੇ।

ਜਦੋਂ ਨਾਵਲਿਸਟ ਸਹਿਰਾਈ, ਸ. ਮਹਿੰਦਰ ਸਿੰਘ ਠੁਮਰੀ ਗਾਇਕ ਅਤੇ ਸ੍ਰੀ ਇਕਬਾਲ ਸਿੰਘ ਸਪੁਤ੍ਰ ਸ. ਅਮਰ ਸਿੰਘ, ਸੰਤ ਇੰਜੀਨੀਅਰਿੰਗ ਵਰਕਸ ਨਾਲ ਮੈਂ ਸਭਾ ਭਵਨ ਵਿਚ ਪੁੱਜਾ ਤਾਂ ਬੱਤੀਆਂ ਦੀ ਜਗਮਗਾਹਟ ਵਿਚ ਸ੍ਰੀ ਸਤਿਗੁਰੂ ਜੀ ਮੰਚ ਦੇ ਆਸਣ ਉਪਰ ਸੁਸ਼ੋਭਤ ਸ੍ਰੀ ਗੁਰਦੇਵ ਸਿੰਘ ਕੋਇਲ ਤੋਂ 'ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ।' ਸੁਣ ਰਹੇ ਸਨ। ਇਹ ਸੰਗੀਤ ਸਭਾ ਦਾ ਆਰੰਭ ਸੀ।

ਸੰਤ ਖਜ਼ਾਨ ਸਿੰਘ ਦੇ ਤਬਲਾ ਵਾਦਨ ਨਾਲ ਗਾਏ ਜਾ ਰਹੇ ਇਸ ਗਉੜੀ ਰਾਗ ਦੇ ਸ਼ਬਦ ਨੂੰ ਸੁਣ ਕੇ ਸਤਿਗੁਰੂ ਜੀ ਨੇ ਮੈਨੂੰ ਇਸ ਤਰ੍ਹਾਂ ਪਰਗਟ ਕੀਤਾ : ਦੋ ਜੋੜੀਆਂ (ਤਬਲਾ ਵਾਦਕਾਂ ਦੀਆਂ) ਦੋ ਪੌੜੀਆਂ (ਮੰਚ ਦੀ ਉਚਾਈ), ਦੋ ਗਉੜੀਆਂ (ਗਉੜੀ ਪੂਰਬੀ ਤੇ ਗਉੜੀ ਧਨਾਸਰੀ) ਗੁਰਦੇਵ ਸਿੰਘ ਕੋਇਲ ਨੇ ਇਕ ਚੀਜ਼ ਉਸਤਾਦ ਹਰਨਾਮ ਸਿੰਘ ਚਵਿੰਡਾ ਤੋਂ ਸਿਖੀ ਤੇ ਦੂਜੀ ਭਾਈ ਕਾਲੂ ਕੋ ਸੁਣਾਈ ਸੀ।

ਧਰਮਸਾਲਾ ਵਿਚ ਸਰੋਤਿਆਂ ਦੀ ਵਾਹਵਾ ਰੌਣਕ ਹੋ ਗਈ। ਹੁਣ ਸ੍ਰੀ ਸੁਰਿੰਦਰ ਸਿੰਘ ਨੇ ਰਾਗ ਜੈਜਾਵੰਤੀ ਦੀ ਇਕ ਚੀਜ਼ ਸੁਣਾਈ। ਇਹ ਪ੍ਰੋ: ਕਿਰਪਾਲ ਸਿੰਘ ਜਲੰਧਰ ਦਾ ਸ਼ਾਗਿਰਦ ਹੈ।

6.40 ਤੇ ਸ੍ਰੀ ਰਾਜਿੰਦਰ ਸਿੰਘ (ਕੇਸ ਕਟੇ ਹੋਏ) ਧਰਮਸਾਲਾ (ਹਿ: ਪ੍ਰ:) ਤੋਂ ਆਇਆ, ਬੰਸਰੀ ਵਾਦਕ ਆਪਣੀ ਕਲਾ ਦਾ ਜੌਹਰ ਵਖਾਣ ਲਗਾ।

'ਨਵਾਂ ਜ਼ਮਾਨਾ' ਦਾ ਮੈਨੇਜਰ ਸ੍ਰੀ ਕ੍ਰਿਸ਼ਨ ਭਾਰਦਵਾਜ ਆਪਣੀਆਂ ਦੋਹਾਂ ਪੁਤਰੀਆਂ ਨਾਲ ਸਰੋਤਿਆਂ ਵਿਚ ਬੈਠਾ ਵੇਖ, ਸਤਿਗੁਰੂ ਜੀ ਨੇ ਮੈਨੂੰ ਕਿਹਾ : ਇਸ ਨੂੰ ਸ਼ਾਸਤ੍ਰੀ ਸੰਗੀਤ ਨਾਲ ਇਸ਼ਕ ਹੈ। ਇਸ ਸੰਗੀਤ ਸੰਮੇਲਨ ਦਾ ਆਨੰਦ ਲੈਣ ਕੁਝ ਸਰੋਤੇ ਜੰਮੂ ਤੋਂ ਆਏ ਵੀ ਮੈਨੂੰ ਨਜ਼ਰ ਪਏ!

ਇਸ ਸੰਗੀਤ ਸਭਾ ਵਿਚ ਸ. ਜੋਧ ਸਿੰਘ ਰਾਜੇਸ਼ਵਰੀ ਕਲਾ ਕੇਂਦਰ ਤੇ ਸ੍ਰੀ ਰਾਮ ਲਾਲ ਚਿੱਟੀ ਐਮ. ਐਲ. ਏ. ਕਾਂਗਰਸ (ਦ) ਸਰੋਤਿਆਂ ਦੇ ਤੌਰ ਹਾਜ਼ਰ ਸਨ।

7.15 ਰਾਤੀਂ ਪੰ: ਕ੍ਰਿਸਨ ਮਹਾਰਾਜ ਦੇ ਨਾਮਧਾਰੀ ਸ਼ਾਗਿਰਦ ਸੁਖਦੇਵ ਸਿੰਘ ਜਲੰਧਰ ਨੇ ਪ੍ਰੋ: ਕਿਰਪਾਲ ਸਿੰਘ ਦੇ ਨਗ਼ਮੇ ਉਤੇ ਸੋਲੋ ਤਬਲੇ ਨਾਲ ਸ਼ੋਭਾ ਦਰਜ ਕਰਵਾਈ। ਸ੍ਰੀ ਭੈਣੀ ਸਾਹਿਬ ਦੇ ਯੁਵਕ ਸ੍ਰੀ ਬਲਜੀਤ ਸਿੰਘ ਨੇ ਰਾਗੇਸ਼ਵਰੀ ਵਿਚ ਖਿਆਲ ਪ੍ਰਸਤੁਤ ਕੀਤਾ : ਬਲਮਾ ਮੋਰਾ ਨਾਹੀ ਬੋਲੇ, ਬਿਨਤੀ ਕਰਤ ਸਗਰੀ ਰੈਨਾ ਸੋਹਣਾ ਗੰਵਿਆਂ।

ਏਸੇ ਵੇਲੇ ਸ੍ਰੀ ਰਾਮ ਲਾਲ ਚਿੱਟੀ ਉਠ ਕੇ ਸਤਿਗੁਰਾਂ ਪਾਸ ਆਏ, ਜਾਣ ਦੀ ਆਗਿਆ ਲੈਣ ਲਈ। ਹਜ਼ੂਰ ਨੇ ਉਸ ਦਾ ਮੋਢਾ ਥਪਥਪਾਂਦਿਆਂ, ਕਿਹਾ : ਤੁਸਾਂ

ਐਮ. ਐਲ. ਏ. ਦੇ ਕਿਰਦਾਰ ਤੋਂ ਉਲਟ ਕੀਤਾ ਏ। ਏਨਾ ਚਿਰ (ਇਕ ਘੰਟਾ) ਪੂਰੇ ਧੀਰਜ ਨਾਲ ਸੁਣਿਆ ਹੈ। "ਸਭ ਆਪ ਦੀ ਬਖਸ਼ਸ਼ ਹੈ" ਕਹਿ ਚਿੱਟੀ ਸਾਹਿਬ ਭਰਪੂਰਤਾ ਨਾਲ ਵਿਦਾ ਹੋਏ।

ਇਸ ਸਾਰੇ ਆਯੋਜਨ ਦਾ ਮੁਖੀ ਹੋਣ ਕਰਕੇ ਸ. ਜਗਦੀਸ਼ ਸਿੰਘ ਹੀ ਮੰਚ ਸਕੱਤਰ ਸੀ, ਉਸ ਨੇ ਸ਼੍ਰੀ ਸੁਰਜੀਤ ਸਿੰਘ ਦਿੱਲੀ ਨੂੰ ਰਾਗ ਯਮਨ ਵਿਚ ਸਾਰੰਗੀ ਵਾਦਨ ਹਿਤ ਪੇਸ਼ ਕੀਤਾ। ਇਹ ਨਾਮਧਾਰੀ ਯੁਵਕ ਪੰ: ਰਾਮ ਨਾਰਾਇਣ ਬੰਬਈ ਵਾਲਿਆਂ ਦਾ ਸ਼ਾਗਿਰਦ ਹੈ। ਸੁਖਵਿੰਦਰ ਸਿੰਘ ਪੱਪੂ ਜਲੰਧਰ ਪੰ: ਕਿਸਨ ਮਹਾਰਾਜ ਨੇ ਤਬਲੇ ਤੇ ਸੋਹਣੀ ਸੰਗਤ ਦਿਤੀ।

ਸਤਿਗੁਰੂ ਦੁਪਹਿਰ ਤੋਂ ਹੀ ਸੇਠ ਤਰਲੋਕ ਸਿੰਘ ਜੀ ਦੀ ਉਡੀਕ ਕਰ ਰਹੇ ਸਨ, 8.15 ਰਾਤ ਤਕ ਉਹ ਵੀ ਆਪਣੇ ਤਿੰਨ ਲੜਕਿਆਂ ਨਾਲ ਆਣ ਪਹੁੰਚੇ। ਸੇਠ ਸੁਪਤਨੀ ਮਹਿੰਦਰ ਕੋਰ ਵੀ ਨਾਲ ਸੀ। ਸਤਿਗੁਰੂ ਜੀ ਨੂੰ ਆਪਣਾ ਸਿਦਕੀ ਪਰਵਾਰ ਵੇਖ ਬਹੁਤ ਖੁਸ਼ੀ ਹੋਈ।

ਸ. ਅਵਤਾਰ ਸਿੰਘ ਅੰਮ੍ਰਿਤਸਰੀ (ਤਬਲਾ ਵਾਦਕ) ਵੀ ਜਲੰਧਰ ਪਹੁੰਚ ਗਿਆ। ਇਹ ਬੰਬਈ ਤੋਂ ਸਤਿਗੁਰੂ ਜੀ ਦੀ ਵਲਾਇਤੋਂ ਆਈ ਕਾਰ ਲੈਣ ਗਿਆ ਹੋਇਆ ਸੀ।

ਆਪਣੇ ਆਪ ਨੂੰ ਪੰਜਾਬ ਦਾ ਮੁਹੰਮਦ ਰਫ਼ੀ ਕਹਿਣ ਵਾਲਾ, ਵਧੀਆ ਆਵਾਜ਼ ਦਾ ਮਾਲਕ, ਸ. ਰਛਪਾਲ ਸਿੰਘ ਪਾਲ (ਜਲੰਧਰ ਤੋਂ) ਕੁਛ ਰੁਪਏ ਭੇਟ ਕਰ ਮੱਥਾ ਟੇਕਣ ਲਗਾ ਤਾਂ ਸਤਿਗੁਰਾਂ ਨੇ ਭੇਟਾ ਪਰਵਾਨ ਨਾ ਕੀਤੀ। ਪੁਛਿਆ : ਸਾਰਾ ਦਿਨ ਕਿਥੇ ਰਿਹਾ ਏਂ ? ਪਤਾ ਨਹੀਂ ਫਿਰ ਗੱਲ ਕਿਵੇਂ ਨਿੱਬੜੀ। ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਸਿੰਘ ਨੇ ਘਰ ਵਿਆਹ ਕੀਤਾ ਸੀ। ਉਸ ਨੇ ਮੁਆਫ਼ੀ ਮੰਗੀ। ਸਤਿਗੁਰਾਂ ਬਖਸ਼ ਦਿੱਤਾ।

ਇਸ ਟਿਕਵੇਂ ਮਾਹੌਲ ਵਿਚ 8.45 ਰਾਤੀਂ ਸਤਿਗੁਰੂ ਜੀ ਦੀ ਸਿਖਾਈ ਹੋਈ ਇਕ ਬੰਦਸ਼ ਸਰਬ ਸ਼੍ਰੀ ਬਲਜੀਤ ਸਿੰਘ, ਮੋਹਣ ਸਿੰਘ-ਸੁਖਦੇਵ ਸਿੰਘ ਨੇ ਪਿੰਕੀ ਸੁਖਵਿੰਦਰ ਸਿੰਘ (ਸ਼ਾਗਿਰਦ ਪੰ: ਕਿਸਨ ਮਹਾਰਾਜ ਬਨਾਰਸੀ) ਦੇ ਤਬਲੇ ਦੀ ਥਾਪ ਨਾਲ ਗਾਉਣੀ ਆਰੰਭ ਕੀਤੀ। ਕਥਿਤ ਸ੍ਰੀ ਦਸਮੇਸ਼ ਜੀ ਦਾ 'ਕਰੁਣਾ ਨਿਧਾਨ, ਬੇਦ ਕਹਿਤ ਬਖਿਆਨ', ਰਾਗ ਯਮਨ, ਤਾਲ ਹਰੀ ਤਾਲ (ਪੌਣੀਆਂ ਪੰਦਰਾਂ ਮਾਤਰਾਂ, ਸਤਿਗੁਰੂ ਜੀ ਰਚਿਤ)। ਬੱਚੇ ਆਪਣੇ ਮੁਸ਼ਕਿਲ ਅਤੇ ਸੁੱਚੇ ਕੰਮ ਨਾਲ ਵਾਤਾਵਰਣ ਤੇ ਛਾ ਗਏ। ਸਤਿਗੁਰੂ ਜੀ ਪ੍ਰਸੰਨ ਬਦਨ, ਸਮਝਦਾਰ ਸਰੋਤਿਆਂ ਨਾਲ ਨੇਤਰ ਮਿਲਾਂਦੇ, ਪੌਣੀਆਂ ਪੰਦਰਾਂ ਮਾਤਰਾਂ ਵਿਚ ਤਿਹਾਈਆਂ ਦੀ ਜੁਗਤ ਇਸ਼ਾਰਤਨ ਸਮਝਾ ਰਹੇ ਸਨ। ਸ਼ਰੋਤਾਗਣ ਬੱਚਿਆਂ ਦੀ ਕੁਸ਼ਲਤਾ ਤੋਂ ਸਦਕੇ ਜਾ ਰਹੇ ਸਨ।

9.00 ਵਜ ਗਏ ਤਾਂ ਸ਼੍ਰੀ ਮੋਹਣ-ਸੁਖਦੇਵ ਨੇ, ਮਿਸ਼ਰਾ ਬੰਧੂ ਸ੍ਰੀ ਰਾਜਨ ਸਾਜਨ ਤੋਂ ਸਿੱਖੀ ਇਕ ਬੰਦਸ਼ ਪੇਸ਼ ਕੀਤੀ, ਮਾਲਕੌਂਸ, ਤਾਲ ਤਿੰਨ ਵਿਚ : ਆਵਨ ਨਾਹੀ ਦੇਤ, ਮੋਹਿ ਕਨ੍ਹਾਈ। ਪਨੀਆ ਭਰਤ ਮੋਸੋ ਕਰਤ ਜੋਰਾ ਜੋਰੀ। ਅਤੇ ਫਿਰ ਇਕ ਤਰਾਨਾ, ਏਸੇ ਰਾਗ ਵਿਚ। ਬੱਚੇ ਬਹੁਤ ਅੱਛਾ ਪ੍ਰਭਾਵ ਛੱਡ ਗਏ।

15 ਮਿੰਟ ਬਾਅਦ, ਸੁਖਵਿੰਦਰ ਸਿੰਘ ਪਿੰਕੀ ਦਾ ਸੋਲੋ ਤਬਲਾਵਾਦਨ ਸ਼ੁਰੂ ਹੋਇਆ। ਨਗ਼ਮਾਕਾਰ ਵੱਡਾ ਭਰਾ ਸੁਖਦੇਵ ਸਿੰਘ ਜੀ। ਏਸ ਸਮੇਂ ਹਿੰਦ ਸਮਾਚਾਰ ਸਮੂਹ ਦੇ ਮਾਲਿਕ ਸੰਪਾਦਕ ਸ੍ਰੀ ਵਿਜੈ ਚੋਪੜਾ, ਰੋਜ਼ਾਨਾ ਤਿੰਨਾਂ ਅਖ਼ਬਾਰਾਂ ਦੇ ਧੰਧਿਆਂ 'ਚੋਂ ਸਮਾਂ ਕੱਢ, ਆ ਗਏ, ਨਮਸਕਾਰ ਕਰ ਸਰੋਤਿਆਂ ਵਿਚ ਬੈਠੇ। ਪਿੰਕੀ ਦੀ ਸੋਲੋ ਆਈਟਮ ਬਹੁਤ ਪ੍ਰਭਾਵਸ਼ਾਲੀ ਸੀ। ਉਹ ਪਬਲਿਕ ਵਲ ਤਕਦਾ ਹੱਥਾਂ ਨਾਲ ਅਜਿਹੀ ਲੈਅਕਾਰੀ ਪ੍ਰਸਤੁਤ ਕਰਦਾ ਧਾਮਾ ਗੁਦਗੁਦਾ ਰਿਹਾ ਸੀ ਕਿ ਜਾਣਕਾਰ ਅਤੇ ਅਜਾਣਕਾਰ ਸਭ ਸਰੋਤੇ ਉਸ ਨੇ ਮੋਹ ਲਏ।

ਫਿਰ ਸਿਆਣੀ ਉਮਰ ਦੇ (ਬੁਢਿਆਂ ਦੀ ਨਹੀਂ) ਕਲਾਕਾਰਾਂ ਦੀ ਵਾਰੀ ਆਈ। 9.40 ਤੇ ਸ੍ਰੀ ਮੋਹਨ ਮਲਸਿਆਣੀ (ਮਲਸੀਹਾਂ ਵਾਲੇ) ਮਾਲ ਕੌਂਸ ਵਿਚ ਗਾਉਣ ਲਗੇ ਪਰ ਉਹ ਸੂਟਡ ਬੂਟਡ ਹੋਣ ਕਰਕੇ ਦਰਸ਼ਨਾਂ ਵਲੋਂ ਕਲਾਕਾਰ ਨਹੀਂ ਲਗ ਰਹੇ ਸਨ। ਜਿਵੇਂ ਕਿਸੇ ਅਫਸਰ ਲੋਕ ਨੂੰ ਕੋਈ ਬੰਦਸ਼ ਆਉਂਦੀ ਹੋਵੇ। ਪੰ: ਰਮਾ ਕਾਂਤ (ਰੇਡੀਓ ਜਲੰਧਰ) ਦੀ ਤਬਲੇ ਦੀ ਸੰਗਤ ਗਾਇਕ ਨਾਲ ਖ਼ੂਬ ਰਹੀ।

10.00 ਵਜੇ ਤਾਂ ਪ੍ਰੋ: ਵੀਰਿੰਦਰ ਕੁਮਾਰ ਰਾਜੇਸ਼ਵਰੀ ਕਲਾ ਕੇਂਦਰ ਵਾਲੇ ਸਿਤਾਰ ਉਤੇ ਰਾਗ ਅਭੋਗੀ ਵਜਾਣ ਲਈ ਆ ਡਟੇ। ਸ੍ਰੀ ਰਮਾ ਕਾਂਤ ਨੇ ਤਬਲੇ ਤੇ ਸਾਥ ਦਿਤਾ। ਅਤੇ ਸਿਤਾਰ ਵਾਦਕ ਨੇ ਮਿੱਠੀਆਂ-ਮਿੱਠੀਆਂ ਛੋਹਾਂ ਨਾਲ ਸਿਤਾਰ ਨੂੰ ਗੱਲਾਂ ਕਰਨ ਲਾ ਦਿਤਾ।

ਸਿਤਾਰ ਸਮਾਪਤੀ ਉਤੇ ਮਾਹੌਲ ਨੂੰ ਮੰਚ ਸਕੱਤਰ ਜਗਦੀਸ਼ ਸਿੰਘ ਨੇ ਵਰਤਿਆ। ਸਤਿਗੁਰੂ ਜੀ ਦੀ ਸੰਗੀਤ ਵਲ ਰੁਚੀ, ਥਾਂ ਪਰ ਥਾਂ ਉਨ੍ਹਾਂ ਦੇ ਇਸ ਬਾਰੇ ਖਰਚੇ ਅਤੇ ਪਿਛਲੇ ਚਾਰ ਸਾਲ ਤੋਂ ਜਲੰਧਰ ਸੰਗੀਤ ਸਕੂਲ ਵਾਸਤੇ ਸਤਿਗੁਰੂ ਜੀ ਦੀ ਉਦਾਰਤਾ ਦੱਸ ਕੇ ਅੱਜ ਦੇ ਆਯੋਜਨ ਲਈ ਸਹਾਇਤਾ ਦੀ ਮੰਗ ਕੀਤੀ। ਕਈ ਲੋਕਾਂ ਨੇ ਫੁੱਲ ਚਾੜ੍ਹੇ।

ਫਿਰ, ਸ੍ਰੀ ਸਤਿਗੁਰੂ ਜੀ ਨੇ ਸ. ਜਗਦੀਸ਼ ਸਿੰਘ ਦੀ ਤਜਵੀਜ਼ ਦੀ ਪ੍ਰੋੜ੍ਹਤਾ ਕਰਦਿਆਂ ਉਸਦੇ ਉੱਦਮ ਅਤੇ ਸਹਿਯੋਗ ਲੈਣ ਦੀ ਕਲਾ ਨੂੰ ਸਲਾਹਿਆ। ਜਿਸ ਨੇ ਏਥੇ, ਭਾਵੇਂ ਹਜ਼ੂਰ ਤੋਂ ਮਦਦ ਲੈ ਕੇ ਹੀ, ਸੰਗੀਤ ਸਕੂਲ ਜਾਰੀ ਰਖਿਆ ਹੈ।

ਰਾਤ ਦੇ 11.20 ਹੋ ਗਏ। ਬੰਬਈ ਤੋਂ ਉਚੇਚੇ ਆਏ ਸ. ਅਵਤਾਰ ਸਿੰਘ ਅੰਮ੍ਰਿਤਸਰੀ ਦਾ ਤਬਲਾ ਵਾਦਨ ਸ਼ੁਰੂ ਹੋਇਆ। ਅੱਗ ਅਵਤਾਰ ਨੇ ਤਬਲਾ ਬੜੀ ਖ਼ੂਬਸੂਰਤੀ ਅਤੇ ਪ੍ਰਭਾਵ ਪਾਉਂਦੇ ਢੰਗ ਨਾਲ ਵਜਾਇਆ। ਤਿੰਨ ਤਾਲ ਦੀਆਂ ਗਤਾਂ, ਪੜ੍ਹਤਾਂ 11.50 ਤਕ ਜਾਰੀ ਰਹੀਆਂ।

ਫਿਰ ਵਾਰੀ ਆਈ ਨੁਮਰੀ ਉਸਤਾਦ ਸ. ਮਹਿੰਦਰ ਸਿੰਘ ਅੰਮ੍ਰਿਤਸਰੀ ਦੀ। ਦਰਬਾਰੀ ਕਾਨੜੇ ਵਿਚ ਉਸ ਦੇ 'ਖਿਆਲ' ਨੇ ਜਿਵੇਂ ਵਾਤਾਵਰਨ ਨੂੰ ਬੰਨ੍ਹ ਦਿਤਾ। ਅੰਤ ਉਤੇ "ਦਰਸ਼ਨ ਪਿਆਸੇ ਨੈਨ" ਏਨਾ ਚੰਗਾ ਗੰਵਿਆਂ ਕਿ ਹਰ ਕੋਈ ਮਸਤ ਹੋਇਆ ਬੈਠਾ ਸੀ। ਗੱਲ ਅੱਧੀ ਰਾਤੋਂ ਲੰਘ ਗਈ।

ਅੰਤ ਉਤੇ ਮੰਚ ਸਕਤਰ ਜਗਦੀਸ਼ ਸਿੰਘ ਨੇ ਸ੍ਰੀ ਸਤਿਗੁਰੂ ਜੀ ਅਤੇ ਸਰੋਤਿਆਂ ਦਾ

ਹਾਰਦਿਕ ਧੰਨਵਾਦ ਕੀਤਾ। ਅਤੇ ਸਤਿਗੁਰੂ ਜੀ ਨੇ ਵੀ ਗਾਇਕਾਂ ਸਰੋਤਿਆਂ ਨੂੰ ਆਸ਼ੀਰਵਾਦ ਬਖਸ਼ਿਆ!

### ਥੋੜ੍ਹੀ ਜਿਹੀ ਸਖ਼ਤੀ?

ਅੱਜ ਲਗਭਗ ਦੋ ਦਰਜਨ ਨਰ ਨਾਰਾਂ ਨੂੰ ਸੰਗੀਤ ਸਭਾ ਹਾਲ ਵਿਚ ਦਾਖ਼ਲੇ ਦੀ ਆਗਿਆ ਨਹੀਂ ਮਿਲੀ, ਜਿਹੜੇ ਦੁਪਹਿਰੇ ਨਾਮ ਸਿਮਰਨ ਸਮੇਂ ਨਹੀਂ ਸਨ ਆਏ। ਹੋਰ ਹੋਰ ਮੇਲਿਆਂ ਵਲ ਗਏ ਸਨ। ਸਤਿਗੁਰੂ ਜੀ ਨੇ ਅਤਿਅੰਤ ਮ੍ਰਿਦੁਲਤਾ ਨਾਲ ਬਾਹਰ ਬੈਠੇ ਸਭ ਤੋਂ ਖਿਮਾ ਮੰਗੀ ਕਿ ਉਹਨਾਂ ਨੂੰ ਅੰਦਰ ਨਹੀਂ ਜਾਣ ਦਿਤਾ ਗਿਆ। ਪਰ ਇਹ 'ਰੌਲ' ਇਹੋ ਚੇਤੇ ਕਰਵਾਣ ਲਈ ਸੀ ਕਿ ਅਸੀਂ ਜਿਉਂਦੇ ਸਤਿਗੁਰੂ ਦੇ ਆਸ਼ਕ ਹਾਂ, ਅਤੇ ਜਿਹੜਾ ਸਮਾਂ ਸਮੂਹਿਕ ਨਾਮ ਸਿਮਰਨ ਦਾ ਮਿਲੇ, ਉਹਦੀ ਵਰਤੋਂ ਹੋਰ ਸਾਰੇ ਕੰਮ ਛਡ ਕੇ ਕਰਨੀ ਚਾਹੀਦੀ ਹੈ।

ਇਕ ਵਜੇ ਸੰਗੀਤ ਸਭਾ ਵਿਸਰਜਿਤ ਹੋਈ।

ਹੋਰ ਢਾਈ ਘੰਟੇ ਤਕ ਆਸਾ ਦੀ ਵਾਰ ਦਾ ਕੀਰਤਨ ਬਸਤੀ ਭੂਰੇ ਖਾਂ ਵਿਚ ਆਰੰਭ ਹੋ ਜਾਣਾ ਹੈ।

## 9 ਨਵੰਬਰ 1980, ਐਤਵਾਰ
## ਫਗਵਾੜਾ, ਢੇਸੀਆਂ ਕਾਨ੍ਹਾਂ

### ਰਾਮਗੜ੍ਹੀਆ ਐਜੂਕੇਸ਼ਨਲ ਸੰਸਥਾ ਵਿਖੇ

ਫਗਵਾੜਾ ਦੀ ਰਾਮਗੜ੍ਹੀਆ ਐਜੂਕੇਸ਼ਨਲ ਕੌਂਸਲ ਨੇ ਅੱਜ ਦਾ ਦਿਨ ਬਾਬਾ ਵਿਸ਼ਵਕਰਮਾ ਦੇ ਦਿਨ ਦੇ ਤੌਰ ਤੇ ਮਨਾਇਆ। ਸਵੇਰੇ ਕਾਲਿਜ ਦੇ ਗੁਰਦੁਆਰੇ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਦਰਸ਼ਨ ਦੇਣ ਦੀ ਬੇਨਤੀ ਕੀਤੀ ਹੋਈ ਸੀ। ਕੌਂਸਲ ਦੇ ਪ੍ਰਧਾਨ ਸ. ਪ੍ਰੀਤਮ ਸਿੰਘ ਭੋਗਲ, ਜਨਰਲ ਸਕੱਤਰ ਸ. ਚਰਨ ਸਿੰਘ ਬੋਪਾਰਾਇ ਅਤੇ ਐਗਜ਼ੈਕਟਿਵ ਮੈਂਬਰਾਂ ਦੀ ਇਹ ਤੀਬਰ ਇੱਛਾ ਸੀ ਕਿ ਇਸ ਦਿਨ ਸ੍ਰੀ ਸਤਿਗੁਰੂ ਜੀ ਉਨ੍ਹਾਂ ਦੀਆਂ ਸੰਸਥਾਵਾਂ ਵਿਚ ਆ ਕੇ ਆਸ਼ੀਰਵਾਦ ਦੇਣ।

ਮੈਂ 8.30 ਸਵੇਰੇ ਫਗਵਾੜੇ ਪੁੱਜਾ। ਸਤਿਨਾਮ ਪੁਰਾ ਵਿਖੇ ਰਾਮਗੜ੍ਹੀਆ ਕਾਲਿਜ ਗੁਰਦੁਆਰਾ ਦੀ ਬਿਲਡਿੰਗ ਪਾਸ ਗਿਆ ਤਾਂ ਵਿਸ਼ੇਸ਼ ਉਤਸਾਹ ਦੀ ਝਲਕ ਪਈ। ਅੱਜ ਆਸਾ ਦੀ ਵਾਰ ਦਾ ਕੀਰਤਨ ਏਥੇ ਸਤਿਗੁਰੂ ਜੀ ਦੇ ਹਜ਼ੂਰੀ ਰਾਗੀਆਂ ਹੀ ਕੀਤਾ। ਅਤੇ ਅਰਦਾਸ ਬਾਰਾਂ ਪਾਤਸ਼ਾਹੀਆਂ ਦੀ ਕੀਤੀ। ਇਹ ਪਰਸਪਰ ਸੋਹਾਰ-ਦਰਤਾ ਦਾ ਪ੍ਰਗਟਾਵਾ ਸੀ। ਬਾਹਰ ਨਾਮਧਾਰੀਆਂ ਦਾ ਸੋਧ ਦਾ ਲੰਗਰ ਵੰਡਿਆ-ਛਕਾਇਆ ਜਾ ਰਿਹਾ ਸੀ।

ਸ੍ਰੀ ਸਤਿਗੁਰੂ ਜੀ ਦੇ ਸਰਗਰਮ ਸੁਆਗਤ ਵਾਸਤੇ ਨੀਲੀਆਂ, ਪੀਲੀਆਂ, ਕਾਲੀਆਂ, ਚਿੱਟੀਆਂ ਪੱਗਾਂ ਵਾਲੇ ਹਰ ਉਮਰ ਦੇ ਸੱਜਣ ਹੱਥਾਂ ਵਿਚ ਫੁੱਲ ਹਾਰ ਲਈ ਇੰਤਜ਼ਾਰ ਵਿਚ ਸੁਆਗਤੀ ਗੇਟ ਮੂਹਰੇ ਖਲੋਤੇ ਹੋਏ ਸਨ। ਇਸ ਸੁਆਗਤੀ ਗੇਟ ਦੇ

ਇਕ ਪਾਸੇ ਸ੍ਰੀ ਸਤਿਗੁਰੂ ਨਾਨਕ ਜੀ ਦੀ, ਦੂਜੇ ਬੰਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਆਂ ਤਸਵੀਰਾਂ ਸਿੱਖਾਂ ਦੇ ਮਨ ਦੀ ਅਵਸਥਾ ਦਰਸਾ ਰਹੀਆਂ ਸਨ।

ਸਵੇਰ ਦੇ 9 ਵਜੇ ਤਾਂ ਅੱਗੇ ਅੱਗੇ ਮੋਟਰ ਸਾਈਕਲਾਂ ਵਾਲੇ, ਪਿੱਛੇ ਸ੍ਰੀ ਸਤਿਗੁਰੂ ਜੀ ਦੀ ਚਿੱਟੀ ਝੰਡੀ ਵਾਲੀ ਕਾਰ ਅਤੇ ਇਸ ਦੇ ਪਿੱਛੇ ਸੰਗਤ ਦੀਆਂ ਹੋਰ ਕਾਰਾਂ। ਸੁਆਗਤ ਗੇਟ ਕੋਲ ਆਇਆਂ ਸਭ ਪਾਸੇ ਉਤਸਾਹ ਅਤੇ ਉਮਾਹ ਦੀ ਲਹਿਰ ਦੌੜ ਗਈ। ਦੋ ਦਰਜਨ ਤੋਂ ਵੱਧ ਸਰੀਰ ਸੁਆਗਤ ਮਾਲਾਵਾਂ ਲੈ ਕੇ ਅੱਗੇ ਵਧੇ।

ਸਤਿਗੁਰੂ ਜੀ ਕਾਰ ਤੋਂ ਉਤਰੇ ਤਾਂ ਸੁਆਗਤਕਾਰੀ ਚਰਨੀਂ ਹੱਥ ਲਾ ਲਾ ਪੁਸ਼ਪਹਾਰ ਗਲੇ ਪਹਿਨਾਣ ਲਗੇ। ਲਾਹ ਕੇ ਸੇਵਕਾਂ ਨੂੰ ਫੜਾਣ ਜੋਗਾ ਸਮਾਂ ਨਾ ਹੋਣ ਕਰਕੇ ਛੇਤੀ ਹੀ ਸਤਿਗੁਰੂ ਜੀ ਦਾ ਮੁਸਕਾਂਦਾ ਮੁਖ ਫੁੱਲਾਂ ਵਿਚ ਇਕਮਿਕ ਹੋ ਗਿਆ। ਕੰਵਲ ਮੁਖ ਗੇਂਦੇ ਗੁਲਾਬਾਂ ਦੇ ਘੇਰੇ ਵਿਚ ਆਂ ਹੋਰ ਵੀ ਦਮਕਣ ਲਗਾ। ਜੈਕਾਰਿਆਂ ਨਾਲ ਆਕਾਸ਼ ਗੂੰਜ ਉਠਿਆ।

ਅੰਦਰ ਵਿਸ਼ਾਲ ਹਾਲ ਵਿਚ ਪੰ: ਗੋਪਾਲ ਸਿੰਘ ਜੀ ਦਾ ਹਲੇ ਦਾ ਦੀਵਾਨ ਸਜਿਆ ਹੋਇਆ ਸੀ। ਸੰਗਤ ਨਾਲ ਗੁਰਦੁਆਰਾ ਹਾਲ ਭਰਪੂਰ ਸੀ। ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਸੇਠ ਤਰਲੋਕ ਸਿੰਘ, ਸਕੱਤਰ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਜਥੇਦਾਰ ਸਵਰਨ ਸਿੰਘ ਭੈ: ਸਾ:, ਸ. ਸੁਰਿੰਦਰ ਸਿੰਘ ਲੁਧਿਆਣਾ, ਸੰਤ ਦਲੀਪ ਸਿੰਘ 'ਨਿਰੀਖਿਅਕ', ਸੰਤ ਆਤਮਾ ਸਿੰਘ ਸਨਖਤਰਾ ਹੋਰੀ ਆਏ। ਹਾਲ ਵਿਚ ਨਾਮਧਾਰੀ ਨਰ ਨਾਰ ਵੀ ਕਾਫ਼ੀ ਸਨ। ਸੰਤ ਦਿਆਲ ਸਿੰਘ ਸਪੁਤਰ ਸੰਤ ਪ੍ਰੀਤਮ ਸਿੰਘ ਫਗਵਾੜਾ ਨੇ ਇਸ ਉਦਮ ਵਿਚ ਬੜੀ ਉਚੇਚੀ ਸਰਗਰਮੀ ਦਿਖਾਈ।

ਸਤਿਗੁਰੂ ਜੀ ਨੇ ਪ੍ਰਬੰਧਕਾਂ ਦੇ ਆਗ੍ਰਹਿ ਨਾਲ ਫੁਲ ਹਾਰਾਂ ਭਰੇ ਗਲੇ ਨਾਲ ਉਨ੍ਹਾਂ ਵਿਚ ਖਲੋ ਕੇ ਫੋਟੋ ਲੁਹਾਈਆਂ। ਹਾਲ ਵਿਚ ਪਧਾਰੇ ਤਾਂ ਸੰਗਤ ਜੈਕਾਰਾ ਗਜਾ ਸਤਿਕਾਰ ਸੁਆਗਤ ਹਿਤ ਖਲੋ ਗਈ। ਸਤਿਗੁਰੂ ਜੀ ਨੇ ਕੀਰਤਨੀਆਂ ਅਤੇ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਮਸਤਕ ਨਿਵਾਇਆ ਅਤੇ ਆਪਣੇ ਆਸਣ ਤੇ ਸਜ ਗਏ। ਅਤੇ ਮੱਥਾ ਟੇਕਣ ਵਾਲਿਆਂ ਦੀਆਂ ਲਾਈਨਾਂ ਲਗ ਗਈਆਂ। ਪੰਡਿਤ ਜੀ ਨੇ ਧਾਰਨ ਚੁਕੀ ਹੋਈ ਸੀ :

ਸ਼ਰਨ ਤੇਰੀ ਆਣ ਲਗਿਆ, ਲੜ ਲਗਿਆਂ ਦੀ ਤੋੜ ਨਿਭਾ ਲੈ।

ਢੋਲਕ ਛੈਣਿਆਂ ਦੀ ਤੇ ਸ਼ਬਦ ਦੀ ਘਮਕਾਰ ਵਾਤਾਵਰਣ ਵਿਚ ਸਰਗ੍ਰਮੀ ਦਾ ਪਸਾਰਾ ਕਰ ਰਹੀ ਸੀ।

ਪੰਡਿਤ ਜੀ ਨੇ ਕੀਰਤਨ ਦਾ ਭੋਗ ਪਾਇਆ ਤਾਂ ਫਗਵਾੜੇ ਦੇ ਪ੍ਰਸਿਧ ਕਵੀ ਸ. ਹਰੀ ਸਿੰਘ ਸਾਰੰਗ ਨੇ ਸਤਿਗੁਰੂ ਜੀ ਦਾ ਸੁਆਗਤ ਕਰਦਿਆਂ ਥੋੜੇ ਸ਼ਬਦਾਂ ਵਿਚ ਬਹੁਤ ਕੁਛ ਕਹਿ ਦਿਤਾ। ਫਿਰ ਸ. ਚਰਨ ਸਿੰਘ ਥੋਪਾਰਾਇ ਸਕੱਤਰ ਰਾਮਗੜ੍ਹੀਆ ਕੌਂਸਲ ਫਗਵਾੜਾ ਨੇ ਵਿਆਖਿਆ ਸਹਿਤ ਅਤੇ ਉਦਾਰ ਸ਼ਬਦਾਂ ਨਾਲ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਕੀਤਾ। ਪ੍ਰੇਮ ਸਹਿਤ ਸਾਰੇ ਹਾਲਾਤ ਦਾ ਵਰਨਣ ਕਰ ਸਤਿਗੁਰੂ ਜੀ ਤੋਂ ਆਸ਼ੀਰਵਾਦ ਮੰਗੀ।

ਉਪਰੰਤ ਸ. ਲਾਭ ਸਿੰਘ ਅਮੋਲਕ, ਨਾਭਾ, ਨੇ ਇੱਤੀ ਸਾਲ ਪਹਿਲਾਂ ਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ੋਭਾ ਵਿਚ ਬ੍ਰਿਜ ਭਾਸ਼ਾ ਦੀ ਕਵਿਤਾ ਸੁਣਾਈ।

ਅਨੁਪ੍ਰਾਸ ਅਲੰਕਾਰ ਦਾ ਸੁਹਣਾ ਨਿਭਾਅ ਸੀ। ਇਸ ਤੋਂ ਪਿਛੋਂ ਸ. ਗੁਰਦਿਆਲ ਸਿੰਘ, ਓਵਰਲਾਕ, ਲੁਧਿਆਣਾ ਨੇ ਬਹੁਤ ਸੁੰਦਰ ਸ਼ਬਦਾਂ ਵਿਚ ਰਾਮਗੜ੍ਹੀਆ ਕੌਂਸਲ ਦੇ ਅੱਜ ਵਾਲੇ ਉਦਮ ਦੀ ਸ਼ਲਾਘਾ ਕੀਤੀ।

10.20 ਦਿਨੇ, ਸ੍ਰੀ ਸਤਿਗੁਰੂ ਜੀ ਨੇ ਕੌਂਸਲ ਅਤੇ ਸੰਗਤ ਨੂੰ ਸੰਬੋਧਨ ਕੀਤਾ। ਤੱਤ ਇਹ ਸੀ : ਸ. ਮੋਹਣ ਸਿੰਘ ਹਦੀਆਬਾਦੀ (ਸੰਸਥਾ ਦਾ ਮੋਢੀ) ਸਮੇਂ, ਪਤਾ ਨਹੀਂ, ਕਿੰਨੀ ਹੀ ਵੇਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਏਥੇ ਚਰਨ ਪਾਏ ਅਤੇ ਕੌਂਸਲ ਦੇ ਕਾਰਜਾਂ ਨੂੰ ਸਲਾਹਿਆ। ਇਸ ਤੋਂ ਵੱਡੀ ਮੇਰੀ ਆਸ਼ੀਰਵਾਦ ਕੀ? ਸਤਿਗੁਰੂ ਨਿਵਾਜੀ ਇਸ ਸੰਸਥਾ ਨੂੰ ਕਿਵੇਂ ਘਾਟਾ ਹੋ ਸਕਦਾ ਹੈ?

ਸ. ਚਰਨ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਬੜੇ ਪਿਆਰ ਨਾਲ, ਜੋ ਉਨ੍ਹਾਂ ਤੇ ਸਰੀ ਉਨ੍ਹਾਂ ਮੇਰੇ ਨਾਲ ਕੀਤੀ ਹੈ (ਵਿਅੰਗ), (ਅਰਥਾਤ ਮੇਰੀ ਬਹੁਤ ਪ੍ਰਸੰਸਾ ਤੇ ਸਤਿਕਾਰ ਕੀਤਾ ਹੈ।) ਪਰ ਮੇਰੀ ਗੱਲ ਤਾਂ ਸਿਰਫ਼ ਏਨੀ ਹੈ ਕਿ,

ਤੂ ਕਰਤਾ, ਕਰਣਾ, ਮੈ ਨਾਹੀ,
ਜਾ ਹਉ ਕਰੀ, ਨ ਹੋਈ।

ਸਤਿਗੁਰੂ ਜੀ ਨੇ ਸਪਸ਼ਟ ਕੀਤਾ ਕਿ : ਸਾਡੇ ਮਨ ਨੂੰ ਬਲ ਦੇਣ ਵਾਲੀ ਚੀਜ਼ ਸਾਥੋਂ ਖੁਸਦੀ ਚਲੀ ਜਾਂਦੀ ਹੈ, ਨਾਮ ਜਪਣਾ ਸਾਥੋਂ ਵਿਸਰਦਾ ਜਾਂਦਾ ਹੈ। ਤੁਸੀਂ ਆਪਣੇ ਇਸ ਸੁੰਦਰ ਸਥਾਨ ਤੇ ਜੇ ਭਜਨ ਬਾਣੀ ਨਾ ਬੈਠ ਕੇ ਕਰੋ, ਇਸ ਦੀ ਸੁੰਦਰਤਾ ਵੀ ਨਹੀਂ ਜਚੇਗੀ। ਸਾਰੇ ਬੈਠ ਕੇ ਇਕ ਘੰਟਾ ਭਜਨ ਜ਼ਰੂਰ ਕਰੋ।

ਸਤਿਗੁਰੂ ਜੀ ਨੇ ਸੰਤ ਨਿਹਚਲ ਸਿੰਘ ਜੀ ਜਗਾਧਰੀ ਵਾਲਿਆਂ ਦੀ ਨਾਮ ਜਪਣ ਵਾਲੀ ਵ੍ਰਿਤੀ ਦਾ ਪ੍ਰੇਰਣਾਤਮਿਕ ਸ਼ਬਦਾਂ ਦੁਆਰਾ ਬਖਾਨ ਕੀਤਾ। ਸਤਿਗੁਰਾਂ ਉਪਦੇਸਿਆ : ਸਾਡੇ ਘਰਾਂ ਵਿਚ ਧਾਰਮਿਕ ਕਥਾਵਾਂ ਸੁਣੀਆਂ ਪੜ੍ਹੀਆ ਜਾਣੀਆਂ ਚਾਹੀਦੀਆਂ ਹਨ! ਅਤੇ ਨਾਮ ਜਪਣ ਦੀ ਪ੍ਰੇਰਣਾ ਹਿਤ ਸਤਿਗੁਰਾਂ ਅਨੇਕਾਂ ਨਿੱਕੀਆਂ ਨਿੱਕੀਆਂ ਸਾਖੀਆਂ ਸੁਣਾਈਆਂ।

ਸਤਿਗੁਰਾਂ ਫ਼ਰਮਾਇਆ : ਅੱਜ ਮੈਨੂੰ ਸਾਧ ਸੰਗਤ ਦੇ ਰੂਪ ਵਿਚ ਸਭ ਨੂੰ ਏਥੇ ਬੈਠਿਆਂ ਦੇਖ ਬਹੁਤ ਖੁਸ਼ੀ ਹੋਈ ਹੈ। ਧਾਰਮਿਕ ਅਤੇ ਸਿਆਸੀ ਵਖਰੇਵੇਂ ਰਖਦਿਆਂ ਗੁਰਦੁਆਰੇ ਵਿਚ ਸਭ ਸਾਧ ਸੰਗਤ ਦਾ ਰੂਪ ਬਣੇ ਬੈਠੇ ਹਾਂ।

ਸਤਿਗੁਰੂ ਜੀ ਨੇ ਫਿਰ ਜ਼ੋਰ ਦਿਤਾ : ਸਾਰੇ ਜਣੇ ਬੈਠ ਕੇ ਪਹਿਲਾਂ 5, ਫਿਰ 10, ਤੇ ਫਿਰ 15 ਮਿੰਟ ਤਕ ਆਥਣੇ ਆਪਣੇ ਇਸ਼ਟ ਦਾ ਧਿਆਨ ਕਰੋ, ਭਜਨ ਕਰਨਾ ਅਤੇ ਫੇਰ ਹੌਲੀ ਹੌਲੀ ਇਕ ਘੰਟਾ ਭਜਨ ਕਰਨ ਤਕ ਜਾਣਾ ਚਾਹੀਦਾ ਹੈ। ਮਨੁਖਤਾ ਨੂੰ ਇਹੋ ਚੀਜ਼ ਅੱਗੇ ਲਿਜਾਏਗੀ।

15 ਮਿੰਟ ਵਿਚ ਸਤਿਗੁਰਾਂ ਬਹੁਤ ਸਾਰੇ ਬਚਨ ਕਰ ਲਏ।

ਫਿਰ, ਕੌਂਸਲ ਦੇ ਪ੍ਰਧਾਨ ਸ. ਪ੍ਰੀਤਮ ਸਿੰਘ ਭੋਗਲ ਨੇ ਸ੍ਰੀ ਸਤਿਗਰੂ ਜੀ ਪਾਸ ਬੇਨਤੀ ਕਰਨ ਜਾਣ, ਅੱਜ ਦੇ ਦਿਨ ਦਰਸ਼ਨ ਦੇਣ ਦੀ ਅਰਜ਼ ਕਰਨ ਅਤੇ ਹੁਣ ਕੀਤੀ ਗਈ ਕਿਰਪਾ ਉਤੇ ਹਾਰਦਿਕ ਸਨੇਹ ਭਰੇ ਸ਼ਬਦਾਂ ਨਾਲ ਚਾਨਣਾ ਪਾਇਆ। ਸਤਿਗੁਰੂ ਜੀ ਨੇ 10.15 ਤਕ ਵਾਪਸੀ ਲਈ ਪ੍ਰਬੰਧਕਾਂ ਅਤੇ ਸੰਗਤ ਤੋਂ ਵਿਦਾ ਲੈ ਲਈ। ਅਤੇ

ਬਹੁਤ ਆਦਰ ਨੇ ਕੌਂਸਲ ਦੇ ਆਗੂਆਂ ਨੇ ਸਤਿਗੁਰੂ ਜੀ ਨੂੰ ਵਿਦਾ ਕੀਤਾ।

## ਸੰਤ ਪ੍ਰੀਤਮ ਸਿੰਘ ਪੱਦੀ ਨਾਲ

ਮੈਂ ਏਥੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਆਸਾ ਦੀ ਵਾਰ ਦੇ ਪ੍ਰਸਿਧ ਕੀਰਤਨੀਏ ਸੰਤ ਪ੍ਰੀਤਮ ਸਿੰਘ ਪਿੰਡ ਪੱਦੀ ਖਾਲਸਾ ਜੋ ਹੁਣ ਫਗਵਾੜੇ ਵਿਚ ਘਰ ਅਤੇ ਵਰਕਸ਼ਾਪ ਪੀ. ਐਸ. ਆਟੋ ਇੰਡਸਟਰੀਜ਼ ਬਣਾ ਕੇ ਜੀਵਨ ਬਿਤਾ ਰਹੇ ਹਨ, ਦੀ ਵਰਕਸ਼ਾਪ ਵਿਚ ਜਾ ਕੇ ਉਨ੍ਹਾਂ ਨੂੰ ਮਿਲਿਆ। ਸੰਤ ਇਕ ਸ਼ੈੱਡ ਹੇਠ ਮੰਜੇ ਉਪਰ ਬੈਠੇ ਹੋਏ ਸਨ। ਕੋਲ ਦੋ ਵੈਸਾਖੀਆਂ ਸਨ। ਮੇਰੇ ਬੈਠੇ-ਬੈਠੇ ਦਰਜਨ ਭਰ ਹੋਰ ਨਾਮਧਾਰੀ ਸਿੰਘ ਸੰਤਾਂ ਨੂੰ ਮਿਲਣ ਤੇ ਨਮਸਕਾਰ ਕਰਨ ਆਏ। ਸੰਤਾਂ ਨੇ ਭਿੱਜੀਆਂ ਅੱਖਾਂ ਨਾਲ, ਬਾਰ-ਬਾਰ ਨਿਘੀਆਂ ਗਲਵਕੜੀਆਂ ਪਾਕੇ ਧੰਨ ਸਤਿਗੁਰੂ ਪ੍ਰਤਾਪ ਸਿੰਘ ਕਹਿਕੇ ਮੇਰੇ ਆਉਣ ਨੂੰ ਉਤਸਾਹਤ ਕੀਤਾ।

ਪ੍ਰੀਤਮ ਸਿੰਘ ਜੀ ਕਾਫ਼ੀ ਅਉਖਿਆਈ ਨਾਲ ਤੁਰ ਕੇ ਮਿੱਤਰ ਪ੍ਰੀਤਮ ਨੂੰ ਆਪਣੇ ਦਫਤਰ ਵਿਚ ਲੈ ਗਏ। ਫੇਰ, ਪਿਆਰ ਪ੍ਰਗਟਾਂਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਹੁਤ ਵੱਡੀ ਫੋਟੋ ਤਕਾਂਦਿਆਂ ਆਖਿਆ : ਮੈਨੂੰ ਤਾਂ ਹੁਣ ਏਸੇ ਦਾ ਆਸਰਾ ਹੈ ਅਤੇ ਏਸੇ ਨਾਲ ਪਿਆਰ ਹੈ।

ਸੰਤਾਂ ਨੇ ਆਈ ਸੰਗਤ ਨੂੰ ਕੇਲੇ ਛਕਾ, ਮੈਨੂੰ ਦੁੱਧ ਪਿਆ, ਆਗ੍ਰਹਿ ਕੀਤਾ ਕਿ ਮੈਂ ਢੇਸੀਆਂ-ਕਾਨ੍ਹੇ ਦੇ ਮੇਲੇ ਲਈ, ਭਾਵੇਂ ਥੋੜੇ ਹੀ ਚਿਰ ਵਾਸਤੇ, ਪਰ ਜਾਵਾਂ ਜ਼ਰੂਰ, ਫੇਰ ਭਾਵੇਂ ਰਾਤੀਂ ਕੰਗੀਂ (ਮੇਰਾ ਸਹੁਰਾ ਨਗਰ) ਚਲਾ ਜਾਵਾਂ।

## ਗੱਲ ਢੇਸੀਆਂ ਕਾਨ੍ਹਾਂ ਦੀ

ਸੰਤਾਂ ਦੀ ਵਰਕਸ਼ਾਪ ਵਿਚ ਬੈਠਿਆਂ ਹੀ ਸ. ਗੁਰਦੀਪ ਸਿੰਘ ਪਟਵਾਰੀ ਮਿਲ ਪਏ ਤੇ ਇਹਨਾਂ ਦੀ ਕੋਸ਼ਸ਼ ਨਾਲ ਸੰਤ ਹਰਨਾਮ ਸਿੰਘ ਫਗਵਾੜਾ ਦੇ ਟ੍ਰੱਕ ਤੇ ਬੈਠ ਕੇ 12.30 ਤਕ ਦੋਬਾਰਾ ਫਗਵਾੜੇ ਚਲਾ ਗਿਆ।

ਸੰਤ ਹਰਨਾਮ ਸਿੰਘ ਮੈਨੂੰ ਫਗਵਾੜੇ ਸੰਤ ਲਛਮਣ ਸਿੰਘ ਦੇ ਘਰ ਲੈ ਗਏ। ਹੁਣ ਮੈਂ ਸ੍ਰੀ ਸਤਿਗੁਰੂ ਜੀ ਪਾਸ ਸਾਂ, ਮਾਡਲ ਟਾਉਨ ਫਗਵਾੜਾ ਵਿਚ ਸੰਤ ਲਛਮਣ ਸਿੰਘ ਘਰ ਸਤਿਗੁਰੂ ਜੀ ਦਾ ਉਤਾਰਾ ਸੀ। ਹਜ਼ੂਰ ਪ੍ਰਸ਼ਾਦ ਛਕ ਕੇ ਆਰਾਮ ਫ਼ਰਮਾ ਰਹੇ ਸਨ। ਆਪ ਜੀ ਦੇ ਨਾਲ ਆਏ ਸਿਖ ਸੇਵਕ ਤੇ ਹੋਰ ਸੰਗਤ ਭੋਜਨ ਛਕ ਰਹੀ ਸੀ। ਪੰਡਿਤ ਗੋਪਾਲ ਸਿੰਘ ਜੀ ਦੇ ਆਉਣ ਤੇ ਅਸੀਂ ਕੁਛ ਆਦਮੀ ਅਗਲੀਆਂ ਸੀਟਾਂ ਤੇ ਬੈਠ ਟ੍ਰਕ ਦੁਆਰਾ, ਫਗਵਾੜੇ ਤੋਂ 12-14 ਕਿਲੋਮੀਟਰ ਦੇ ਫ਼ਾਸਲੇ ਤੇ ਪਿੰਡ ਢੇਸੀਆਂ ਕਾਨ੍ਹਾਂ ਜਾ ਪੁੱਜੇ।

ਏਥੇ ਮੇਲੇ ਦਾ ਆਯੋਜਨ ਸੰਤ ਦਿਆਲ ਸਿੰਘ ਫਗਵਾੜਾ-ਸੂਬਾ ਅਮਰੀਕ ਸਿੰਘ ਦੇ ਉੱਦਮ ਨਾਲ ਹੋਇਆ ਸੀ। ਮੇਲਾ ਕਰਵਾਣ ਵਾਲੇ ਸਨ ਸੰਤ ਗਿਆਨ ਸਿੰਘ (65) ਅਤੇ ਬੀਬੀ ਤੇਜ ਕੌਰ। ਸਹਿਯੋਗ ਇਲਾਕੇ ਦੇ ਨਾਮਧਾਰੀਆਂ ਦਾ।

ਘਰ ਦੇ ਪਾਸ ਹੀ ਬਣੇ ਹੋਏ ਇਕ ਪੰਡਾਲ ਵਿਚ ਕਵੀ ਜੀਵਨ ਸਿੰਘ ਤੇ ਜਥੇ ਨੇ

ਕਵੀਸ਼ਰੀ ਦੁਆਰਾ ਰੰਗ ਬੰਨ੍ਹਿਆ ਹੋਇਆ ਸੀ । ਸ਼ਰੋਤਿਆਂ ਵਜੋਂ ਕਈ ਪਿੰਡਾਂ ਦੇ ਲੋਕ !

ਕਾਨ੍ਹਾਂ ਢੇਸੀਆਂ ਦਾ ਇਕ ਢਾਡੀ ਸਿੰਘ, ਲਾਭ ਸਿੰਘ ਸੀ ਜੋ ਗੁਰੂ ਹਰੀ ਸਿੰਘ ਦੇ ਸਮੇਂ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਕਤਾਂ ਵਿਚ ਸ਼ਾਮ ਦੇ ਦੀਵਾਨ ਦੇ ਆਰੰਭ ਵਿਚ ਰਬਾਬ ਤੇ ਟੰਕਾਰਾਂ ਲਾਉਂਦਿਆਂ ਗੁਰੂ ਹਰਿਗੋਬਿੰਦ ਜੀ ਅਤੇ ਸਾਹਿਬ ਗੁਰੂ ਗੋਬਿੰਦ ਸਿੰਘ ਦੇ ਸੂਰਮਿਆਂ ਦੀਆਂ ਬੜੇ ਦਿਲਚਸਪ ਢੰਗ ਨਾਲ ਵਾਰਾਂ ਸੁਣਾਇਆ ਕਰਦਾ ਸੀ । ਹੁਣ ਉਸ ਦੇ ਪੁਤ ਪੋਤਰੇ ਤਾਂ ਮੌਜੂਦ ਸਨ, ਪਰ ਮੇਲੇ ਦੀ ਰਚਨਾ ਸੰਤ ਗਿਆਨ ਸਿੰਘ ਤੇਜ ਕੌਰ ਕੀ ਜੋੜੀ ਵਲੋਂ ਹੀ ਸੀ ।

ਦੁਆਬੇ ਦੇ ਬਹੁਤ ਸਾਰੇ ਨਾਮਧਾਰੀ ਨਰ-ਨਾਰ ਏਥੇ ਪਹੁੰਚੇ ਹੋਏ ਸਨ ਅਤੇ ਸਤਿਗੁਰੂ ਜੀ ਦੇ ਸੁਆਗਤ ਲਈ ਇਕ ਸੁੰਦਰ ਗੇਟ ਬਣਾ ਕੇ ਦਰਸ਼ਨਾਂ ਦੀ ਉਡੀਕ ਹੋ ਰਹੀ ਸੀ ।

ਏਥੇ ਦੁਆਬੇ ਦੇ ਸੂਬਾ ਅਮਰੀਕ ਸਿੰਘ ਜੀ ਦੇ ਵੀ ਦੀਦਾਰੇ ਹੋਏ । ਉਹ ਪਿਛਲੇ ਤਿੰਨ ਮਹੀਨੇ ਤੋਂ ਅੱਡੀ ਵਿਚ ਹੋਏ ਕਿਸੇ ਜ਼ਖਮ ਕਾਰਨ ਕਾਫ਼ੀ ਪਰੇਸ਼ਾਨ ਰਹਿ ਹਸਪਤਾਲਾਂ ਦੀ ਸ਼ਰਣ ਵਿਚ ਭਟਕ ਰਹੇ ਸਨ । ਅਜੇ ਪਰਸੋਂ ਹੀ ਉਹ ਨਕੋਦਰ ਹਸਪਤਾਲੋਂ ਵਿਹਲੇ ਹੋ ਕੇ ਆਏ ਸਨ । ਮੇਰੇ ਬੈਠਿਆਂ ਪੰ: ਗੋਪਾਲ ਸਿੰਘ ਹੁਰਾਂ ਕੁਛ ਰਕਮ ਸੂਬਾ ਜੀ ਦੀ ਸਹਾਇਤਾ ਹਿਤ ਭੇਟ ਕੀਤੀ ।

ਪੂਰੇ ਦੋ ਵਜੇ ਦੀਵਾਨ ਸਮਾਪਤ ਹੋ ਗਿਆ । ਅਰਦਾਸ ਵੀ ਕਵੀ ਜੀਵਣ ਸਿੰਘ ਨੇ ਹੀ ਕੀਤੀ । ਸਤਿਗੁਰੂ ਜੀ ਨੂੰ ਹੁਣ ਤਕ ਪਹੁੰਚ ਜਾਣਾ ਚਾਹੀਦਾ ਸੀ, ਪਤਾ ਨਹੀਂ । ਕਿਵੇਂ ਲੇਟ ਹੋ ਗਏ ! ਸਤਿਗੁਰੂ ਜੀ ਦੇ ਸੁਆਗਤ ਵਾਸਤੇ, ਸੜਕ ਨਾਲ ਲਗਦੇ ਚੁਰਸਤੇ ਉਤੇ ਪਿੰਡ ਦੰਦੂ ਵਾਲੀ, ਢੇਸੀਆਂ, ਧਨੀ ਪਿੰਡ, ਮੁਠੱਡਾ ਕਲਾਂ ਆਦਿ ਨਗਰਾਂ ਦੇ ਨਰ-ਨਾਰ, ਪੰਚਾਇਤਾਂ ਦੇ ਮੈਂਬਰ ਅਤੇ ਸੈਂਟਰਲ ਕੋਆਪਰੇਟਿਵ ਬੈਂਕ ਦੇ ਮੈਨੇਜਰ ਸ. ਚਰਨਜੀਤ ਸਿੰਘ ਖਲੋਤੇ ਹੋਏ ਸਨ ।

ਪਤਾ ਲਗਾ ਰਸਤੇ ਦੇ ਪਿੰਡ ਰੁੜਕੀ ਦੇ ਸੰਤ ਟੇਕ ਸਿੰਘ ਦੇ ਘਰ ਚਰਨ ਪਾਉਂਣ ਕਰਕੇ ਦੇਰ ਹੋ ਗਈ ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਾਰ ਅਤੇ 4-5 ਹੋਰ ਗਡੀਆਂ 2.40 ਤੇ ਦੁਪਹਿਰੇ ਢੇਸੀਆਂ ਕਾਨ੍ਹਾਂ ਪੁੱਜੀਆਂ । ਸਾਰੇ ਸੁਆਗਤੀ ਸੁਚੇਤ ਹੋ ਖਲੋ ਗਏ । ਕਾਰ ਰੁਕੀ ਤਾਂ ਪਿੰਡ ਦੇ ਇਕ ਮੁਖੀ ਨੇ ਤਾਕੀ ਖੋਲ੍ਹੀ । ਸਤਿਗੁਰੂ ਜੀ ਮੁਸਕਰਾਂਦੇ ਬਾਹਰ ਆਏ । ਪਰ ਉਹ ਨਾਮ ਸਿਮਰਨ ਕਰ ਰਹੇ ਸਨ, ਬੋਲੇ ਉੱਕਾ ਨ । ਉਹਨਾਂ ਅਬੋਲ ਤਿੰਨ ਦਰਜਨ ਦੇ ਕਰੀਬ ਸਿੰਘਾਂ ਤੋਂ ਸੁਆਗਤ ਹਾਰ ਗਲੇ ਪਹਿਰਾਏ, ਫੁਲ ਪੱਤੀਆਂ ਦੀ ਵਰਖਾ ਪਰਵਾਨ ਕੀਤੀ ਅਤੇ ਰਵਾਂ ਰਵੀਂ ਪੰਡਾਲ ਵਿਚ ਪਹੁੰਚ ਗਏ ।

ਚੰਦੋਆ ਫੁੱਲਾਂ ਨਾਲ ਢੱਕੀਆਂ ਟੇਕਾਂ ਤੇ ਖਲੋਤਾ ਸੀ । ਹੇਠਾਂ ਵਿਛੇ ਆਸਣ ਤੇ ਦੀਨ ਦਿਆਲ ਸਮਾਧੀ ਸਥਿਤ ਹੋ ਗਏ । ਅਤੇ ਮੱਥਾ ਟੇਕਣ ਵਾਲੀਆਂ ਸੰਗਤਾਂ ਕਤਾਰ ਬੰਨ੍ਹ ਸ੍ਰੀ ਚਰਨਾਂ ਵਲ ਵਧਣ ਲਗੀਆਂ, ਰੁਪਏ, ਕੱਪੜੇ, ਫਲ ਤੇ ਹੋਰ ਪਦਾਰਥਾਂ ਦੀ ਭੇਟਾ ਹੋਣ ਲਗੀ ।

3 ਵਜੇ ਨਾਮ ਸਿਮਰਨ ਦੀ ਸਮਾਪਤੀ ਦੀ ਅਰਦਾਸ ਪਿਛੋਂ ਹਜ਼ੂਰੀ ਰਾਗੀਆਂ ਦਾ

ਕੀਰਤਨ, 'ਹਉ ਘੋਲਿ ਘੁਮਾਈ ਤਿਸੁ ਮਿਤਰ ਵਿਚੋਲੇ ਜੋ ਮਿਲਿ ਕੰਤੁ ਪਛਾਣਾ।' ਪਹਾੜੀ ਵਿਚ ਗਾਏ ਇਸ ਸ਼ਬਦ ਨੇ ਸਾਰਿਆਂ ਦੇ ਹਿਰਦੇ ਝੰਕਰਿਤ ਕਰ ਦਿਤੇ।

**'ਮੇਰਾ ਪਰਵਾਰ'**

ਨਾਲ ਆਏ ਭੈਣੀ ਸਾਹਿਬ ਦੇ ਮੁਖੀ ਸੰਤ ਸਵਰਨ ਸਿੰਘ ਜਥੇਦਾਰ ਨੇ ਮੈਨੂੰ ਦੱਸਿਆ : ਇਸ ਦੀਵਾਲੀ ਤੇ ਅੰਮ੍ਰਿਤਸਰ, ਫਾਜ਼ਿਲਕਾ ਵਾਲੇ ਸੰਤ ਲਖਾ ਸਿੰਘ ਨੇ ਸਤਿਗੁਰਾਂ ਅੱਗੇ ਅਰਜ਼ ਕੀਤੀ : ਸੱਚੇ ਪਾਤਸ਼ਾਹ, ਸਾਰਾ ਪਰਵਾਰ ਹੀ ਸਾਡੇ ਘਰ ਦਰਸ਼ਨ ਦੇਣ ਦੀ ਕਿਰਪਾ ਕਰੋ। ਸਤਿਗੁਰਾਂ ਫ਼ਰਮਾਇਆ : ਮੇਰਾ ਹੋਰ ਕੋਈ ਪਰਵਾਰ ਨਹੀਂ, (ਸੰਗਤ ਵਲ ਇਸ਼ਾਰਾ ਕਰਕੇ) ਮੇਰਾ ਤਾਂ ਇਹੋ ਸਾਰਾ ਪਰਵਾਰ ਹੈ। ਕੋਲ ਹੀ ਨੀਲੀ ਪੱਗ ਵਾਲੇ ਜਥੇਦਾਰ ਅਕਾਲ ਤਖ਼ਤ ਗਿਆਨੀ ਪ੍ਰਤਾਪ ਸਿੰਘ ਬੈਠੇ ਸਨ, ਉਹਨਾਂ ਦਾ ਮੋਢਾ ਫੜਕੇ ਬਚਨ ਕੀਤਾ : ਮੇਰੇ ਪਰਵਾਰ ਵਿਚ ਤਾਂ ਇਹ ਵੀ ਆਉਂਦੇ ਹਨ...ਇਹਨਾਂ ਅੱਗੇ ਵੀ ਅਰਜ਼ ਕਰੋ।

ਮੈਂ ਤਾਂ ਦੀਵਾਨ ਦੀ ਸਮਾਪਤੀ ਦੀ ਅਰਦਾਸ ਸੁਣ, ਪਟਵਾਰੀ ਗੁਰਦੀਪ ਸਿੰਘ ਦੀ ਸਹਾਇਤਾ ਨਾਲ ਕੰਗ ਅਰਾਈਆਂ ਪਹੁੰਚ ਗਿਆ। ਸਤਿਗੁਰੂ ਜੀ ਨੇ ਸਵੇਰੇ ਦੇਸੀਆਂ ਕਾਨਾਂ ਵਾਰ ਸੁਣਕੇ ਫਿਰ ਅਗਲੇ ਪਿੰਡ ਜਾਣਾ ਸੀ।

**12 ਨਵੰਬਰ 1980, ਬੁਧਵਾਰ**
**ਨਵੀਂ ਦਿੱਲੀ**

**ਨਹਿਰੂ ਜੂਨੀਅਰ ਹਾਕੀ ਮੈਚ**

ਰਮੇਸ਼ ਨਗਰ, ਨਾਮਧਾਰੀ ਕਾਲੋਨੀ ਜਾਣ ਤੇ ਸ੍ਰੀ ਅਵਤਾਰ ਸਿੰਘ ਫੋਟੋ ਗ੍ਰਾਫਰ ਭੈਣੀ ਸਾਹਿਬ ਨੇ ਦੱਸਿਆ : ਸਤਿਗੁਰਾਂ ਦੀ ਕਿਰਪਾ ਨਾਲ ਨਹਿਰੂ ਜੂਨੀਅਰ ਹਾਕੀ ਮੈਚਾਂ ਵਿਚ ਸਾਡੀ ਗੁਰੂ ਹਰੀ ਸਿੰਘ ਮਹਾ ਵਿਦਿਆਲਾ ਦੀ ਟੀਮ ਫ਼ਾਈਨਲ ਵਿਚ ਪਹੁੰਚ ਗਈ ਹੈ। ਗੁਰਦੇਵ ਸਿੰਘ ਸਰੋਦ ਨੂੰ ਮਿਲਿਆ ਤਾਂ ਉਸ ਨੇ ਅੱਜ ਦੇ ਨਵ-ਭਾਰਤ ਦੇ ਅੰਤਮ ਪੇਜ ਤੇ ਛਪੀ 11.11.80 ਦੀ ਖਬਰ ਦਾ ਕਟਿੰਗ ਦਿਤਾ ਜਿਸ ਅਨੁਸਾਰ ਸੈਮੀ ਫਾਈਨਲ ਵਿਚ ਗੁਰੂ ਹਰੀ ਸਿੰਘ ਸਕੂਲ ਤੇ ਐਸ. ਐਫ਼. ਖੂੰਟੀ 13 ਨਵੰਬਰ ਨੂੰ ਪਰਸਪਰ ਭਿੜਨਗੇ।

ਨਾਮਧਾਰੀ ਧਰਮ ਸਾਲਾ ਦੇ ਲੰਗਰ ਵਲ ਝਾਤ ਮਾਰੀ ਤਾਂ ਲੰਗਰ ਵਿਚ ਬੀਬੀਆਂ ਸੋਧ ਦਾ ਪ੍ਰਸ਼ਾਦ ਪਾਣੀ ਤਿਆਰ ਕਰ ਰਹੀਆਂ ਹਨ। ਬੀਬੀ ਇੰਦਰ ਕੌਰ ਸੁਪਤਨੀ ਸਵਰਗਵਾਸੀ ਮਾ: ਚੰਦਾ ਸਿੰਘ, ਬੀਬੀ ਹਰਬੰਸ ਕੌਰ ਸੁਪਤਨੀ ਸੰਤ ਅਮਰ ਸਿੰਘ ਦੋਡਾ, ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਸੁਖਦਰਸ਼ਨ ਸਿੰਘ, ਬੀਬੀ ਗੁਰਮੀਤ ਕੌਰ ਸੁਪਤਨੀ ਸੰਤ ਦਿਆਲ ਸਿੰਘ, ਬੀਬੀ ਸੀਤਾ, ਬੀਬੀ ਸੰਤ ਕੌਰ ਸੁਪਤਨੀ ਸੰਤ ਹਰਬੰਸ ਸਿੰਘ ਆਦਿ ਸੇਵਾ ਕਾਰਜਾਂ ਵਿਚ ਜੁਟੀਆਂ ਹੋਈਆਂ ਸਨ।

ਬੀਬੀ ਇੰਦਰ ਕੌਰ ਨੇ ਦੱਸਿਆ ਕਿ ਪਿਛਲੇ 11 ਦਿਨਾਂ ਤੋਂ ਉਹ ਸਾਰੀਆਂ ਹਾਕੀ

ਟੀਮ ਨਾਲ ਸੰਬੰਧਤ ਬੱਚਿਆਂ ਅਤੇ ਹੋਰ ਆਏ ਗਏ ਸਿਖਾਂ ਸਾਧਾਂ ਲਈ ਲੰਗਰ ਤਿਆਰ ਕਰ ਰਹੀਆਂ ਹਨ।

ਅਜ ਕਲ ਠਾਕੁਰ ਦਲੀਪ ਸਿੰਘ ਤੇ ਠਾਕੁਰ ਉਦੈ ਸਿੰਘ ਜੀ ਹਾਕੀ ਟੀਮ ਨਾਲ ਸੰਬੰਧਤ ਕੰਮਾਂ ਵਿਚ ਖ਼ੂਬ ਹਿੱਸਾ ਲੈ ਰਹੇ ਹਨ। ਠਾਕਰ ਜੀ ਵੱਡੇ ਮਿਲੇ ਤਾਂ ਟੀਮ ਦੀਆਂ ਜਿੱਤਾਂ ਦੀ ਮੁਬਾਰਕ ਦਿਤੀ। ਉਹ ਕਹਿਣ ਲਗੇ : ਸਭ ਸਤਿਗੁਰੂ ਜੀ ਦੀ ਕਿਰਪਾ ਦਾ ਫਲ ਹੈ। ਖੇਡ ਅੱਛੀ ਤਰ੍ਹਾਂ ਖੇਡੀ ਜਾ ਰਹੀ ਹੈ। ਕੱਲ ਹਰਿਆਣਾ ਦੀ ਦੂਜੀ ਟੀਮ ਤਾਂ ਖੇਡ ਮੈਦਾਨੋਂ ਨਿਕਲ ਗਈ ਹੈ। ਅਰ ਅਸੀਂ ਏਥੇ ਫ਼ਤਹ ਲੈ ਰਹੇ ਹਾਂ।

ਠਾਕੁਰ ਜੀ ਤੋਂ ਮਿਲੀ ਜਾਣਕਾਰੀ ਅਨੁਸਾਰ :

ਆਪਣੇ ਤਿਆਰ ਕੀਤੇ ਬੱਚੇ ਪਹਿਲੀ ਵਾਰ ਦਿੱਲੀ ਆਏ ਹਨ, 9ਵੇਂ ਜੂਨੀਅਰ ਨਹਿਰੂ ਹਾਕੀ ਟੂਰਨਾਮੈਂਟ ਵਿਚ ਭਾਗ ਲੈਣ ਲਈ। ਇਨ੍ਹਾਂ ਮੁਕਾਬਲਿਆਂ ਵਿਚ ਭਾਗ ਲਿਆ। ਪ੍ਰਬੰਧਕਾਂ ਸਾਰੀਆਂ ਟੀਮਾਂ ਨੂੰ 8 ਥਾਈਂ ਵੰਡਿਆ। ਕਿਸੇ ਵਿਚ 4 ਟੀਮਾਂ ਕਿਸੇ ਵਿਚ 5, ਗੁਰੂ ਹਰੀ ਸਿੰਘ ਮਹਾ ਵਿਦਿਆਲਾ ਨੂੰ 'ਸੀ' ਗਰੁਪ ਮਿਲਿਆ। ਸਾਡੀ ਟੀਮ ਨੇ 2 11 80 ਨੂੰ ਗੁਜਰਾਤ ਨੂੰ 6-0 ਤੇ ਹਰਾਇਆ। ਇਸ ਵਿਚ ਗੁਰਮੇਲ ਸਿੰਘ ਸਪੁਤਰ ਸਾਧਾ ਸਿੰਘ ਸੰਤ ਨਗਰ ਨੇ ਹੈਟ ਟ੍ਰਿਕ ਮਾਰਿਆ। 3.11.80 ਨੂੰ ਐਸ. ਐਸ. ਖਾਲਸਾ ਸਕੂਲ, ਲਾਜਪਤ ਨਗਰ, ਦਿੱਲੀ ਤੇ 1-0 ਨਾਲ ਫ਼ਤਹ ਹਾਸਲ ਕੀਤੀ। 7.11.80 ਨੂੰ, ਨਾਗਾਲੈਂਡ ਨੂੰ 4-0 ਤੇ ਚਿੱਤ ਕੀਤਾ। ਇਸ ਵਿਚ ਸੰਤ ਮਘਰ ਸਿੰਘ ਦੇ ਲੜਕੇ ਵੱਡੇ ਗੁਰਚਰਨ ਸਿੰਘ ਪੱਪੂ ਨੇ ਪੈਨਲਟੀ ਕਾਰਨਰ ਦਾ ਹੈਟ-ਟ੍ਰਿਕ ਬਣਾਇਆ ਜੁ ਹੋਰ ਕਿਸੇ ਨੇ ਇਸ ਟੂਰਨਾਮੈਂਟ ਵਿਚ ਨਹੀਂ ਬਣਾਇਆ। 8.11.80 ਸਾਡੀਆ ਸਕੂਲ ਭੂਪਾਲ ਤੋਂ 6-3 ਤੇ ਜਾਣਕੇ ਸਾਡੀ ਟੀਮ ਹਾਰੀ। ਜੇ ਨਾ ਹਾਰਦੇ ਤਾਂ ਖੂੰਟੀ ਨਾਲ ਕੁਆਰਟਰ ਫਾਈਨਲ ਪੈਂਦਾ ਸੀ। ਹਾਰਨ ਕਰਕੇ ਸੈਮੀ ਫਾਈਨਲ ਖੂੰਟੀ ਨਾਲ ਪਿਆ। 9.11.80, 'ਡੀ', ਗਰੁਪ ਦੀ ਜੇਤੂ ਉੜੀਸਾ ਦੀ ਟੀਮ ਨੂੰ 2-0 ਤੇ ਨੁੱਕਰੇ ਲਾਇਆ। ਪਰ ਇਸ ਦਿਨ ਸਾਡੀ ਟੀਮ ਰੱਜ ਕੇ ਮਾੜਾ ਖੇਡੀ : ਸਤਿਗੁਰਾਂ ਦੀ ਬਖ਼ਸ਼ਸ਼ ਹੀ ਇੜ੍ਹਾਂ ਨੂੰ ਬਚਾਂਦੀ ਆਈ ਹੈ। 11.11.80 ਨੂੰ ਕੁਆਰਟਰ ਫਾਈਨਲ ਵਿਚ ਐਨ. ਸੀ. ਸੀ. ਯੂ. ਪੀ. ਨੂੰ 4-1 ਤੇ ਹਰਾਇਆ। ਪਿਛਲੇ ਸਾਲ ਦੇ ਮੈਚਾਂ ਵਿਚ ਇਹ ਟੀਮ ਦੂਜੇ ਨੰਬਰ ਤੇ ਆਈ ਸੀ।

ਕੱਲ੍ਹ ਨੂੰ ਸੈਮੀ ਫਾਈਨਲ ਵਿਚ ਖੂੰਟੀ ਨਾਲ ਭੇੜ ਹੈ, ਜੋ ਹੋਵੇਗੀ, ਵੇਖੀ ਜਾਵੇਗੀ।

ਇਹ ਟੂਰਨਾਮੈਂਟ ਲੀਗ ਕਮ ਨਾਟ ਆਊਟ ਹੈ।

ਇਸ ਮੁਕਾਬਲਾ ਬਾਜ਼ੀ ਵਿਚ ਨਾਮਧਾਰੀ ਬੱਚਿਆਂ ਵਿਚੋਂ ਸੰਤ ਮੱਘਰ ਸਿੰਘ ਜੀਵਨ ਨਗਰ ਦਾ ਲੜਕਾ ਗੁਰਚਰਨ ਸਿੰਘ ਹੈਟ ਟ੍ਰਿਕ ਲਗਾਣ ਵਿਚ ਲਾਸ਼ਾਨੀ ਰਿਹਾ। ਕਿਹਾ ਜਾਂਦਾ ਹੈ ਕਿ ਜੂਨੀਅਰ ਨਹਿਰੂ ਹਾਂਕੀ ਵਿਚ ਇਹੋ ਹੀ ਰੀਕਾਰਡ ਹੈ।

## ਟਾਟਾ ਦਾ ਲਖਬੀਰ ਸਿੰਘ

ਠਾਕੁਰ ਦਲੀਪ ਸਿੰਘ ਜੀ ਲੰਗਰ ਛਕ ਕੇ, ਧਰਮ ਸਾਲਾ ਦੀ ਉਤਲੀ ਛੱਤੇ ਆਪਣੇ

ਕਮਰੇ ਵਿਚ ਆਏ ਤਾਂ ਲਾਇਬਰੇਰੀ ਵਿਚ ਟਾਟਾ ਨਗਰ ਦੇ ਸੰਤ ਬਾਵਾ ਸਿੰਘ ਦਾ ਸਪੁਤਰ ਲਖਬੀਰ ਸਿੰਘ ਮਿਲਿਆ। ਉਹ ਕੁਛ ਹੱਥ ਦੀਆਂ ਬਣਾਈਆਂ ਤਸਵੀਰਾਂ (ਪੇਂਟਿੰਗਜ਼) ਠਾਕੁਰ ਜੀ ਨੂੰ ਵਿਖਾ ਰਿਹਾ ਸੀ। ਬੀਤੀ ਫਰਵਰੀ ਵਿਚ ਸਤਿਗੁਰੂ ਜੀ ਦਾ ਦੌਰਾ ਜਦੋਂ ਟਾਟਾ ਨਗਰ ਵਿਚ ਸੀ ਤਾਂ ਇਸਨੇ ਚਿਤ੍ਰ ਕਲਾ ਦੀ ਸਿੱਖਿਆ ਬਾਰੇ ਸਤਿਗੁਰੂ ਜੀ ਨੂੰ ਪੁਛਿਆ ਸੀ। ਆਪ ਜੀ ਨੇ ਦਿੱਲੀ ਆਕੇ ਮੁਸੱਵਰ ਵਰਿਆਮ ਸਿੰਘ ਜੀ ਤੋਂ ਚਿਤ੍ਰ-ਸਿੱਖਿਆ ਲਈ ਆਗਿਆ ਕੀਤੀ ਸੀ। ਲੜਕੇ ਦਾ ਰਿਹਾਇਸ਼ੀ ਇੰਤਜ਼ਾਮ ਸਤਿਗੁਰਾਂ ਵਲੋਂ ਹੈ।

ਅੱਜ ਲਖਬੀਰ ਸਿੰਘ ਦੀਆਂ ਅਨੇਕਾਂ ਤਸਵੀਰਾਂ ਉਤੇ ਮੁਸੱਵਹ ਜੀ ਦੇ ਪਰਵਾਨਗੀ ਦੇ ਦਸਤਖ਼ਤ ਵੇਖੇ। ਲਖਬੀਰ ਸਿੰਘ ਨੇ ਕੁਛ ਤਸਵੀਰਾਂ ਤਾਂ ਨਕਲ ਕੀਤੀਆਂ ਸਨ, ਇਕ ਦੋ ਮੌਲਿਕ ਵੀ ਸਨ। ਇਸਦੇ ਚੰਗਾ ਕਲਾਕਾਰ ਬਣਨ ਦੀ ਸੰਭਾਵਨਾ ਹੈ।

**13 ਨਵੰਬਰ 1980, ਵੀਰਵਾਰ**
**ਨਵੀਂ ਦਿੱਲੀ**

## ਮੈਚ ਅੱਖੀਂ ਵੇਖਿਆ

11.30 ਵਜੇ ਦੁਪਹਿਰੇ, ਮੈਂ ਅਤੇ ਗੁਰਦੇਵ ਸਿੰਘ ਸਰੋਦ ਨਵੀਂ ਦਿੱਲੀ ਦੇ ਸ਼ਿਵਾ ਜੀ ਸਟੇਡੀਅਮ ਵਿਚ ਪਹੁੰਚ ਗਏ। 2 ਵਜੇ ਗੁਰੂ ਹਰੀ ਸਿੰਘ ਮਹਾ ਵਿਦਿਆਲਾ ਤੇ ਖੂੰਟੀ ਵਿਚ ਹਾਕੀ ਮੁਕਾਬਲਾ ਹੈ। ਖੇਡ ਪ੍ਰੇਮੀ ਸੀਟਾਂ ਮੱਲੀ ਬੈਠੇ ਹਨ। ਬਹੁਤ ਸਾਰੇ ਨਾਮਧਾਰੀ ਆਪਣੀ ਸਫ਼ੈਦ ਵੇਸ਼ ਭੂਸ਼ਾ ਵਿਚ ਆਪਣੀ ਟੀਮ ਦੀ ਕਰਨੀ ਨੂੰ ਵੇਖਣ ਆਏ ਹੋਏ ਹਨ। ਠਾਕੁਰ ਜੀ ਵੱਡੇ ਕੈਮਰੇ ਗਲ ਵਿਚ ਲਟਕਾਈ, ਛੋਟੇ ਖਿਡਾਰੀਆਂ ਨੂੰ ਉਤਸ਼ਾਹ ਦੇਣ ਲਈ ਏਧਰ ਓਧਰ ਫਿਰ ਰਹੇ ਹਲ।

ਨਾਮਧਾਰੀ ਟੀਮ ਦੇ ਬੱਚੇ ਸਿੱਧੀਆਂ, ਸਫ਼ੈਦ ਦਸਤਾਰਾਂ, ਬੁਨਿਆਨਾਂ, ਰੇਬ ਕਛਹਿਰਿਆਂ ਤੇ ਚਿੱਟੇ ਬੂਟ-ਜਰਾਬਾਂ ਨਾਲ ਮੈਦਾਨ ਵਿਚ ਵੱਖ-ਵੱਖ ਕਿਸਮ ਦੀਆਂ ਵਰਜ਼ਸ਼ਾਂ ਵਿਚ ਵਿਅਸਤ ਹਨ। ਖੂੰਟੀ ਟੀਮ ਵਾਲੇ ਲਾਲ ਸ਼ਰਟਾਂ, ਪਿੱਠ ਪਿੱਛੇ ਪੀਲੇ ਨੰਬਰਾਂ, ਲਾਲ ਜੁਰਾਬਾਂ ਤੇ ਚਿੱਟੇ ਬੂਟਾਂ ਨਾਲ ਮੈਦਾਨ ਵਿਚ ਹਨ।

ਦੋ ਵਜੇ ਖੇਡ ਸ਼ੁਰੂ ਹੋ ਗਈ ਹੈ।

ਨਾਮਧਾਰੀ ਅ-ਨਾਮਧਾਰੀ ਦਰਸ਼ਕ ਹੱਲਾ ਸ਼ੇਰੀ ਦੇ ਮੂਡ ਵਿਚ ਕਦੇ-ਕਦੇ ਉੱਚੀ-ਉੱਚੀ ਬੋਲ ਉਠਦੇ ਹਨ : ਸ਼ਾਬਾਸ਼ ! ਬਕ ਅੱਪ !!...ਚਾਰ ਨੰਬਰ ਓ ਚੱਲ ਓਇ !!! ਬਹੁਤੀ 'ਵਾਹਵਾ' ਗੁਰੂ ਹਰੀ ਸਿੰਘ ਨਾਮ ਦੀ ਟੀਮ ਦੇ ਮੁੰਡਿਆਂ ਵਾਸਤੇ ਹੈ।

ਹਲਕੀ-ਹਲਕੀ ਧੁੱਪ, ਘਾਹਦਾਰ ਮੈਦਾਨ, ਹਰ ਪਾਸੇ ਦਰਸ਼ਕਾਂ ਦੀ ਮੁਨਾਸਬ ਗਿਣਤੀ। ਖਿਡਾਰੀਆਂ ਨੂੰ ਭਾਵੇਂ ਕਾਫ਼ੀ ਬੇਚੇਨੀ ਹੈ, ਪਰ ਸ਼ੁਰੂ ਦੇ ਮਿੰਟਾਂ ਵਿਚ ਦਰਸ਼ਕਾਂ ਨੂੰ ਖੇਡ ਠੰਢੀ ਲਗਦੀ ਹੈ।

ਖੂੰਟੀ ਵਾਲੀ 'ਡੀ' ਵਿਚ ਸਾਡੀ ਟੀਮ ਨੂੰ ਦੋ ਵਾਰ ਕਾਰਨਰ ਮਿਲੇ ਹਨ। ਪਰ ਗੱਲ ਬਣੀ ਨਹੀਂ। ਲਉ, 2.22 ਤੇ ਕੂਕਿਆਂ ਨੇ ਖੂੰਟੀ ਨੂੰ ਗੋਲ ਕਰ ਦਿਤਾ !

ਜਸਵਿੰਦਰ ਨੇ ਕੀਤਾ ਹੈ ਸ਼ਾਇਦ । ਚੁਤਰਫ਼ੋਂ ਸ਼ਾਬਾਸ਼, ਵਾਹਵਾ, ਤਾਲੀਆਂ ਤੇ ਗੋਲਿਆਂ ਦਾ ਖੜਾਕ ।

ਵੇਖਣ ਨੂੰ ਖੂੰਟੀ ਵਾਲੇ ਵੱਡੇ ਵੱਡੇ ਤੇ ਸਫ਼ੈਦ ਬੁਨਿਆਨਾਂ ਵਾਲੇ ਛੋਟੇ ਛੋਟੇ ਹਨ ।

2.30 ਤਕ, ਖੂੰਟੀ ਵਾਲੀ ਦੋ ਵੇਰ ਗੋਲ ਹੋਣੋਂ ਮਸਾਂ ਬਚੇ । ਹੋਰ 4 ਮਿੰਟ ਤਕ ਖੂੰਟੀ ਵਾਲਿਆਂ ਨੂੰ ਲਾਂਗ ਕਾਰਨਰ ਮਿਲ ਗਿਆ । ਉਂ ਹੂੰ, ਗੱਲ ਨਹੀਂ ਬਣੀ ।

ਤੇ ਫਿਰ ਦੂਜੇ ਹਾਫ਼ ਵਿਚ ਦੋਵੇਂ ਟੀਮਾਂ ਸਰਗਰਮੀ ਨਾਲ ਡੀਫੈਂਸ-ਓਫੈਂਸ (ਬਚਾਉ ਤੇ ਹਮਲਾ) ਕਰਦੀਆਂ ਰਹੀਆਂ । ਦਰਸ਼ਕ ਤਾਂ ਦੇਸ਼ ਦੇ ਵਖ-ਵਖ ਕੋਨਿਆਂ ਤੋਂ ਆਏ ਹੋਏ ਹਨ । ਸਭ ਦਾ ਧਿਆਨ ਮੈਚ-ਮੈਦਾਨ ਵਿਚ ਖੇਡਦੇ ਬੱਚਿਆਂ ਦੀ ਹਾਕੀ ਨਾਲ ਗੇਂਦ ਕਦੇ ਸੱਜੇ ਕਦੇ ਖੱਬੇ ਨੂੰ ਜਾਂਦਾ ਹੈ ।

ਅਤੇ ਅਚਾਨਕ ਉੱਚੀ-ਉੱਚੀ ਜੈਕਾਰੇ ਤੇ ਹੋ-ਹੋ ਹੋਣ ਲਗ ਪਈ । ਤਾਲੀਆਂ ਤੇ ਤਾਲੀਆਂ । ਆਖਰੀ ਸਕੋਰ 1-0, ਤੇ ਮੈਚ ਖਤਮ ਹੋ ਗਿਆ ਹੈ । ਵਧਾਈਆਂ ! ਗਲ-ਵਕੜੀਆਂ !! ਕਿਆ ਬਾਤ ਹੈ ਜੀ ਛੋਟੇ ਬੱਚਿਆਂ ਨੇ ਤਕੜਿਆਂ ਦੀ ਪੇਸ਼ ਨਹੀਂ ਜਾਣ ਦਿਤੀ ।

ਦੋਵੇਂ ਠਾਕੁਰ ਖੁਸ਼ੀ ਨਾਲ ਗੁਦਗੁਦਾਏ, ਜਾਣਕਾਰ ਦਰਸ਼ਕ ਉਨ੍ਹਾਂ ਨੂੰ ਮੁਬਾਰਕਾਂ ਦੇਣ ਲਈ ਭੀੜ ਵਿਚੋਂ ਰਾਹ ਲਭਦੇ ਹਨ ।

## 14 ਨਵੰਬਰ 1980, ਸ਼ੁਕਰਵਾਰ
## ਨਵੀਂ ਦਿੱਲੀ

### ਅੰਤਮ ਵਿਜੇ

ਸ਼ਿਵਾ ਜੀ ਸਟੇਡੀਅਮ । ਤਿੰਨੇ ਤਰਫ਼ਾਂ ਦਰਸ਼ਕ ਨਰ-ਨਾਰੀਆਂ ਨਾਲ ਭਰਪੂਰ । ਅੱਜ ਖੇਡ ਦੀ ਸ਼ੁਰੂਆਤ 3.30 ਬਾਦ ਦੁਪਹਿਰ । ਭਿੜ ਪਈਆਂ ਦੋਵੇਂ ਟੀਮਾਂ । ਗੁਰੂ ਹਰੀ ਸਿੰਘ ਮਹਾ ਵਿਦਿਆਲਾ ਅਤੇ ਬੀ. ਏ. ਵੀ. ਮੇਰਠ । ਨਾਮਧਾਰੀ ਚਿੱਟੇ ਪਹਿਰਾਵੇ ਵਿਚ, ਮੇਰਠੀਏ ਪੀਲੇ ਨੀਲੇ । ਖੇਡ ਮੱਚ ਪਈ ਜਲਦੀ ਹੀ, ਇਕ ਪਾਸੇ ਛੋਟੇ ਛੋਟੇ, ਦੂਜੇ ਪਾਸੇ ਵੱਡੇ ਵੱਡੇ ।

ਦੋਹਾਂ ਟੀਮਾਂ ਦੇ ਰਮਾਇਤੀ ਖ਼ਾਸ ਪੁਆਇੰਟਾਂ ਤੇ ਰੌਲਾਂ ਪਾਂਦੇ । ਲੋਕੀਂ ਆਮ ਤੌਰ ਤੇ ਗੁਰੂ ਹਰੀ ਸਿੰਘ ਟੀਮ ਦੀ ਜਿੱਤ ਚਾਂਹਦੇ ।

10 ਮਿੰਟ ਬੀਤਿਆਂ, ਮਸਾਂ ਹੀ ਗੁਰੂ ਹਰੀ ਸਿੰਘ ਟੀਮ ਨੇ ਗੋਲ ਹੋਣੋਂ ਬਚਾਇਆ ਹੈ ।

ਸ਼ਾਬਾਸ਼ ! ਬਕ ਅੱਪ !! ਪਟਾਖ਼ੇ !!! 12 ਮਿੰਟ ਤੇ ਸਾਡੀ ਟੀਮ ਨੂੰ ਗੋਲ ਹੋਣੋਂ ਮਸਾਂ ਬਚਿਆ ਹੈ । ਨਿਕੀ ਜਿਹੀ ਝੜਪ । ਲੋਕਾਂ ਵਿਚ ਸ਼ੋਗਾ । ਖੇਡ ਫਿਰ ਸ਼ੁਰੂ । ਲੋਕਾਂ ਦੀਆਂ ਨਜ਼ਰਾਂ ਨਿਕਚੂ ਸਫ਼ੇਦ ਗੇਂਦ ਦੇ ਨਾਲ ਨਾਲ, 14 ਮਿੰਟ ਤੇ ਮੇਰਠ ਵਾਲਿਆਂ ਗੋਲ ਹੋਣੋਂ ਮਸਾਂ ਬਚਾਇਆ । ਰੈਫਰੀ ਦੀ ਸੀਟੀ ਘੜੀ ਘੜੀ । ਹੋ ਹੋ, ਹਾਂ ਹਾਂ !! 15 ਮਿੰਟ (3.45) ਮੇਰਠ ਵਾਲੇ ਫਿਰ ਮਸਾਂ ਬਚੇ ।

ਦਰਸ਼ਕਾਂ ਵਿਚ ਨਾਮਧਾਰੀ ਬਹੁਤ। 20 ਮਿੰਟ ਤੇ ਮੇਰਠ ਫਿਰ ਵਾਲ ਵਾਲ ਬਚਿਆ। ਗੁਆਂਢੋਂ ਆਵਾਜ਼ : ਮੇਰਠੀਆਂ ਦੀ ਕਿਸਮਤ ਚੰਗੀ ਹੈ।

### ਦੋਹਾਂ ਟੀਮਾਂ ਦੇ ਕੁਛ ਖਿਡਾਰੀ

| ਮੇਰਠ | ਗੁਰੂ ਹਰੀ ਸਿੰਘ ਮਹਾ ਵਿਦਿਆਲਾ |
|---|---|
| 1. ਆਰ. ਐਸ. ਰਾਵਤ | ਸਵਿੰਦਰ ਸਿੰਘ |
| 2. ਮਾਰੀਜ਼ਵੀ | ਗੁਰਦੀਪ ਸਿੰਘ |
| 3. ਆਰ. ਕੇ. ਡੋਸਾ | ਜਸਵਿੰਦਰ ਸਿੰਘ |
| 4. ਨੂਰੁਲ | ਜਗਦੀਸ਼ ਸਿੰਘ |
| 5. ਲਲਿਤ | ਬੱਗਾ ਸਿੰਘ |
| 6. ਬਿਸ਼ਨੋਈ | ਗੁਰਨਾਮ ਸਿੰਘ |
| 7. ਐਬ੍ਰਾਹਿਮ | ਦਰਸ਼ਨ ਸਿੰਘ |
| 8. ਅਕਸ਼ਰਨਾ | ਹਰਮਿੰਦਰ ਸਿੰਘ |
| 9. ਗ਼ੁਲਾਮ | ਗੁਰਮੇਜ ਸਿੰਘ |
| 10. | ਦੀਦਾਰ ਸਿੰਘ |
| 11. | ਬਲਵਿੰਦਰ ਸਿੰਘ |

3.56 ਮੇਰਠ ਵਾਲੇ ਫਿਰ ਗੋਲ ਹੋਣੋਂ ਬਚੇ। ਇਕ ਵਾਰ ਹੋਰ ਬਚਾਅ ਹੋ ਗਿਆ। ਕਦੇ-ਕਦੇ 'ਗਰਮ ਚਾਹ' ਦੀ ਆਵਾਜ਼ ਸੁਣੀਂਦੀ ਹੈ। ਖ਼ਾਕੀ ਵਰਦੀ ਪੁਲਿਸ ਵੀ ਸਟੇਡੀਅਮ ਦੇ ਦੋਹੀਂ ਪਾਸੀਂ। ਸ਼ਾਰਟ ਕਾਰਨਰ, ਲਾਂਗ ਕਾਰਨਰ, ਗੋਲੀ (ਗੋਲ ਕੀਪਰ) ਬਹੁਤ ਵਧੀਆ। ਦੂਹਾ ਧਿਰਾਂ ਦੇ ਹਮਾਇਤੀ ਅਤੇ ਪ੍ਰਸ਼ੰਸਕ ਸਰਗਰਮ।

4.03, ਸ਼ਾਰਟ ਕਾਰਨਰ ਮੇਰਠ ਦੀ ਟੀਮ ਨੂੰ ਮਿਲ ਗਿਆ। ਗੱਲ ਨ ਬਣੀ। ਕੱਲੇ-ਕੱਲੇ ਦਰਸ਼ਕ ਨੂੰ ਤਕਲੀਫ਼ ਹੋ ਰਹੀ ਹੈ : ਚੱਲ ਅੱਗੇ, ਓਇ 7 ਨੰਬਰ ਕਿਥੇ ਹੈ ? ਓ ਲਾਦੇ, ਓ ਲਾਦੇ ! ਇਹ ਬਹੁਤ ਤੇਜ ਹੈ, ਰਹਿੰਦਾ ਈ ਗੋਲ ਦੇ ਉਪਰ ਹੈ !

ਲੜਾਈ ਫਸਵੀਂ !

4.06 ਤੇ ਸਾਡੀ ਟੀਮ ਮਸਾਂ ਬਚੀ। ਗੋਲ ਇਕਦਮ ਹੋਣ ਲਗਾ ਸੀ। ਇਕ ਮੇਰਠੀਆ ਭੁਆਂਟਣੀ ਖਾ ਡਿੱਗਿਆ। ਇੰਟਰਵਲ, ਬਿਨਾ ਜਿਤ ਹਾਰੋਂ।

ਕਾਲੀ ਤੇ ਹਰੀ ਵਰਦੀ ਵਾਲੇ ਬੈਂਡ ਬਾਜਾ ਗਰੁਪ ਦਾ ਸੰਗੀਤ ਮਈ ਚੱਕਰ। ਅਨਾਊਂਸਮੈਂਟ : ਮੈਦਾਨ ਵਿਚ ਕੋਈ ਦਰਸ਼ਕ ਨਾ ਆਵੇ। ਕੋਆਪਰੇਟ ਕਰੋ (ਮਿਲ ਵਰਤੋਂ ਦਿਓ)। ਮੇਰਠ ਵਾਲਿਆਂ ਦੁਆਲੇ ਹਮਾਇਤੀਆਂ ਦੀ ਤਕੜੀ ਭੀੜ। ਗੁਰੂ ਹਰੀ ਸਿੰਘ ਟੀਮ ਅਤੇ ਨਾਮਧਾਰੀ ਬਾਜ਼ਾਬਤਾ। ਠਾਕੁਰ ਜੀ ਦੋਵੇਂ ਪੂਰੀ ਤਰ੍ਹਾਂ ਧਿਆਨ ਕੇਂਦ੍ਰਤ।

4.13, ਕੁੜੀਆਂ ਵਲੋਂ ਰੰਗੀਨ ਗੁਬਾਰੇ ਛਡਣਾ।

4.15, ਪਾਸਾ ਬਦਲ। ਖੇਡ ਸ਼ੁਰੂ। ਇਕਵਾਰਗੀ ਬਾਂ, ਬਾਂ, ਇਕਵਾਰਗੀ ਚੁੱਪ।

ਨੁਕਤੇ ਤੇ ਨੁਕਤਾ। ਹੋਰ 3 ਮਿੰਟ ਤੇ ਮੇਰਠ ਵਾਲ-ਵਾਲ ਬਚਿਆ। 5 ਅਤੇ 7 ਮਿੰਟ ਤੇ ਫੇਰ ਬਚ ਗਿਆ, 18ਵੇਂ ਮਿੰਟ ਤੇ ਸਾਡੀ ਟੀਮ ਮਸਾਂ ਬਚੀ। ਸ਼ਾਰਟ ਕਾਰਨਰ 10 ਵੇਂ ਮਿੰਟ ਤੇ ਫਿਰ ਖ਼ਤਰਾ। ਸੀਟੀ ਤੇ ਸੀਟੀ। ਲੋਕ ਕਾਹਲੇ : ਕਿਸੇ ਨੂੰ ਤਾਂ (ਗੋਲ) ਹੋਵੇ !

ਇਕ ਗੋਲ ਕਿਸੇ ਨੂੰ ਵੀ ਹੋ ਗਿਆ, ਉਤਰੇਗਾ ਨਹੀਂ। ਸਭ ਦਰਸ਼ਕ ਡਾਢੇ ਤਣਾਅ ਵਿਚ। ਖਿਡਾਰੀ ਪੂਰੇ-ਪੂਰੇ ਸੁਚੇਤ ਹੋਕੇ ਜੂਝ ਰਹੇ। 4.25 ਤੇ ਜੈਕਾਰੇ। ਧਿਆਨ ਵੰਡ। ਸਰਗਰਮੀ ਹੋਰ ਵੀ। ਲੜਾਈ ਚੁੱਟਵੀਂ। 4.32 ਮੇਰਠ ਵਾਲਿਆਂ ਦੀ 'ਡੀ' ਵਿਚ ਗੇਂਦ ! ਗੋਲ ਬਚਾਅ। 4.33 ਤੇ ਨਾਮਧਾਰੀ ਬਮੁਸ਼ਕਲ ਬਚੇ। ਇਕ ਚਿਟ ਕਪੜੀਏ ਨੂੰ ਬਾਹਰ ਕੀਤਾ ਗਿਆ (ਹਾਕੀ ਮਾਰਨ ਤੋਂ) "ਦਾਲ ਮਸਾਲਿਆਂ ਵਾਲੇ" ਇਕ ਆਵਾਜ਼।

ਇਕ ਮੇਰਠੀਏ ਦੇ ਡਿਗਣ ਤੇ ਹੰਗਾਮਾ। ਰੌਲਾ ਰੱਪਾ। ਸਫ਼ੈਦ ਕਪੜਿਆਂ ਵਾਲੇ ਉਠ ਖਲੋਤੇ। 5 ਮਿੰਟ ਰਹਿੰਦਿਆਂ ਜਲ ਪੈਣ ਦੀ ਹਾਲਤ। ਪੁਲਿਸ ਮੁਦਾਖ਼ਲਤ। ਦੋਵੇਂ ਟੀਮਾਂ ਵਖ-ਵਖ ਰੈਫ਼ਰੀਆਂ ਪਾਸ। ਲੜਾਈ (ਝਗੜਾ) ਟਲ ਗਈ।

4.45 ਖੇਡ ਫਿਰ ਸ਼ੁਰੂ।

ਪਤਾ ਲਗਾ ਸ. ਬਲਦੇਵ ਸ਼ਿੰਘ ਚਾਨਾ ਨੂੰ ਕਿਸੇ ਨੇ ਗੁੱਸੇ ਵਿਚ, ਜਾਂ ਖੇਡ ਵਿਗਾੜਨ ਦੀ ਨੀਤ ਨਾਲ ਸ਼ਰਾਬ ਦੀ ਬੋਤਲ ਕੱਢ ਮਾਰੀ।

ਮੈਦਾਨ ਵਿਚ ਅਨ੍ਹੇਰਾ ਛਾ ਰਿਹਾ ਹੈ। ਇਕ ਮੇਰਠੀਆ ਜਾਣ ਕੇ ਡਿਗ ਪਿਆ। ਹੰਗਾਮਾ। ਪੈਨਲਟੀ ਕਾਰਨਰ ਮੇਰਠ ਦੇ ਪਾਸੇ ਨੂੰ। ਫਿਰ ਰੌਲਾ...ਸ਼ਾਰਟ ਕਾਰਨਰ ਤੇ ਫਿਰ ਤਣਾਉ।' ਕੜਿਕ। ਟੀਂ ਟੀਂ। ਫਿਰ ਚਲੋ। ਅੰਤਮ ਮਿੰਟ। ਨਾਮਧਾਰੀ ਫ਼ਿਰ ਬਚੇ।...ਮੇਰਠ ਵਾਲੇ ਵੀ ਗੋਲ ਹੋਣੋਂ ਬਚ ਨਿਕਲੇ !

4.50 ਸ਼ਾਮੀ ਖੇਡ ਸਮਾਪਤ। ਦੋਵੇਂ ਧਿਰਾਂ ਬਰਾਬਰ। ਇਨਾਮ ਵੰਡ ਚੀਫ਼ ਗੈਸਟ ਵਾਈ. ਬੀ. ਚੱਵਾਨ ਵਲੋਂ। ਦੋਹਾਂ ਟੀਮਾਂ ਦੇ ਕੈਪਟਨ ਸ੍ਰੀ ਚਵਾਨ ਕੋਲ। ਟਾਸ। ਸਤਿ ਸ੍ਰੀ ਅਕਾਲ (ਗੁਰੂ ਹਰੀ ਸਿੰਘ) ਨੂੰ ਜਿੱਤ। ਛਾਲਾਂ ! ਖੁਸ਼ੀਆਂ !!

ਗੁਰੂ ਹਰੀ ਸਿੰਘ ਮਹਾ ਵਿਦਿਆਲਾ ਨੂੰ ਗੋਲਡਨ ਕੱਪ।

ਟੀਮ ਕਪਤਾਨ ਨੂੰ ਕੱਪ।

ਗੋਲ ਕੀਪਰ ਨੂੰ ਕੱਪ।

ਸਾਰੇ ਬੱਚਿਆਂ ਨੂੰ ਕੱਪ; ਸਫੈਦ ਪਹਿਰਾਵੇ ਵਾਲੇ।

ਇਹੋ ਸਤਿਕਾਰ ਕ੍ਰਮਵਾਰ ਬੀ. ਏ. ਵੀ. ਮੇਰਠ ਦੀ ਟੀਮ ਨੂੰ...ਗੋਲਡਨ ਟ੍ਰਾਫ਼ੀ ਦੀ ਥਾਂ ਸਿਲਵਰ ਟ੍ਰਾਫ਼ੀ।

ਠਾਕਰਾਂ ਨੂੰ, ਪੰਥ ਨੂੰ, ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵਧਾਈਆਂ ਹੀ ਵਧਾਈਆਂ !!!

ਖੇਡ ਮੈਦਾਨ ਵਿਚ ਬੜਾ ਚਿਰ ਸਰਗਰਮੀ ਬਣੀ ਰਹੀ। ਸਾਡੇ ਖਿਡਾਰੀਆਂ ਕੱਪ ਚੁੱਕ, ਜਥਾ ਬਣਾ, ਮੈਦਾਨ ਦਾ ਚੱਕਰ ਲਾਇਆ। ਸਭ ਤੋਂ ਛੋਟੇ ਨੂੰ ਕਿਸੇ ਨੇ ਮੋਢੇ ਤੇ ਉਠਾ ਲਿਆ। ਨਾਅਰੇ : ਸਤਿਗੁਰੂ ਜਗਜੀਤ ਸਿੰਘ ਜੀ ਦੀ ਜੈ। ਨਾਮਧਾਰੀ ਪੰਥ

ਜ਼ਿੰਦਾਬਾਦ !! ਗੁਰੂ ਹਰੀ ਸਿੰਘ ਮਹਾ ਵਿਦਿਆਲਾ ਅਮਰ ਰਹੇ !!!

### ਵਿਸ਼ੇਸ਼ ਆਗ੍ਰਹਿ

ਘਰ ਆਉਂਦਿਆਂ ਨੂੰ (6.00 ਸ਼ਾਮ) ਸ. ਸਾਧੂ ਸਿੰਘ ਕਿਸਾਨ ਮਿਲਿਆ। ਉਸ ਨੇ ਆਗ੍ਰਹਿ ਕੀਤਾ ਕਿ ਮੈਂ 18 ਨਵੰਬਰ ਨੂੰ ਬੁੱਢੀ ਮਾੜੀ ਜ਼ਰੂਰ ਆਵਾਂ। ਸੰਤ ਤਰਨ ਸਿੰਘ ਵਹਿਮੀ ਦੀ ਯਾਦ ਵਿਚ ਹੋ ਰਹੇ ਕਵੀ ਦਰਬਾਰ ਵਿਚ ਹਾਜ਼ਰੀ ਲਾਜ਼ਮੀ ਹੈ।

ਕਿਸਾਨ ਨੇ ਇਹ ਵੀ ਦੱਸਿਆ ਕਿ ਸ੍ਰੀ ਸਤਿਗੁਰੂ ਜੀ 4.11.80 ਨੂੰ ਉਹਨਾਂ ਦੇ ਪਿੰਡ ਬੁਢੀ ਮਾੜੀ ਪਧਾਰੇ। ਉਹਨਾਂ ਦੇ ਘਰ ਸ੍ਰੀ ਚਰਨ ਪਾਏ। ਘੰਟਾ ਭਰ ਠਹਿਰੇ। ਲੰਗਰ ਕਿਸਾਨ ਵਲ ਸੀ, ਪਕਵਾਕੇ ਨਾਲ ਹੀ ਮਸਤਾਨ ਗੜ੍ਹ ਲੈ ਗਏ।

ਅਤੇ ਹੋਰ ਵੀ ਕਈ ਜ਼ਰੂਰੀ ਗੱਲਾਂ ਮੇਰੀਆਂ ਕਿਸਾਨ ਨਾਲ ਹੋਈਆਂ।

ਸ਼ਾਮਾਂ ਨੂੰ ਦਿੱਲੀ ਵਿਚ ਛਪਦੇ 'ਸਾਂਧਿਅ ਟਾਈਮਜ਼' ਨੇ ਅੱਜ ਦੀ ਹਾਕੀ ਫਾਈਨਲ ਬਾਰੇ ਰਿਪੋਰਟ ਦਿਤੀ। ਸਿਰ ਲੇਖ ਸੀ : ਬਾਲਕੋਂ ਕੇ ਬੀਚ ਸੰਘਰਸ਼ ਮਈ ਹਾਕੀ : ਨਹਿਰੂ ਫਾਈਨਲ।

## 16 ਨਵੰਬਰ 1980, ਐਤਵਾਰ
## ਨਵੀਂ ਦਿੱਲੀ

### ਲੈਗਜ਼ਿੰਗਟਨ ਦੇ ਦ੍ਰਿਸ਼

ਮੈਂ ਅਤੇ ਗੁਰਦੇਵ ਸਿੰਘ ਸਰੋਦ ਸ. ਸੁਰਿੰਦਰ ਸਿੰਘ ਮਨਚੰਦਾ ਦੇ ਕਰੋਲ ਬਾਗ ਵਾਲੇ ਦਫਤਰ ਗਏ ਤਾਂ ਉਹ ਅਗੇ ਦਿਲਰੁਬਾ ਵਜਾ ਰਿਹਾ ਸੀ। ਅਸੀਂ ਉਪਰਲੇ ਕਮਰੇ ਵਿਚ ਗਏ ਜਿਥੇ ਉਸਨੇ ਸਾਨੂੰ ਵੀਡੀਓ ਫਿਲਮ ਵਿਖਾਈ ਜਿਹੜੀ ਪਿਛਲੀ ਯੂਰਪ ਯਾਤਰਾ ਨਾਲ ਸੰਬੰਧਿਤ ਸੀ। ਇਸ ਵਿਚ ਅਮਰੀਕਾ ਦੀ ਸਟੇਟ ਕਿੰਟਕੀ ਵਿਚ ਇਕ ਸ਼ਹਿਰ ਲੈਗਜ਼ਿੰਗਟਨ ਦੇ ਅਨੇਕਾਂ ਦ੍ਰਿਸ਼ ਸਨ। ਏਥੇ ਸੇਠ ਤਰਲੋਕ ਸਿੰਘ ਦੇ ਸਪੁਤਰ ਸੋਹਣ ਸਿੰਘ ਤੇ ਬਲਦੇਵ ਸਿੰਘ ਰਿਹਾਇਸ਼ ਰਖਦੇ ਹਨ।

ਸੋਹਣ ਸਿੰਘ ਤਾਂ ਅਜ ਕਲ ਦਿੱਲੀ ਹੈ ਪਰ ਬਲਦੇਵ ਸਿੰਘ ਨੇ ਲੈਗਜ਼ਿੰਗਟਨ ਵਿਚ ਸਤਿਗੁਰੂ ਜੀ ਦੇ ਸੁਆਗਤ ਦਾ ਬਹੁਤ ਵਧੀਆ ਪ੍ਰਬੰਧ ਕੀਤਾ ਕਰਵਾਇਆ ਸੀ। ਸ਼ਹਿਰ ਦਾ ਮੇਅਰ ਆਪ ਜੀ ਨੂੰ ਏਅਰ ਪੋਰਟ ਤੇ ਲੈਣ ਆਇਆ, ਗਲ ਫੁੱਲ-ਹਾਰ ਪਹਿਨਾਏ ! ਨਾਲ ਬੈਠ ਕੇ ਫੋਟੋ ਲੁਹਾਈਆਂ। ਅਖਬਾਰਾਂ ਵਿਚ ਆਮਦ ਅਤੇ ਦੌਰੇ ਦੀ ਚਰਚਾ ਕੀਤੀ। ਮੇਅਰ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਤਿਕਾਰ ਵਜੋਂ ਲੈਗਜ਼ਿੰਗਟਨ ਸ਼ਹਿਰ ਦੀ ਚਾਬੀ ਸਤਿਗੁਰਾਂ ਨੂੰ ਭੇਟ ਕੀਤੀ।

ਸਤਿਗੁਰੂ ਜੀ ਦੇ ਇਕ ਸਟੱਡ ਫਾਰਮ ਵਿਚ ਚੋਖੀ ਦਿਲਚਸਪੀ ਵਖਾਈ।

### ਅਦੁਤੀ ਸਾਹਸ

ਪਰ ਸਵੀਡਨ ਦੇਸ਼ ਵਿਚ ਤਾਂ ਯਾਤਰਾ ਸਮੇਂ ਇਕ ਘਟਨਾ ਭਿਆਨਕਤਾ ਵਲੋਂ

ਚਰੰਮ ਸੀਮਾ ਤੇ ਸੀ। ਰਾਜਧਾਨੀ ਵਿਚੋਂ ਵਗਦੇ ਦਰਿਆ ਵਿਚ ਬੋਟਿੰਗ (ਨੌਕਾ ਚਾਲਕ) ਹੋ ਰਹੀ ਸੀ, ਜਾਂ ਮੋਟਰ ਕਿਸਤੀਆਂ ਵਿਚ ਜਲ-ਭਰਮਣ ਦਾ ਸੁਖ ਲਿਆ ਜਾ ਰਿਹਾ ਸੀ ਕਿ ਅਚਾਨਕ ਉਸ ਨੌਕਾ ਦੀ ਮੋਟਰ ਰੁਕ ਗਈ, ਜਿਸ ਵਿਚ ਸ੍ਰੀ ਮਾਤਾ ਜੀ, ਠਾਕੁਰ ਜੀ ਵੱਡੇ ਅਤੇ ਸੁਰਿੰਦਰ ਸਿੰਘ ਮਨਚੰਦਾ ਸਵਾਰ ਸਨ। ਦੂਜੀ ਮੋਟਰ ਬੋਟ ਵਿਚ ਸ੍ਰੀ ਸਤਿਗੁਰੂ ਜੀ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਸੈਰ ਕਰ ਰਹੇ ਸਨ। ਖ਼ਤਰਨਾਕ ਗੱਲ ਇਹ ਸੀ ਕਿ ਮਾਤਾ ਜੀ ਵਾਲੀ ਮੋਟਰ ਬੋਟ ਓਦੋਂ ਰੁਕ ਗਈ ਜਦੋਂ ਦਰਿਆ ਦਾ ਫਾਲ (ਝਰਨਾ, ਗਿਰਾਉ) ਅਜਲੋਂ ਨੇੜੇ ਸੀ। ਬਸ ਮਿੰਟ ਪੰਜ...ਜਾਂ ਜ਼ਿੰਦਗੀ ਜਾਂ ਮੌਤ ! ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਤੁਰਤ ਆਪਣੀ ਮੋਟਰ ਬੋਟ, ਰੁਕੀ ਹੋਈ ਮੋਟਰ ਬੋਟ ਨੇੜੇ ਲੈ ਆਂਦੀ। ਹੋਰ ਜਤਨ ਬੇਕਾਰ ਸਮਝ ਅਤੇ ਸਾਰਾ ਪਰਵਾਰ ਮੰਝਧਾਰ ਵਿਚ ਡਿਗਦਾ ਵੇਖ, ਬਿਨਾ ਘਬਰਾਹਟ ਪੂਰਬਾ ਨੂੰ ਕਿਹਾ : ਸਿਰੋਂ ਦਸਤਾਰ ਲਾਹ ਕੇ ਦੂਜੀ ਬੋਟ ਵਾਲਿਆਂ ਨੂੰ ਇਕ ਸਿਰਾ ਫੜਾਂਦੇ।

ਪੱਗ ਲਥੀ। ਦੂਜੀ ਬੋਟ (ਨੌਕਾ) ਵਾਲਿਆਂ ਨੂੰ ਫੜਾਈ, ਘੁੱਟ ਕੇ ਫੜੀ ਗਈ ਤੇ ਬੰਦ ਪਈ ਮੋਟਰ ਬੋਟ ਖ਼ਤਰੇ ਦੇ ਖੇਤਰ 'ਚੋਂ ਕੱਢ ਲੈ ਆਂਦੀ।

ਸਤਿਗੁਰੂ ਜੀ ਨੇ ਦੈਵੀ ਸ਼ਕਤੀ ਨਾ ਵਖਾ, ਵੈਸੇ ਹੀ ਸਭ ਨੂੰ ਬਚਾਅ ਲਿਆ। ਮੈਨੂੰ ਜੋ ਸ੍ਰੀ ਮਨਚੰਦਾ ਤੋਂ ਕਟਿੰਗ ਮਿਲੇ ਉਨ੍ਹਾਂ ਦੇ ਅਖਬਾਰਾਂ ਦੇ ਨਾਂ ਅਤੇ ਸਿਰ ਲੇਖ :

1. ਦੀ ਲੈਗਜ਼ਿੰਗਨ ਲੀਡਰ : 4 ਸਤੰਬਰ 1980, ਪਹਿਲੇ ਸਫ਼ੇ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮੁਸਕਰਾਂਦਿਆਂ ਦੀ ਫੋਟੋ : **Holy man comes to bles horse form,** 4 ਕਾਲਮੀ ਸੁਰਖੀ ਤੇ ਬਕਾਇਆ ਅੰਤਮ ਪੇਜ ਤੇ।

2. ਲੈਗਜ਼ਿੰਗਟਨ ਹੈਰਲਡ, 4 ਸਤੰਬਰ 80, 6 ਕਾਲਮਾਂ ਵਿਚ ਸਿਰਲੇਖ ਤੇ ਸਤਿਗੁਰੂ ਜੀ ਦੀ ਫੋਟੋ ਇਕ ਫਾਰਮ ਦੀ ਫੇਰੀ ਸਮੇਂ, ਨਾਲ ਸੇਠ ਤਰਲੋਕ ਸਿੰਘ, ਸੁਰਿੰਦਰ ਸਿੰਘ ਮਨਚੰਦਾ ਅਤੇ ਸੰਤ ਮਹਿੰਦਰ ਸਿੰਘ ਪੂਰਬਾ, ਸਿਰਲੇਖ : **Guru Vriaits Maddens, and tapie is horse** ਇਹਦਾ ਬਨਾਇਆ ਵੀ ਅੰਤਮ ਪੇਜ ਤੇ।

**18 ਨਵੰਬਰ 1980, ਮੰਗਲਵਾਰ,**
**ਬੁਢੀ ਮਾੜੀ (ਰਾਮਪੁਰ)**

## ਗੱਲ ਗੁਰੂ ਕੇ ਵੈਦ ਦੀ

ਪਿੰਡ ਬੁਢੀ ਮਾੜੀ ਪਹੁੰਚਣ ਲਈ ਸਫਰ ਕਰਨ ਲਗਾ ਤਾਂ ਸੰਤ ਨਗਰੋਂ ਮਸਤਾਨ ਗੜ੍ਹ ਵਲ ਜਾਂਦੀ ਸੜਕ ਤੇ ਇਕ ਹਵੇਲੀ ਜਮਾ ਘਰ ਵਿਚ ਵੈਦ ਗੁਰਦੇਵ ਸਿੰਘ ਨਜ਼ਰ ਪੈ ਗਿਆ। ਮਿਲਣ ਤੇ ਉਸਨੇ ਦੱਸਿਆ ਕਿ ਉਹ ਭੈਣੀ ਸਾਹਿਬ ਤੋਂ ਆਪਣੇ ਪਰਵਾਰ ਸਮੇਤ, ਏਥੇ, ਅਪਣੇ ਘਰ ਆ ਗਿਆ ਹੈ। ਕਾਰਨ ਕਿ ਭੈਣੀ ਸਾਹਿਬ ਦੇ ਪ੍ਰਬੰਧਕ ਜਥੇਦਾਰ ਨੇ ਉਹਦੇ ਵੱਡੇ ਲੜਕੇ ਤੇ ਥਾਂਦਰੀ ਸੁੱਟ ਉਸ ਨੂੰ ਡਰਾਇਆ। ਇਹ

ਤੇ ਉਸਨੂੰ ਬਹੁਤ ਕ੍ਰੋਧ ਆਇਆ।

ਪਿਛਲੇ ਦਿਨੀਂ ਸਤਿਗੁਰੂ ਜੀ ਦੇ ਆਉਣ ਤੇ ਉਹਦੀ ਸ਼ਕਾਇਤ ਕੀਤੀ ਗਈ। ਸਤਿਗੁਰਾਂ ਉਸਨੂੰ ਸੰਤ ਨਗਰ ਚਲੇ ਜਾਣ ਦਾ ਖੁਸ਼ੀਆਂ ਸਮੇਤ ਹੁਕਮ ਦਿਤਾ। ਪ੍ਰਬੰਧਕ ਦੀ ਸ਼ਕਾਇਤ ਨੂੰ ਫਲ ਲਾ ਦਿਤਾ ਅਤੇ ਵੈਦ ਦੇ ਪ੍ਰੇਮ ਨੂੰ ਸਨਮਾਨਿਆ। ਸੋ ਨਵੀਂ ਪਲੈਨਿੰਗ ਕਰਦਾ ਮੇਰਾ ਮਿਤਰ ਵੈਦ ਗੁਰਦੇਵ ਸਿੰਘ ਕੱਲ੍ਹ ਦਾ ਸੰਤ ਨਗਰ ਆਇਆ ਹੋਇਆ ਹੈ। ਉਸਨੂੰ ਸਤਿਗੁਰੂ ਜੀ ਦੇ ਪਿਆਰ ਦਾ ਆਧਾਰ ਹੈ ਕੋਈ ਸ਼ਕਾਇਤ ਨਹੀਂ।

## ਬੁਢੀ ਮਾੜੀ ਵਿਚ ਵਹਿਮੀ ਜੀ ਦੀ ਯਾਦ

ਦੁਪਹਿਰ ਤਕ ਮੈਂ ਬੁਢੀ ਮਾੜੀ ਪਹੁੰਚ ਗਿਆ। ਸਾਧੂ ਸਿੰਘ ਕਿਸਾਨ ਨੇ ਦੱਸਿਆ ਕਿ ਪਰਵਾਰਕ ਏਕਤਾ ਬਣਾਈ ਰਖਣ ਵਾਸਤੇ ਹੀ ਉਹ 'ਕਵੀ ਦਰਬਾਰ' ਵਿਚ ਭਾਈਵਾਲ ਹੈ। ਛੋਟੇ ਭਰਾ ਨੂੰ ਕਵੀ ਦਰਬਾਰ ਵਿਚ ਭਾਈਵਾਲੀ ਇਕਰਾਰ ਕੇ ਹੀ, ਉਸਨੂੰ ਬਰਸੀ ਸਮੇਂ ਨਾਲ ਰਖਿਆ ਸੀ।

## ਕਵੀ ਦਰਬਾਰ

ਰਾਤੀਂ 8 ਤੋਂ 1 ਵਜੇ ਤਕ ਕਵੀ ਦਰਬਾਰ ਹੋਇਆ। ਦੁਆਲੇ ਦੇ ਪਿੰਡਾਂ ਵਿਚ ਪ੍ਰਾਪੇਗੰਡਾ ਬਹੁਤ ਕੀਤਾ ਗਿਆ। ਦਿਨੇ ਕਿਸਾਨ ਝੋਨੇ ਦੀ ਕਟਾਈ, ਮੰਡੀ ਸੁਟਵਾਈ ਅਤੇ ਹਾੜੀ ਦੀ ਬਿਆਈ ਵਿਚ ਰੁਝੇ ਹੋਣ ਕਾਰਨ, ਪ੍ਰੋਗਰਾਮ ਰਾਤ ਨੂੰ ਰਖਿਆ। ਪ੍ਰਾਪੇਗੰਡਾ ਦੇ ਪ੍ਰਭਾਵ ਨਾਲ ਲੋਕੀਂ ਰਾਤੀਂ ਵਾ ਠੱਕੇ ਦੀ ਪ੍ਰਵਾਹ ਕੀਤੇ ਬਿਨਾ ਵਡੀ ਗਿਣਤੀ ਵਿਚ ਬੁੱਢੀਮਾੜੀ ਵਿਖੇ ਪਹੁੰਚੇ। ਹਾਜ਼ਰੀ ਹਜ਼ਾਰ ਦੇ ਲਾਗੇ ਸੀ। ਕਵੀ ਦਰਬਾਰ ਬੜੀ ਸ਼ਾਨ ਨਾਲ ਹੋਇਆ।

ਹੇਠ ਲਿਖੇ 23 ਕਵੀਆਂ ਇਸ ਵਿਚ ਭਾਗ ਲਿਆ :

ਸੰਤ ਨਗਰ ਦੇ ਕਵੀ : ਜੁਗਿੰਦਰ ਸਿੰਘ ਮੁਕਤਾ, ਗੁਰਮੇਲ ਸਿੰਘ ਧੰਜਲ, ਸੰਤੋਖ ਸਿੰਘ ਸਾਜਨ, ਹਰਭਜਨ ਸਿੰਘ ਪਰਵਾਨਾ, ਗੁਰਦਿਆਲ ਸਿੰਘ ਪ੍ਰੀਤ, ਸਵਰਨ ਸਿੰਘ ਚੀਮਾ। ਬੁਢੀ ਮਾੜੀ : ਮਲੂਕ ਸਿੰਘ, ਗੁਰਮੁਖ ਸਿੰਘ (ਵਹਿਮੀ ਸਪੁਤਰ), ਜੀਵਨ ਨਗਰ : ਮਾ: ਹਰਸਾ ਸਿੰਘ, ਰਵਿੰਦਰ ਸਿੰਘ। ਅੰਮ੍ਰਿਤਸਰ ਕਲਾਂ : ਮਾ: ਅਮਰੀਕ ਸਿੰਘ, ਮਾ: ਮਹਿਲ ਸਿੰਘ, ਮਾਨ ਸਿੰਘ, ਗੁਰਬਖਸ਼ ਸਿੰਘ ਰਾਮਪੁਰੀ, ਗੁਰਦੇਵ ਸਿੰਘ ਕੋਇਲ ਜਲੰਧਰ, ਹਰਨੇਕ ਸਿੰਘ ਮੁਸਾਫਿਰ, ਸੰਤ ਰਾਮ ਉਦਾਸੀ ਬਰਨਾਲਾ, ਹਰੀ ਸਿੰਘ ਦਿਲਬਰ ਸਰਸਾ, ਸੁਰਿੰਦਰ ਸੁਮਨ ਦਿੱਲੀ, ਹਰਭਜਨ ਸਿੰਘ ਰੈਣੂ, ਜਗਰਾਜ ਸਿੰਘ ਧੌਲਾ, ਅਤੇ ਦੀਪਕ ਜੈਤੋਈ। ਉਪ੍ਰੋਕਤ ਵਿਚ ਬਹੁਤੇ ਕਵੀ ਨਾਮਧਾਰੀ ਸਾਹਿਤ ਸਭਾ ਦੇ ਸਨ।

ਕਵਿਤਾ ਦੋ ਪਰਕਾਰ ਦੀ ਸੀ, ਇਨਕਲਾਬੀ ਝੁਕਾਅ ਵਾਲੀ, ਤੇ ਧਰਮ ਸੰਬੰਧਤ। ਕਵੀ ਦਰਬਾਰ ਦਾ ਪ੍ਰਧਾਨ ਬਜ਼ੁਰਗ ਕਵੀ ਸੰਤ ਬਿਸ਼ਨ ਸਿੰਘ ਨੰਗਲ, ਅਤੇ ਮੰਚ ਸਕੱਤਰ ਪ੍ਰੀਤਮ ਸਿੰਘ ਕਵੀ ਸੀ। ਕਵਿਤਾਵਾਂ ਵਿਚ ਨਾਮਧਾਰੀ ਸਾਹਿਤ ਸਭਾ ਦੇ ਕਵੀ ਔਢੇ

ਰਹੇ। ਦੀਪਕ ਜੈਤੋਈ ਦਾ ਕਥਨ ਸਰਲ, ਸੁਚੇਤ ਅਤੇ ਪ੍ਰੇਰਕ ਸੀ। ਉਦਾਸੀ ਦੀ ਆਵਾਜ਼ ਕਿਰਚ ਵਾਂਗ ਅਸਮਾਨ ਨੂੰ ਉਠਦੀ ਸੀ ਤੇ ਫਿਰ ਮਿਆਨ ਵਿਚ ਵੜਨ ਵਾਂਗ ਸ਼ਾਂਤ ਹੋ ਜਾਂਦੀ। ਰਸ ਭਰੀ ਆਵਾਜ਼ ਕੋਇਲ ਦੀ। ਸੰਗੀਤ ਸੂਝ ਅਤੇ ਸੂਹਜ ਰਖਦੀ ਸੁਮਨ ਦੀ ਅਤੇ ਛਾ ਜਾਣ ਵਾਲੀ ਜਗਰਾਜ ਧੌਲਾ ਦੀ। ਛੇੜ-ਛਾੜ ਤੇ ਵਿਅੰਗ ਭਰੀ ਕਵਿਤਾ ਦਿਲਬਰ ਦੀ। ਨਾਮਧਾਰੀ ਕਵੀਆਂ ਦੀ ਕਵਿਤਾ ਸਰਲ, ਸਪਸ਼ਟ, ਧਾਰਮਕ ਜਾਂ ਦੇਸ਼ ਭਗਤਕ ਸੀ।

## 19 ਨਵੰਬਰ 1980, ਬੁਧਵਾਰ
## ਸੰਤ ਨਗਰ (ਸਰਸਾ)

ਅੱਜ ਸਵੇਰੇ ਸੰਤ ਨਗਰ ਆਇਆ ਤਾਂ ਸੰਤ ਬਲਵਿੰਦਰ ਸਿੰਘ ਬਾਜਵਾ ਤੋਂ ਪਤਾ ਲਗਾ ਕਿ ਸੱਚੇ ਪਾਤਸ਼ਾਹ ਜੀ 20.11.80 ਨੂੰ ਮਸਤਾਨ ਗੜ੍ਹ ਆ ਰਹੇ ਹਨ। ਲੰਗਰ ਜੀਵਨ ਨਗਰ ਛਕਣਗੇ। 21 ਨੂੰ ਦੱਬ ਵਾਲੀ, 22 ਨੂੰ ਗੁਰੂ ਨਾਨਕ ਪਰਬ ਤੇ ਹਰੀ ਪੁਰੇ ਵਡ ਤੀਰਥ ਤੇ ਦਰਸ਼ਨ ਦੇਣਗੇ ਅਤੇ 23 ਅਤੇ 24 ਨਵੰਬਰ ਨੂੰ ਫਾਜ਼ਲਕਾ ਵਾਲੇ ਸਿੰਘਾਂ ਦੀ ਅਰਜ਼ ਤੇ ਫਾਜ਼ਲਕਾ ਪਧਾਰਨਗੇ। ਅੱਜ ਉਹ ਮੰਡੀ ਮਨਾਲੀ ਵਲੋਂ ਆਕੇ ਦਿੱਲੀ ਵਿਖੇ ਲੰਗਰ ਛਕਣਗੇ। ਅੱਜ ਰਾਤ ਨੂੰ ਕਿਸੇ ਵੇਲੇ ਵੀ ਮਸਤਾਨਗੜ੍ਹ ਪਹੁੰਚਣ ਦੀ ਸੰਭਾਵਨਾ ਹੈ।

ਇਹ ਸੋਚ ਕੇ ਕਿ ਨੇੜੇ ਆਇਆ ਗੁਰੂ ਕੇ ਦਰਸ਼ਨ ਕਰੀ ਹੀ ਜਾਵਾਂ ਅਤੇ ਕੰਮ ਮੈਂ ਏਸ ਇਲਾਕੇ ਦਾ ਲਭ ਲਿਆ ਕਿ ਕਰੀ ਵਾਲੇ ਜਾ ਕੇ ਸੰਤ ਗੁਰਮੁਖ ਸਿੰਘ ਝੱਬਰ ਨਾਲ ਮੁਲਾਕਾਤ ਕਰ ਲਵਾਂ। ਬਾਵਾ ਨਿਰੰਜਨ ਸਿੰਘ ਨਾਲ ਵੀ ਸਨੇਹ ਸਾਂਝਾ ਕਰ ਆਵਾਂ? ਮੈਂ ਵੈਦ ਗੁਰਦੇਵ ਸਿੰਘ ਨੂੰ ਨਾਲ ਲੈ ਕੇ ਕਰੀ ਵਾਲੇ ਉਪਰੋਕਤ ਦੋਹਾਂ ਨੂੰ ਮਿਲਣ ਚਲਾ ਗਿਆ। ਸਬਬ ਅਜਿਹਾ ਬਣਿਆਂ ਕਿ ਨਾ ਤਾਂ ਸੰਤ ਗੁਰਮੁਖ ਸਿੰਘ ਝਬਰ ਅਤੇ ਨਾ ਹੀ ਬਾਵਾ ਜੀ ਘਰ ਮਿਲੇ।

ਫਿਰ ਖਾਨਦਾਨੀ ਨਾਮਧਾਰੀਆਂ ਸੰਤ ਤਾਰਾ ਸਿੰਘ ਪਾਜੀ ਤੇ ਆਪਣੇ ਪਿੰਡ ਦੇ ਕਰੀ ਵਾਲੇ ਰਹਿੰਦੇ ਸੰਤ ਹਰਨਾਮ ਸਿੰਘ ਕੂਕਾ ਡਫਰਕੇ ਅਤੇ ਕੂਕਿਆਂ 'ਚੋਂ ਹੀ ਸੰਤ ਤਾਬਾ ਸਿੰਘ ਦੇ ਲੜਕੇ ਧਿਆਨ ਸਿੰਘ ਨੂੰ ਮਿਲਣ ਦਾ ਅਵਸਰ ਬਣ ਗਿਆ। ਮੈਂ ਇਕ ਕੈਸੇਟ ਕੂਕਾ ਹਰਨਾਮ ਸਿੰਘ ਡਫਰਕੇ ਤੋਂ ਪੁਰਾਣੇ ਸਮੇਂ ਦੇ ਸਿਖਾਂ ਬਾਰੇ ਜਾਣਕਾਰੀ ਲੈਂਦਿਆਂ ਮੁਕੰਮਲ ਕੀਤੀ।

ਰਾਤ ਫਿਰ ਸੰਤ ਰਣਜੀਤ ਸਿੰਘ ਬਾਜਵੇ ਘਰ ਸੰਤ ਨਗਰ ਆ ਕਟੀ।

## 20 ਨਵੰਬਰ 1980, ਵੀਰਵਾਰ
## ਮਸਤਾਨ ਗੜ੍ਹ

### ਗੁਰੂ ਦਰਸ਼ਨ

71 ਸਾਲਾ ਬੁੱਢਾ ਪ੍ਰੀਤਮ ਸਿੰਘ ਕਵੀ ਵੈਦ ਗੁਰਦੇਵ ਸਿੰਘ ਦੇ ਸਾਈਕਲ

ਅਗੇ ਬੈਠ ਕੇ ਮਸਤਾਨ ਗੜ੍ਹ ਪਹੁੰਚ ਗਿਆ ।

ਸਾਡੇ ਜਾਂਦਿਆਂ ਦੀਨ ਦਿਆਲ ਸਤਿਗੁਰੂ ਜਗਜੀਤ ਸਿੰਘ ਜੀ ਮਸਤਾਨ ਗੜ੍ਹ ਕੋਠੀਓਂ ਨਿਕਲ ਸ੍ਰੀ ਮਾਤਾ ਚੰਦ ਕੌਰ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਪੂਰਨ ਸਿੰਘ, ਸੰਤ ਸੁਖਦੇਵ ਸਿੰਘ ਭੰਗੂਰ, ਸੰਤ ਸੇਵਾ ਸਿੰਘ, ਸੰਤ ਦਿਆਲ ਸਿੰਘ ਮੁੱਠੜਾ, ਸ. ਹਰਭਜਨ ਸਿੰਘ ਚੰਡੀਗੜ੍ਹ, ਅਵਤਾਰ ਸਿੰਘ-ਦਰਸ਼ਨ ਸਿੰਘ-ਸਰਦਾਰ ਸਿੰਘ ਤੇ ਹਰਦਿਆਲ ਸਿੰਘ (ਚਾਰੇ ਸੰਤ ਪੂਰਨ ਸਿੰਘ ਦੇ ਸਪੁਤਰ) ਤੇ ਕੁਛ ਹੋਰ ਸਰੀਰਾਂ ਨਾਲ ਖੇਤਾਂ ਵਲ ਫੇਰਾ ਮਾਰਨ ਨਿਕਲੇ । ਸੜਕ ਤੇ ਸਿੱਧੇ ਆ ਰਹੇ, ਸਫੈਦਿਆਂ ਦੇ ਬੂਟਿਆਂ ਦਾ ਹਾਲ ਚਾਲ ਪਤਾ ਕਰਨਾ ਚਾਹੁੰਦੇ ਸਨ ।

ਸਾਨੂੰ ਵੇਖ, ਸਾਡੀ ਨਮਸਕਾਰ ਪਰਵਾਨ ਕਰਨ ਲਈ ਸਤਿਗੁਰੂ ਜੀ ਰੁਕ ਗਏ । ਸੂਰਜ ਦੀ ਪਿਆਰੀ-ਪਿਆਰੀ ਧੁਪ ਸਭ ਸਰੀਰਾਂ ਨੂੰ ਨਿੱਘ ਪੁਚਾ ਰਹੀ ਸੀ । ਸਤਿਗੁਰੂ ਜੀ ਨੇ ਤੁਰਤ ਵੈਦ ਗੁਰਦੇਵ ਸਿੰਘ ਨੂੰ ਪੁਛਿਆ : ਗੁਰਦੇਵ ਸਿੰਘ ਅਜ ਕਲ ਕਸਤੂਰੀ ਦਾ ਕੀ ਭਾ ਹੈ ?

"ਜੀ 3000/- ਪ੍ਰਤੀ ਤੋਲਾ ।"

"ਤਾਂ ਫ਼ਿਰ ਪੂਰਬੇ ਤੋਂ ਰਕਮ ਲੈ ਕੇ ਅੰਮ੍ਰਿਤਸਰ ਜਾਹ । ਓਥੋਂ ਹੀ ਵਧੀਆ ਮਿਲੇਗੀ, ਇਹ ਖਰੀਦ ਕੇ ਦਿੱਲੀ ਸੇਠ ਤਰਲੋਕ ਸਿੰਘ ਨੂੰ ਦੇ ਆਵੀਂ ।"

"ਸਤਿ ਬਚਨ ਜੀ ।"

ਵੈਦ ਗੁਰਦੇਵ ਸਿੰਘ ਨੂੰ ਗੁਰੂ ਨਾਲ ਪਿਆਰ ਦਾ ਨਜ਼ਾਰਾ ਆ ਗਿਆ । ਘਰ ਬਾਟ ਭੁੱਲ ਗਿਆ, ਹੁਕਮ ਯਾਦ ਰਹਿ ਗਿਆ ।

### ਸਫ਼ੈਦਿਆਂ ਵਿਚਾਲੇ

ਏਥੇ ਹੀ ਚਲਦਿਆਂ ਨੂੰ ਅੱਗੋਂ, ਸ. ਨਰਿੰਦਰ ਸਿੰਘ ਬਾਜਵਾ ਦੀ ਪਤਨੀ ਬੀਬੀ ਸੁਖਵਿੰਦਰ ਕੌਰ ਮਾਤਾ ਜੀ ਨਾਲ ਆ ਰਲੀ । ਸਫ਼ੈਦਿਆਂ ਦੀ ਨਰਸਰੀ ਪਾਸ ਆਪੜੇ ਤਾਂ ਬੜੇ ਗਹੁ ਨਾਲ ਪਲਾਸਟਿਕ ਦੇ ਥੈਲੇ ਗਮਲਿਆਂ ਵਿਚ ਹਜ਼ਾਰਾਂ ਸਫ਼ੈਦਿਆਂ ਨੂੰ ਤਕ ਆਪ ਪ੍ਰਸੰਨ ਹੋ ਉਠੇ । ਸਫ਼ੈਦਿਆਂ ਦੀਆਂ ਕੋਮਲ ਕੋਂਪਲਾਂ ਆਪਣੇ ਦਿਲਦਾਰ ਵਲ ਦੇਖ ਮੁਸਕਾ ਪਈਆਂ ਅਤੇ ਡੋਲਣ ਲਗੀਆਂ, ਰਾਖਹੁ ਪ੍ਰਭੂ ! ਰਾਖਹੁ ਪ੍ਰਭੂ !!

ਆਪ ਜੀ ਨੇ ਮੈਨੂੰ ਮਾਣ ਦਿਤਾ, ਦੱਸਿਆ : ਕਿੰਨੀ ਮਿਹਨਤ ਨਾਲ ਪਨੀਰੀ ਤਿਆਰ ਕਰਵਾਕੇ ਬੂਟੇ ਲਗਵਾਏ ਜਾ ਰਹੇ ਹਨ । ਸਤਿਗੁਰੂ ਜੀ ਦਾ ਵਿਚਾਰ ਦੋ ਲਖ ਸਫ਼ੈਦਾ ਲਗਵਾਣ ਦਾ ਹੈ । ਕੁਛ ਖੇਤਾਂ ਵਿਚ ਸਫ਼ੈਦਾ ਡੇਢ ਸਾਲ ਦਾ ਹੋ ਗਿਆ ਸੀ । ਬੂਟਿਆਂ ਦੇ ਕੱਦ ਕਾਠ ਦੇ ਅੰਤਰ ਨੂੰ ਵੇਖ, ਕਾਰਨ ਵਿਚਾਰੇ ਜਾ ਰਹੇ ਸਨ ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਕਿਸੇ ਤਕੜੇ ਕਾਰੋਬਾਰੀ ਨੇ ਸਾਡਾ ਇਹ ਬੂਟਿਆਂ ਵਾਲਾ ਉੱਦਮ ਵੇਖਕੇ ਆਖਿਆ ਸੀ, ਹੋਰ ਚਹੁੰ ਸਾਲਾਂ ਨੂੰ ਜਦੋਂ ਪੰਜਾਬ ਅਤੇ ਹਰਿਆਣੇ ਵਿਚ ਕਾਗਜ਼ ਬਣਾਨ ਦੇ ਕਾਰਖਾਨੇ ਲਗੇ, ਇਹਨਾਂ ਸਫ਼ੈਦਿਆਂ ਦੀ ਕੀਮਤ ਇਕਦਮ ਦੁੱਗਣੀ ਹੋ ਜਾਵੇਗੀ ।

ਕਣਕ ਦੇ ਖੇਤਾਂ ਵਲ ਧਿਆਨ ਮਾਰਦੇ ਹੋਇਆਂ ਸਤਿਗੁਰੂ ਜੀ ਸੰਬੰਧਤ ਸ਼ਰੀਰਾਂ ਨੂੰ

ਖੇਤਾਂ ਦੀਆਂ ਵੱਟਾਂ ਸਿੱਧੀਆਂ ਪਾਉਣ, ਕਰਨ ਤੇ ਰੱਖਣ ਵਾਸਤੇ ਹਦਾਇਤਾਂ ਦੇ ਰਹੇ ਸਨ ।

ਕਾਰ ਵਾਲਾ ਗੁਰਮੁਖ ਸਿੰਘ ਸਤਿਗੁਰੂ ਜੀ ਦੀ ਸਹੂਲਤ ਨੂੰ ਮੁਖ ਰਖ ਨਵੀਂ ਕਾਰ ਨੂੰ ਕਦੇ ਅੱਗੇ ਲਿਜਾਂਦਾ ਕਦੇ ਪਿੱਛੇ । ਅੰਤ, ਸਤਿਗੁਰਾਂ ਦਾ ਮੂਡ ਤੁਰਨ ਫਿਰਨ ਵਾਲਾ ਵੇਖ ਹਾਹ ਕੋਠੀ ਵਿਚ ਲੈ ਗਿਆ ।

ਅਜੇ ਸਫ਼ੈਦਿਆਂ ਦਾ ਨਿਰੀਖਣ ਹੋ ਰਿਹਾ ਸੀ ਕਿ ਕਿਸੇ ਦੇ ਮੋਟਰ ਸਾਈਕਲ ਦੇ ਪਿਛੇ ਬੈਠਾ ਨੰਬਹਦਾਰ ਅਮਰ ਸਿੰਘ ਵੀ ਸੇਵਾ ਵਿਚ ਆਣ ਉਤਰਿਆ । ਸਤਿਗੁਰੂ ਜੀ ਅਨੇਕ ਪਰਕਾਰ ਦੇ ਬਚਨ ਕਰਦੇ ਨਾਲ ਨਾਲ ਖੇਤਾਂ ਬਾਰੇ ਜਾਣਕਾਰੀ ਵੀ ਲੈਂਦੇ ਰਹੇ ਸਨ ।

### ਅੱਜ ਜਨਮ ਦਿਨ

ਅੰਗਰੇਜ਼ੀ ਤਾਰੀਖ਼ ਅਨੁਸਾਰ ਸਤਿਗੁਰੂ ਜੀ ਦਾ ਅਜ ਜਨਮ ਦਿਨ ਹੈ । ਅੱਜ ਆਪ ਜੀ 60 ਸਾਲ ਦੇ ਹੋ ਗਏ ਹਨ, 61 ਵਾਂ ਲੱਗ ਗਿਆ ਹੈ । ਮੈਂ ਬਹੁਤ ਵਾਰ ਸੋਚਿਆ ਕਿ ਵਧਾਈ ਦਿਆਂ, ਜਨਮ ਦਿਨ ਮੁਬਾਰਕ ਆਖਾਂ, ਪਰ ਗੱਲ ਵੇਲੇ ਸਿਰ ਯਾਦ ਨਹੀਂ ਆਈ । ਸਤਿਗੁਰੂ ਜੀ ਨੇ ਮੈਨੂੰ ਆਖਿਆ : ਮੈਂ ਕੱਲ੍ਹ ਦਿੱਲੀ ਚੇਤੇ ਕਰ ਰਿਹਾ ਸਾਂ ਕਿ ਕਵੀ ਹੁਰੀਂ ਕਿਉਂ ਨਹੀਂ ਆਏ । ਤੁਹਾਡਾ ਲੜਕਾ ਕਹਿੰਦਾ ਸੀ ਪਿਤਾ ਜੀ ਜ਼ਰੂਰ ਪਹੁੰਚਣਗੇ ਅੱਜ । ਪਰ ਮੈਂ ਉਸਨੂੰ ਕਿਹਾ ਕਿ ਜੇ ਤੇਰੇ ਪਿਤਾ ਜੀ ਨੂੰ ਮੇਰੇ ਜੀਵਨ ਨਗਰ ਆਉਣ ਦਾ ਪਤਾ ਲਗ ਗਿਆ ਤਾਂ ਉਹ ਦਿੱਲੀ ਵਾਸਤੇ ਨਹੀਂ ਚਲਣਗੇ, ਉਡੀਕਣਗੇ ।

### ਉਸਤਾਦ ਅਮਜਦ ਦੀ ਯਾਦ

ਫਿਰ ਫ਼ਰਮਾਇਆ : 18.11.80 ਦੀ ਰਾਤ ਨੂੰ ਭੈਣੀ ਸਾਹਿਬੋਂ ਦਿੱਲੀ ਵਾਸਤੇ ਚਲੇ ਸਾਂ । ਮੰਡੀ-ਮਨਾਲੀ ਗਏ ਹੀ ਨਹੀਂ । 19.11.80 ਨੂੰ ਸਵੇਰੇ 9 ਵਜੇ ਖਾਂ ਸਾਹਿਬ (ਅਮਜਦ ਅਲੀ) ਨੂੰ ਫੋਨ ਕੀਤਾ । ਮੇਰੀ ਆਵਾਜ਼ ਸੁਣਕੇ ਕਹਿਣ ਲਗੇ, ਬਹੁਤ ਮੁਦੱਤ ਬਾਅਦ ਆਪ ਕੀ ਆਵਾਜ਼ ਕਾਨੋਂ ਮੇਂ ਪੜੀ ਹੈ । ਫੋਨ ਸੇ ਕਭੀ ਬਾਤ ਨਹੀਂ ਹੁਈ । ਮੈਂ ਕਿਹਾ, ਜੇ ਕੋਈ ਹੋਰ ਰੁਝੇਵਾਂ ਨ ਹੋਵੇ ਤਾਂ ਕੋਠੀ ਆ ਜਾਓ । "ਜੈਸੀ ਆਪ ਕੀ ਆਗਿਆ, ਜਹਾ ਚਾਹੇਂ ਆ ਸਕਤਾ ਹੂੰ" ਉਨ੍ਹਾਂ ਕਿਹਾ । "ਜੇ ਸਰੋਦ ਵੀ ਨਾਲ ਆ ਜਾਵੇ ਤਾਂ..." ਮੈਂ ਕਿਹਾ । "ਵੁਹ ਭੀ ਜ਼ਰੂਰ ਆਏਗੀ ।"

ਲੰਗਰ ਪਾਣੀ ਹਰਵਿੰਦਰ ਸਿੰਘ ਵਲ ਸੀ । ਸੋਖੀ ਸਾਹਿਬ ਨੂੰ ਕੇ-17 ਵਿਚ ਹੀ ਬੁਲਾ ਲਿਆ ਗਿਆ ।

ਸਤਿਗੁਰਾਂ ਦੱਸਿਆ : ਲੰਗਰ ਪਾਣੀ ਅਸਾਂ ਪਹਿਲਾਂ ਛਕ ਲਿਆ । 11 ਤੋਂ 12.45 ਦੁਪਹਿਰ ਤਕ ਸਰੋਦ ਵਾਦਨ ਚੱਲਿਆ । ਪਹਿਲਾਂ ਜੌਨਪੁਰੀ ਸੁਣਾਂ ਦਿਆਂ ਖਾਂ ਸਾਹਿਬ ਨੇ ਕਿਹਾ, "ਮੈਂ ਯਿਹ ਸਟੇਜ ਪਰ ਕਭੀ ਨਹੀਂ ਬਜਾਤਾ ਹੂੰ, ਆਪ ਕੀ ਨਜ਼ਰ ਕਰ ਰਹਾ ਹੂੰ ।" ਫਿਰ ਭੂਪਾਲੀ ਸੁਣਾਇਆ । ਅਤੇ, ਜਦੋਂ ਅਸੀਂ ਸੁਣਨ ਸੁਣਾਣੋਂ ਹਟਣ ਲਗੇ ਤਾਂ ਖਾਂ ਸਾਹਿਬ ਨੇ ਕਿਹਾ, "ਆਜ ਕੇ ਦਿਨ ਮੈਂ ਸਰੋਦ ਬਜਾਤਾ

ਨਹੀਂ ਹੂੰ। ਮੁਹੱਰਮ ਕਾ ਦਿਨ ਹੈ, ਲੇਕਿਨ ਆਪ ਕਾ ਹੁਕਮ ਟਾਲਾ ਨਹੀਂ ਜਾ ਸਕਾ।" ਸਤਿਗੁਰਾਂ ਮੈਨੂੰ ਮਾਣ ਦੇਣ ਲਈ ਬਚਨ ਕੀਤਾ : ਤੁਸੀਂ ਕਈ ਵਾਰ ਯਾਦ ਆਏ, ਪਰ ਪਤਾ ਸੀ ਕਿ ਤੁਸੀਂ ਜੀਵਨ ਨਗਰ ਹੀ ਉਡੀਕ ਕਰੋਗੇ ਮੇਰੀ।

## ਸਫ਼ੈਦਿਆਂ ਬਾਰੇ

ਸਫ਼ੈਦਿਆਂ ਦੀਆਂ ਕਤਾਰਾਂ ਵੇਖ ਜ਼ਿਮੇਵਾਰ ਸਿੰਘਾਂ ਨੂੰ ਹਦਾਇਤ ਕੀਤੀ : ਹੁਣ ਤੋਂ ਜੋ ਬਿਜਾਈ ਹੋਵੇ ਉਸਦੀਆਂ ਕਤਾਰਾਂ ਦੀ ਸੇਧ ਚੜ੍ਹਦੇ ਸੂਰਜ ਵਲ ਰਖੀ ਜਾਵੇ ਤਾਕਿ ਸੂਰਜ ਦੀ ਧੁਪ ਸਾਰੇ ਪੌਦਿਆਂ ਤੇ ਤਣਿਆਂ ਤਕ ਪੈਂਦੀ ਰਹੇ। ਜਿਹੜੇ ਅਹਿ ਬੀਜੇ ਗਏ ਨੇ ਜਦੋਂ ਬੂਟਿਆਂ ਨੇ ਟਹਿਣੀਆਂ ਪੱਤ ਨਵੇਂ ਕਢੇ ਅਤੇ ਉਹ ਝਾੜ ਬਣੇ ਸੂਰਜ ਦੀ ਧੁਪ ਹੇਠਾਂ ਜਾਣੀ ਹੀ ਨਹੀਂ।

ਮੇਰੇ ਪੁਛਣ ਤੇ ਸਫ਼ੈਦਾ ਪ੍ਰਬੰਧਕ ਸੰਤ ਦਿਆਲ ਸਿੰਘ ਮੁਠੱਡਾ ਨੇ ਦੱਸਿਆ ਕਿ ਇਸ ਵੇਲੇ ਤਕ 3 ਮੁਰਬੇ ਸਫ਼ੈਦਾ ਲਗ ਚੁਕਾ ਹੈ। ਦੁਆਲੇ ਦੇ ਸਫ਼ੈਦੇ ਵੇਖ ਸਤਿਗੁਰੂ ਜੀ ਪੱਕੀ ਸੜਕ ਵਲ ਆਏ, ਤਾਂ ਮੈਨੂੰ ਡਾ: ਬਾਲ ਕ੍ਰਿਸ਼ਨਨ ਪੂਨਾ ਦੀ ਆਖੀ ਹੋਈ ਗੱਲ ਯਾਦ ਆਈ। ਉਸ ਮੈਨੂੰ ਕਿਹਾ ਸੀ : ਦੇਸ਼ ਮੇਂ ਜੁ 4-5 ਬੜੇ ਧਰਮਾਚਾਰੀਯਾ ਹੈਂ, ਸਤਿਗੁਰੂ ਜਗਜੀਤ ਸਿੰਘ ਜੀ ਕੋ ਮੈਂ ਉਸ ਮੇਂ ਸੇ ਏਕ ਮਾਨਤਾ ਹੂੰ। ਯਿਹ ਜੋ ਏਕ ਬਾਰ ਕਹਿ ਦੇਤੇ ਹੈਂ, ਕਰਕੇ ਹੀ ਛੋੜਤੇ ਹੈਂ।

ਮੇਰੀ ਕਹੀ ਹੋਈ ਗੱਲ ਦੇ ਉਤਰ ਵਿਚ ਸਤਿਗੁਰੂ ਜੀ ਨੇ ਆਖਿਆ : ਕਹੀ ਹੋਈ ਗੱਲ ਨੂੰ ਪੂਰਿਆਂ ਕਰਕੇ ਛਡਣਾ, ਇਹ ਸਿਫ਼ਤ ਤਾਂ ਮੇਰੇ ਨਾਂ ਲਗਦੀ ਹੀ ਹੈ ਪਰ ਇਹ ਅਮਰ ਸਿੰਘ (ਨੰਬਰਦਾਰ) ਦੀ ਸਿਫ਼ਤ ਹੈ।

ਅਮਰ ਸਿੰਘ ਨਾਲ ਹੀ ਸੀ। ਇਹ ਗੱਲ ਕਰਕੇ ਆਪ ਨੇ ਉਸਨੂੰ ਮਾਣ ਵੀ ਦਿਤਾ ਤੇ ਮੈਨੂੰ ਉਹਦੀ ਇਸ ਸਿਫ਼ਤ ਤੋਂ ਜਾਣੂੰ ਵੀ ਕਰਵਾਇਆ।

## ਕਣਕ ਦੇ ਖੇਤਾਂ ਤੇ ਝਾਤ

ਸਫ਼ੈਦਿਆਂ ਦੇ ਪੱਛਮ ਵਿਚ ਅਨਕਾਂ ਖੇਤ ਗੰਦਮ ਦੇ ਸਨ। ਚਾਰ ਚਾਰ ਇੰਚ ਧਰਤੀਓਂ ਉਚੇ ਕਣਕ ਦੇ ਪੌਦੇ ਹਰੇਵਾਈ ਦਾ ਜਲਵਾ ਬਖੇਰ ਰਹੇ ਸਨ। ਇਹਨਾਂ ਖੇਤਾਂ ਦੀ ਸੜਕ ਤੇ ਤੁਰੇ ਤਾਂ ਫ਼ਰਮਾਇਆ : ਮੇਰਾ ਖ਼ਿਆਲ ਹੈ ਕਿ ਮੈਂ ਏਥੇ ਦਖ਼ਲ ਦਿੰਦਾ ਰਿਹਾ ਕਰਾਂ! ਮੈਂ ਪੁਛਿਆ : ਏਕੜ ਪਿਛੇ ਕਣਕ ਦਾ ਬੀਜ ਕਿੰਨਾ ਪਾਇਆ ਹੈ? "ਸੱਚੇ ਪਾਤਸ਼ਾਹ! ਇਹ ਨਵਾਂ ਬੀਜ ਹੈ। ਪ੍ਰਤੀ ਏਕੜ 30 ਕਿਲੋ ਪਾਇਆ ਗਿਆ ਸੀ।"

"ਉਗਾਅ ਘੱਟ ਹੈ। ਕਿੰਨੀ ਵਧੀਆ ਕਣਕ ਹੋਵੇ, ਜੇ ਵਿਰਲੀ ਹੋਵੇ ਤਾਂ ਉਹਦਾ ਪ੍ਰਭਾਵ ਨਹੀਂ ਪੈਂਦਾ। ਉਪਜ ਵੀ ਘੱਟ ਹੁੰਦੀ ਹੈ।" ਸਤਿਗੁਰਾਂ ਟਿਪਣੀ ਕੀਤੀ। ਅਗੇ ਗਿਆਂ ਕਣਕ ਦੀ ਇਕ ਦੂਸਰੀ ਕਿਸਮ ਸੀ। "ਇਸਦਾ ਬੀਜ ਪ੍ਰਤੀ ਏਕੜ 40 ਕਿਲੋ ਪਾਇਆ ਗਿਆ ਸੀ।" ਦਿਆਲ ਸਿੰਘ ਬੋਲਿਆ।

ਬੇਰੀਆਂ (ਸੇਉ ਕਰਨ ਲਈ) ਦੇ ਖੇਤ ਵਿਚਦੀ ਲੰਘਦਿਆਂ ਮੈਨੂੰ ਆਗਿਆ ਹੋਈ : ਡੇਢ ਘੰਟਾ ਤੁਰਦਿਆਂ ਹੋ ਗਿਆ ਏ, ਤੁਸੀਂ ਕੋਠੀ ਨੂੰ ਚਲੇ ਜਾਓ। (ਮੈਂ ਆਯੂ ਵਲੋਂ ਹਜ਼ੂਰ ਤੋਂ 10 ਸਾਲ ਵੱਡਾ ਹਾਂ)।

ਦਿਆਲ ਸਿੰਘ ਮੁਠੱਡਾ ਦਾ ਬੇਰੀਆਂ ਪ੍ਰਤੀ ਮੋਹ ਵੇਖ ਕੇ ਮੈਨੂੰ 18 ਸਾਲ ਪਹਿਲਾਂ ਦੀ ਘਟਨਾਂ ਯਾਦ ਆਈ, ਜਦੋਂ ਸੂਬਾ ਵਰਿਆਮ ਸਿੰਘ ਦੇ ਆਖੇ ਲਗ ਕੇ ਸਤਿਗੁਰੂ ਜੀ ਵਲੋਂ ਪਿਉਂਦੀ ਲਗਵਾਏ ਅੰਬਾਂ ਦੇ ਬੂਟਿਆਂ ਦੇ ਤਿੰਨ ਖੇਤ, ਜਾਣ ਕੇ, ਵਾਹ ਕੇ ਬਰਬਾਦ ਕਰ ਦਿਤੇ ਸਨ। ਸਤਿਗੁਰੂ ਜੀ ਨੇ ਪੀਪਾ ਘਿਉ ਦਾ ਸੂਬਾ ਵਰਿਆਮ ਸਿੰਘ ਅਤੇ ਅੱਧਾ ਪੀਪਾ, ਆਖੇ ਲਗ ਕੇ ਅੰਬ ਵਾਹੁਣ ਵਾਲੇ ਦਿਆਲ ਸਿੰਘ ਨੂੰ ਦੇ ਕੇ ਵਕਤ ਦੇ ਹਾਕਮ ਦੀ ਤਾਬਿਆਦਾਰੀ ਕਰਨੀ ਸਿਖਾਈ ਸੀ ਅਤੇ ਹੁਣ ਆਪਣੀ ਹਾਕਮੀ ਜਿਤਾਈ।

ਸੰਤ ਦਿਆਲ ਸਿੰਘ ਨੇ ਦੱਸਿਆ ਕਿ 14 ਖੇਤ ਬੇਰੀਆਂ ਦੇ 30'×30' ਦਾ ਫ਼ਾਸਲਾ ਰਖ ਲਗਾਏ ਹਨ। 6 ਖੇਤ ਅਜੇ ਹੋਰ ਲਗਾਣੇ ਹਨ ਤੇ ਫਿਰ ਸਾਰੀਆਂ ਬੇਰੀਆਂ ਪਿਉਂਦ ਕੀਤੀਆਂ ਜਾਣਗੀਆਂ।

## ਮਿਰਤੂ ਦੇ ਗ੍ਰਾਸ

ਤੁਰੇ ਤੁਰੇ ਜਾਂਦਿਆਂ ਕਾਫ਼ਲਾ ਹੋਰ ਵਧ ਗਿਆ। ਥੋੜਾ ਚਿਰ ਪਹਿਲਾਂ ਭੱਠੇ ਵਾਲਾ ਮਨੋਹਰ ਸਿੰਘ ਇਕ ਦੋ ਸਿੰਘਾਂ ਨਾਲ ਆਇਆ ਸੀ। ਹੁਣ ਸ. ਸੁਰਜਨ ਸਿੰਘ ਢੋਟੀਆਂ (ਕਦੇ ਜੀਵਨ ਨਗਰ ਦਾ ਪ੍ਰਬੰਧਕ) ਚਾਰ ਹੋਰ ਆਦਮੀਆਂ ਨਾਲ ਆ ਰਲਿਆ। ਉਸਦਾ ਭਰਾ ਮੋਹਣ ਸਿੰਘ ਸ੍ਰੀ ਜੀਵਨ ਨਗਰ, 82 ਸਾਲ ਦੀ ਉਮਰ ਭੋਗ 15 ਨਵੰਬਰ 80 ਨੂੰ ਪੂਰਾ ਹੋ ਗਿਆ ਸੀ। ਉਸ ਨਮਿਤ ਭੋਗ ਪਾਉਣ ਲਈ ਸਤਿਗੁਰੂ ਜੀ ਤੋਂ ਤਾਰੀਖ ਲੈਣੀ ਸ. ਸੁਰਜਨ ਸਿੰਘ ਦਾ ਮਨੋਰਥ ਸੀ।

ਮੈਨੂੰ ਹੁਣੇ ਹੁਣੇ ਪਤਾ ਲੱਗਾ ਕਿ ਵਲਾਇਤ ਵਿਚ ਰਹਿੰਦੇ ਸੁਰਜੀਤ ਸਿੰਘ ਮੱਤੂ ਦਾ ਪਿਤਾ ਸੰਤ ਅਨੋਪ ਸਿੰਘ ਵੀ ਸੰਤ ਨਗਰ ਹੀ 14.11 80 ਨੂੰ ਸਵਰਗ ਸਿਧਾਰ ਗਿਆ ਹੈ। ਉਹਦਾ ਪਰਵਾਰ ਵੀ ਹਜ਼ੂਰੀ ਵਿਚ ਭੋਗ ਪੁਆਣ ਲਈ ਤਾਰੀਖ਼ ਮੰਗਦਾ ਸੀ।

ਗੁਰਮੁਖ ਸਿੰਘ ਡਰਾਈਵਰ ਦੀ ਕਾਰ P.O.N. 13 ਸਤਿਗੁਰੂ ਜੀ ਨੂੰ ਆਪਣੇ ਵਿਚ ਬਹਾਣ ਲਈ ਜਿਵੇਂ ਤੜਪਦੀ ਫਿਰੇ, ਪਰ ਸਤਿਗੁਰੂ ਜੀ ਤਾਂ ਅੱਜ ਤੁਰਨ ਦੇ ਰਉਂ ਵਿਚ ਸਨ। ਜੁੜੀ ਬਣੀ ਸੰਗਤ ਨਾਲ ਬਚਨ ਬਿਲਾਸ ਕਰਦੇ ਮਿਰਜ਼ਾਪੁਰ ਥੇੜ੍ਹ ਦੇ ਨਾਲ ਲਗਦੇ ਕਮਾਦ ਵਲ ਨਿਕਲ ਗਏ। ਅੱਜ ਆਪ ਜੀ ਨੇ ਜਿਵੇਂ ਖੇਤ ਖੇਤ, ਬੰਨਾ ਬੰਨਾ ਘੋਖਣਾ ਸੀ।

ਮੈਂ ਕੋਠੀ ਵਲ ਦਾ ਰਾਹ ਲਿਆ ਤੇ ਬੇਅੰਤ ਸਿੰਘ ਨਾਂ ਦਾ ਇਕ ਕੁਬੜਾ ਜਿਹਾ ਸਿਖ ਮੈਨੂੰ ਰਾਹ ਵਿਚ ਆ ਮਿਲਿਆ। ਇਹ ਸੰਤ ਭਗਵਾਨ ਸਿੰਘ ਹਾਰਨੀਆਂ ਵਾਲੇ ਦਾ ਲੜਕਾ, ਏਥੇ ਖੇਤਾਂ ਦੀ ਰਖਵਾਲੀ ਕਰਦਾ ਹੈ। ਇਸਨੇ ਦੱਸਿਆ 25 ਏਕੜ ਬਾਸਮਤੀ ਬੀਜੀ ਗਈ ਸੀ ਅਤੇ 10 ਕਿੱਲੇ ਝੋਨਾ। ਇਹਦੇ ਖਿਆਲ ਵਿਚ ਬਿਨਾ ਬਨਾਉਟੀ ਖਾਦ ਪਾਉਣ ਤੋਂ ਵੀ ਗੁਰੂ ਕੇ ਖੇਤਾਂ ਦੀ ਫ਼ਸਲ ਦੂਜਿਆਂ ਦੇ ਮੁਕਾਬਲੇ

ਸਾਵੀਂ ਸੀ । ਇਹ ਸੱਜਣ ਸਿਰ ਤੇ ਚੱਦਰ ਰਖੀ ਏਨਾ ਤੇਜ਼ ਚਲ ਰਿਹਾ ਸੀ ਕਿ ਛੇਤੀ ਹੀ ਮੈਨੂੰ ਪਿਛੇ ਛੱਡ, ਅੱਗੇ ਨਿਕਲ ਗਿਆ ।

## ਕੋਠੀ ਮਸਤਾਨ ਗੜ੍ਹ

ਮਸਤਾਨ ਗੜ੍ਹ ਕੋਠੀ ਆਇਆ ਤਾਂ ਏਥੇ ਵੀ ਦਰਸ਼ਨ ਪ੍ਰੇਮੀਆਂ ਦਾ ਤਕੜਾ ਜੋੜ ਮੇਲ ਸੀ । ਸੰਤ ਤਾਰਾ ਸਿੰਘ ਪਾਜੀ, ਸੰਤ ਨਿਰੰਜਨ ਸਿੰਘ, ਦੋਵੇਂ ਕਰੀ ਵਾਲੇ ਦੇ, ਗੁਰੂ ਕੇ ਸਕੱਤਰ ਦੀ ਢੂੰਡ ਕਰ ਰਹੇ ਸਨ, ਕਿਸੇ ਦੇ ਵਿਆਹ ਦੀ ਮਨਜ਼ੂਰੀ ਲੈਣੀ ਸੀ । ਉਸਤਾਦ ਨੱਥਾ ਸਿੰਘ, ਪ੍ਰੀਤਮ ਸਿੰਘ (ਪਿਤਾ ਪੁਤਰ) ਮੌਜੂ ਖੇੜਾ, ਆਰਚੀਟੈਕਟ ਸ. ਨਿਰਮਲ ਸਿੰਘ ਭੈਣੀ ਸਾਹਿਬ ਵੀ ਪਹੁੰਚੇ ਹੋਏ ਸਨ। ਠਾਕੁਰ ਜੀ ਵੱਡਿਆਂ ਦੀ ਉਡੀਕ ਹੋ ਰਹੀ ਸੀ ।

8 ਤੋਂ 10 ਵਜੇ ਤਕ ਦਾ ਸਮਾਂ ਸਤਿਗੁਰਾਂ ਸੰਗਤ ਨਾਲ ਪੈਦਲ ਚਲਦਿਆਂ ਬਿਤਾਇਆ । ਪ੍ਰਸ਼ਾਦ ਵੇਲੇ ਸਿਰ ਛਕਾਣ ਦੇ ਖਿਆਲ ਨਾਲ, ਲਾਲ ਸਿੰਘ ਡਰਾਈਵਰ ਦੇ ਲੜਕੇ ਬਲਵੰਤ ਸਿੰਘ ਨੇ ਕਾਰ ਲੈ ਜਾ ਕੇ ਮਿਰਜ਼ਾਪੁਰ ਦੇ ਨੇੜਿਓਂ ਸਤਿਗੁਰੂ ਜੀ ਨੂੰ ਲਿਆਂਦਾ ।

ਜਦੋਂ ਨੂੰ ਕਾਰ ਕੋਠੀ ਦੇ ਗੇਟ ਅੱਗੇ ਆਈ, ਏਥੇ ਸੰਤ ਤਰਲੋਕ ਸਿੰਘ ਐਲਨਾਬਾਦ ਦਾ ਵਡਾ ਲੜਕਾ ਸੰਤ ਹਰਦਿਆਲ ਸਿੰਘ ਆਪਣੀ ਹਰੀ ਜੀਪ ਲੈ ਕੇ ਗੁਰੂ ਚਰਨ ਪਾ ਸੁਹੰਦਣੀ ਕਰਨ ਦੀ ਭਾਵਨਾ ਨਾਲ ਆਇਆ ਹੋਇਆ ਸੀ । ਉਸ ਦੀ ਬੇਨਤੀ ਤੇ ਸਤਿਗੁਰੂ ਜੀ, ਮਾਤਾ ਜੀ ਅਤੇ ਇਕ ਦੋ ਸੇਵਕ ਜੀਵਨ ਨਗਰ ਦਾ ਚੱਕਰ ਲਾ ਆਏ । 11 ਵਜ ਗਏ ਸਨ । ਕੋਠੀ ਦੇ ਨਾਲ ਪਛਮੀ ਬਾਹੀ ਦੇ ਇਹਾਤੇ ਵਿਚ ਹੀ ਜ਼ੀਪ ਤੋਂ ਆਣ ਉਤਰੇ ਏਥੇ 70 ਦੇ ਕਰੀਬ ਸਰੀਰ ਦਰਸ਼ਨਾਂ ਦੀ ਤਲਬ ਵਾਲੇ ਬੈਠੇ ਸਨ । ਸੰਤ ਬਲਵੰਤ ਸਿੰਘ-ਸੰਤ ਸਵਰਨ ਸਿੰਘ ਐਲਨਾਬਾਦ ਦੋ ਚਾਰ ਹੋਰ ਸਿੰਘਾਂ ਨਾਲ, ਦਮਦਮਾ, ਕਰੀਵਾਲਾ, ਜਗਜੀਤ ਨਗਰ ਆਦਿ ਪਿੰਡਾਂ ਦੇ ਸਿੰਘ ਧ੍ਰੇਕਾਂ ਬੱਲੇ ਬੈਠੇ ਉਡੀਕ ਕਰ ਰਹੇ ਸਨ । ਸ਼ਤਿਗੁਰਾਂ ਨੂੰ ਵਿੰਹਦਿਆਂ ਹੀ ਸੁਆਗਤ ਸਤਿਕਾਰ ਲਈ ਉਠੇ । ਧ੍ਰੇਕ ਨੂੰ ਹੱਥ ਪਾ ਖਲੇ ਖਲੋਤਿਆਂ ਹੀ ਨਮਸਕਾਰਾਂ ਪਰਵਾਨ ਹੋਈਆਂ ।

ਇਕ ਨਿਹੰਗ ਸਿੰਘ ਮੱਥਾ ਟੇਕ ਕੇ ਕੁਝ ਅਰਜ਼ ਕਰਨ ਲਗਾ । ਹੁਕਮ ਹੋਇਆ : ਬਹੁਤ ਹੋ ਗਿਆ ਏ, ਹੁਣ ਛਡ ਦੇ ਆਪਣਾ ਸੁਭਾਅ । ਸੱਚੇ ਪਾਤਸ਼ਾਹ ਉਸਨੂੰ ਸਫ਼ੈਦ ਬਸਤਰਾਂ ਵਿਚ ਵੇਖਣਾ ਚਾਹੁੰਦੇ ਹਨ ।

## ਨਵੀਂ ਨਵੀਂ ਕਾਰ

ਕੋਠੀ ਦੇ ਗੈਰਿਜ ਵਿਚ ਇਕ ਨਵੀਂ ਗੱਡੀ ਆਈ ਖਲੀ ਸੀ । ਇਸ ਦੀ ਕੀਮਤ 8 ਲੱਖ ਰੁਪੈਆ ਦੱਸੀ ਗਈ ਹੈ। ਏਸੇ ਗੱਡੀ ਨੂੰ ਬੰਬਈ ਤੋਂ ਲਿਆਉਣ ਲਈ ਸ. ਅਵਤਾਰ ਸਿੰਘ ਅੰਮ੍ਰਿਤਸਰੀ-ਸੰਤ ਜਸਵੰਤ ਸਿੰਘ ਅਤੇ ਡਰਾਈਵਰ ਗੁਰਮੁਖ ਸਿੰਘ ਗਏ ਹੋਏ ਸਨ । ਰਾਤੀਂ ਇਹਦੇ ਅਗਲੇ ਹਿੱਸੇ ਨੂੰ ਥੋੜੀ ਜਿਹੀ ਜ਼ਰਬ ਆ ਗਈ ਸੀ । ਦੂਸਰੀ ਹਜ਼ੂਰੀ ਕਾਰ ਦਾ ਚਾਲਕ ਗੁਰਮੁਖ ਸਿੰਘ ਹੀ ਸੀ । ਏਸੇ ਕਾਰ ਤੇ ਸਤਿਗੁਰੂ

ਜੀ ਭੈਣੀ ਸਾਹਿਬੋਂ ਦਿਲੀ ਤੇ ਦਿੱਲੀਓਂ ਰਾਤੀਂ ਮਸਤਾਨਗੜ੍ਹ ਆਏ ਸਨ। ਇਸ ਗੱਡੀ ਵਿਚ ਬੈਠਣ ਨੂੰ ਛੇ ਸੀਟਾਂ ਹਨ। ਇਹਦਾ ਨੰ: S,Y,R. 179 V, ਅਜੇ ਭਾਰਤ ਵਿਚ ਰਜਿਸਟਰਡ ਹੋਣ ਦਾ ਨੰਬਰ ਮਿਲਣਾ ਹੈ।

## ਪਾਠਾਂ ਦੀ ਨਵੀਂ ਜੁਗਤ

ਸਤਿਗੁਰੂ ਜਗਜੀਤ ਸਿੰਘ ਜੀ ਨੇ ਅੱਜ ਇਕ ਨਵਾਂ ਵਿਸਥਾਰ ਦੱਸਿਆ ਕਿ ਅੱਗੇ ਤੋਂ ਪਾਠਾਂ ਦੇ ਸੰਬੰਧ ਵਿਚ 5000 ਨਾਮਧਾਰੀ ਪਾਠੀ ਤਲਾਸ਼ ਕਰਨੇ ਹਨ, ਜੁ ਅਗਲਾ ਸਵਾ ਲਖ ਪਾਠ ਕਰਨਾ ਹੈ, ਉਸ ਵਿਚ ਸਾਰੇ ਪਾਠੀ ਇਕੋ ਸਮੇਂ ਬੁਲਾ ਕੇ ਸਾਰਾ ਸਵਾ ਲਖ ਪਾਠ ਮੁਕਾਣਾ ਹੈ।

## ਠਾਕੁਰ ਜੀ ਵੀ ਆ ਗਏ

ਠਾਕੁਰ ਦਲੀਪ ਸਿੰਘ ਜੀ ਸਮੇਤ ਪਤਨੀ ਬੀਬੀ ਗੁਰਮੀਤ ਕੌਰ ਤੇ ਇਕ ਦੋ ਸੇਵਕਾਂ ਦੇ 1.00 ਦੁਪਹਿਰੇ ਮਸਤਾਨ ਗੜ੍ਹ ਪਹੁੰਚ ਗਏ। ਮਾਤਾ ਚੰਦ ਕੌਰ ਜੀ ਪ੍ਰੀਤਮ ਸਿੰਘ ਮੌਜੂ ਖੇੜਾ ਤੋਂ ਭੈਣੀ ਸਾਹਿਬ ਜਾਂ ਏਥੋਂ ਦੇ ਸਿੰਘਾਂ ਲਈ ਸਿਉਣ ਵਾਸਤੇ ਬਸਤਰ ਕਟਵਾ ਰਹੇ ਸਨ ਕਿ ਨੂੰਹ ਰਾਣੀ ਨੇ ਆ ਚਰਨ ਸਪਰਸ਼ ਕੀਤੇ। ਮਾਤਾ ਜੀ ਨੇ ਪੁਛਿਆ : ਏਨੀ ਦੇਰ ਕਿਉਂ ?

"ਪੇਕਿਆਂ ਤੋਂ ਹੋਕੇ ਆਏ ਹਾਂ!"

"ਹੁਣ ਪੇਕਿਆਂ ਦਾ ਧਿਆਨ ਛੱਡੋ।"

ਖੁਸ਼-ਖੁਸ ਨੂੰਹ ਸੱਸ ਅੰਦਰ ਚਲੀਆਂ ਗਈਆਂ। ਅਜੇ ਸਾਰਿਆਂ ਨੇ ਪ੍ਰਸ਼ਾਦ ਛਕਣਾ ਸੀ।

ਸਤਿਗੁਰੂ ਜੀ ਨੇ ਮੈਨੂੰ 2.30 ਵਜੇ ਆਪਣੇ ਪਾਸ ਬੁਲਾਇਆ। ਆਪ ਉਪਰਲੀ ਛੱਤੇ ਦਖਣੀ ਲਾਂਘੇ ਵਿਚ ਸਫ਼ ਵਿਛਾਈ ਲੇਟੇ ਹੋਏ, ਕੇਸ ਸੁਕਾ ਰਹੇ ਸਨ। (ਨਾਮਧਾਰੀ ਕੇਸ ਸੁਕਾਣ ਨੂੰ 'ਹਰੇ ਕਰਨਾ' ਵੀ ਆਖਦੇ ਹਨ।) ਵੱਡੇ ਠਾਕੁਰ ਜੀ ਅਤੇ ਸਕਤਰ ਤਰਸੇਮ ਸਿੰਘ ਪਾਸ ਸਨ। ਏਥੇ ਇਕ ਪੁਸਤਕ ਦੇ ਖਰੜੇ ਤੇ ਵਿਚਾਰ ਕੀਤੀ ਗਈ।

## ਸਤਿਗੁਰੂ ਅੰਤਰਜਾਮੀ

ਅੰਤਰਜਾਮੀ, ਮਨ ਦੀ ਬੁਝਣ ਵਾਲਾ ਤਾਂ ਸਤਿਗੁਰੂ ਹੁੰਦਾ ਹੀ ਹੈ, ਪਾਠਕਾਂ ਨੇ ਪਿਛਲੇ ਸਾਰੇ ਖੰਡਾਂ ਦੇ ਪਾਠ ਤੋਂ ਦੇਖ ਲਿਆ ਹੋਵੇਗਾ, ਪਰ ਅਸੀਂ ਨਿੱਤ ਹੀ ਕੁਛ ਨ ਕੁਛ ਮਨੋਂ ਧਾਰ ਕੇ ਪੁੱਛਦੇ ਰਹਿੰਦੇ ਹਾਂ। ਮੈਂ ਏਥੋਂ 3.30 ਵਜੇ ਵਾਪਸ ਸੰਤ ਨਗਰ ਆ ਗਿਆ। ਵੈਦ ਗੁਰਦੇਵ ਸਿੰਘ ਮਿਲਿਆ ਤਾਂ ਉਸ ਦੱਸਿਆ : ਮੈਂ ਕਿਵੇਂ ਨ ਸਤਿਗੁਰਾਂ ਨੂੰ ਅੰਤਰਜਾਮੀ ਮੰਨਾ। ਮੈਂ ਇਰਾਦਾ ਕੀਤੀ ਬੈਠਾ ਸਾਂ ਕਿ ਪਹਿਲਾਂ ਅੰਮ੍ਰਿਤਸਰ ਜਾਵਾਂਗਾ, ਓਥੋਂ ਦੇ ਮਹੰਤ ਦਰਸ਼ਨ ਸਿੰਘ ਨੂੰ ਦਵਾਈ ਬਣਾ ਕੇ ਦੇਣੀ ਹੈ, ਫਿਰ ਦਿੱਲੀ ਜਾਕੇ ਸੇਠ ਤਰਲੋਕ ਸਿੰਘ ਨਾਲ ਆਪਣੇ ਭਵਿਖ ਬਾਰੇ ਵਿਚਾਰ ਕਰਨੀ ਹੈ। ਪਰ ਸਤਿਗੁਰੂ ਜੀ ਨੇ ਤਾਂ ਅਜ ਆਪਣੇ ਆਪ ਹੀ ਮੇਰੀ ਸੋਚ ਦੇ ਬਣਾਏ ਪ੍ਰੋਗਰਾਮ

ਅਨੁਸਾਰ ਹੁਕਮ ਕਰ ਦਿਤਾ। ਮੈਨੂੰ ਪੌਣੇ ਦੋ ਹਜ਼ਾਰ ਰੁਪੈਆ ਕਸਤੂਰੀ ਲਈ ਤੇ ਕਰਾਏ ਆਦਿ ਲਈ ਖਰਚਾ ਮਿਲ ਗਿਆ ਹੈ। ਜੋ ਕੰਮ ਮੈਂ ਆਪ ਖਰਚ ਕਰਕੇ ਕਰਨਾ ਸੀ, ਸਤਿਗੁਰਾਂ ਉਸ ਲਈ ਪਰਵਾਨਤ ਬਹਾਨਾ ਬਣਾ ਦਿਤਾ ਹੈ। ਇਹ ਮੇਰੇ ਮਨ ਦੀ ਗੱਲ ਨਹੀਂ ਕੀਤੀ ਤਾਂ ਕੀਹਦੇ ਮਨ ਦੀ ਗੱਲ ਕੀਤੀ ਹੈ।

### 23 ਨਵੰਬਰ 1980, ਅਤਵਾਰ
### ਨਵੀਂ ਦਿੱਲੀ

ਮੈਨੂੰ ਦੱਸਿਆ ਗਿਆ ਕਿ ਨਾਮਧਾਰੀ ਸੰਗਤ ਨੇ ਰੁਮੇਸ਼ ਨਗਰ ਧਰਮ ਸਾਲਾ ਵਿਚ ਸਤਿਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਅਤੇ ਸਤਿਗੁਰੂ ਜੀ ਦਾ ਪ੍ਰਕਾਸ਼ ਉਤਸਵ 22.11.80 ਨੂੰ ਬੜੀ ਧੂਮਧਾਮ ਨਾਲ ਮਨਾਸਿਆ, ਜਥੇਦਾਰ ਗੁਰਦੀਪ ਸਿੰਘ ਅਤੇ ਜਥੇਦਾਰ ਸੇਵਾ ਸਿੰਘ ਜੀ ਨੇ ਗੁਰੂ ਜੀਵਨ ਦੀਆਂ ਅਲੌਕਿਕ ਘਟਨਾਵਾਂ ਨਾਲ ਹੱਲੇ ਦੇ ਦੀਵਾਨਾਂ ਵਿਚ ਸੰਗਤ ਦੀ ਰੁਚੀ ਇਕਾਗਰ ਕੀਤੀ। ਸ਼ਾਮਾਂ ਵੇਲੇ ਤੋਂ ਬੀਬੀਆਂ ਦੇ ਜਥੇ ਨੇ ਵੀ ਹਰਿ ਜਸ ਕੀਤਾ।

### 30 ਨਵੰਬਰ 1980, ਐਤਵਾਰ
### ਨਵੀਂ ਦਿੱਲੀ

**ਦਰਸਨ ਦੇਖਿ ਜੀਵਾ...**

ਬੀਤੀ ਰਾਤ 7 ਵਜੇ ਹੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਨਵੀਂ ਕਾਰ ਤੋਂ ਸੇਵਕਾਂ ਸਮੇਤ ਪੂਸਾ ਰੋਡ ਕੋਠੀ ਆਣ ਉਤਰੇ।

ਅੱਜ ਆਸਾ ਦੀ ਵਾਰ ਦਾ ਕੀਰਤਨ ਨਾਮਧਾਰੀ ਧਰਮ ਸਾਲਾ ਨਾਮਧਾਰੀ ਕਾਲੋਨੀ ਵਿਚ ਸਰਵਣ ਕੀਤਾ।

ਮੈਂ 8.45 ਸਵੇਰੇ ਕੋਠੀ ਪੁੱਜਾ ਤਾਂ ਸਤਿਗੁਰੂ ਜੀ ਬਰਾਮਦੇ ਵਿਚ ਖਲੋਤੇ ਸੰਤ ਰਘਬੀਰ ਸਿੰਘ ਸਰਸਾ ਤੇ ਉਸਦੀ ਪਤਨੀ ਨਾਲ ਬਚਨ ਕਰ ਰਹੇ ਸਨ। ਦੁਆਰ ਕੋਲ ਸੰਤ ਤਰਸੇਮ ਸਿੰਘ ਖਲੋਤਾ ਹੋਇਆ ਸੀ। ਹੋਰ ਵੀ ਕੁਝ ਸਰੀਰ ਦੂਰ ਖੜੇ ਦਰਸ਼ਨਾਂ ਲਈ ਉਤਸੁਕ ਸਨ।

ਉਪਰਲੀ ਜੋੜੀ ਨੂੰ ਛੁੱਟੀ ਮਿਲੀ ਤਾਂ ਸੰਤ ਪ੍ਰੀਤਮ ਸਿੰਘ ਬਾਲੀ ਨਗਰ ਆਪਣੇ ਦੂਜੇ ਲੜਕੇ ਦਲਜੀਤ ਸਿੰਘ ਤੇ ਮਨਮੋਹਣ ਕੌਰ ਨਾਲ ਅੰਦਰ ਆ ਗਿਆ। ਬੀਬੀ ਮਨਮੋਹਨ ਕੌਰ ਦੇ ਕੁੱਛੜ ਬਾਲ ਸੀ। ਸਤਿਗੁਰਾਂ ਨੂੰ ਬੇਨਤੀ ਕੀਤੀ ਗਈ : ਬੱਚੇ ਦਾ ਨਾਮ ਰੱਖੋ ਜੀ, ਅਗੇ ਵੀ ਆਪ ਨੇ ਕ੍ਰਿਪਾ ਕੀਤੀ ਸੀ। ਸਤਿਗੁਰੂ ਜੀ ਨੇ 'ਸੋਚ ਕੇ ਦੱਸਣ' ਵਾਸਤੇ ਬਚਨ ਕੀਤਾ। ਹਜ਼ੂਰ ਦੇ ਸਕਤਰ ਨੇ ਸਾਰੇ ਪਰਵਾਰ ਦੀ ਨਾਮ ਸੂਚੀ ਤਿਆਰ ਕਰ ਲਈ।

**ਖੁਰਾਣਿਆਂ ਨਾਲ**

ਵਿਰ ਨਰਿੰਦਰ ਸਿੰਘ ਖੁਰਾਣਾ–ਹਰਭਜਨ ਕੌਰ (ਗਾਂਧੀ ਨਗਰ) ਕੀ ਜੋੜੀ, ਸੁਖਬੀਰ

ਸਿੰਘ ਤੇ ਇਹਨਾਂ ਦਾ ਪਿਤਾ ਸੰਤ ਗੁਰਬਖ਼ਸ਼ ਸਿੰਘ ਅੰਦਰ ਆ ਗਏ। ਬਚਨ ਚਲ ਰਿਹਾ ਸੀ, "ਕਰਤਾਰ ਸਿੰਘ ਜ਼ਿੰਦਗੀ ਵਲੋਂ ਹੱਥ ਧੋ ਚੁਕਾ ਸੀ (ਕਿਸੇ ਰੋਗ ਕਾਰਣ) ਬਚਿਆ ਤਾਂ ਕਹਿਣ ਲਗਾ, ਮੈਂ ਹੁਣ ਬਚ ਗਿਆ ਹਾਂ, ਦੁਨੀਆਂ ਦਾ ਮੌਜ ਮੇਲਾ ਕਰ ਲੈਣ ਦਿਓ...ਇਹੋ ਜਿਹੇ ਉਮਰ ਪੁੱਗੇ ਵੀ ਸਾਧ ਸੰਗਤ ਲਈ ਸਮਾ ਕਢਣ ਨੂੰ ਤਿਆਰ ਨਹੀਂ। ਸਤਿਗੁਰੂ ਜੀ ਨੇ ਦੱਸਿਆ ਕਿ ਇਸਨੂੰ ਇਕ ਅੱਖਾਂ ਦਾ ਹਸਪਤਾਲ ਤਿਆਰ ਕਰਨ ਲਈ ਆਖਿਆ ਸੀ।

ਸਤਿਗੁਰੂ ਜੀ ਨੇ ਨਰਿੰਦਰ ਸਿੰਘ ਖੁਰਾਣਾ ਨੂੰ ਆਗਿਆ ਕੀਤੀ ਕਿ ਉਹ ਮਹਿੰਦਰ ਸਿੰਘ-ਸੁਰਿੰਦਰ ਸਿੰਘ ਡਾਲਟਨ ਗੰਜ ਵਾਲਿਆਂ ਨੂੰ ਨਾਲ ਲਿਆ ਕੇ ਆਪ ਜੀ ਨੂੰ ਮਿਲੇ।

## ਉਭਰਦੇ ਚਿਤਰ ਕਾਰ

ਗੱਲ ਬਾਤ ਚਲਦਿਆਂ ਹੀ ਸ੍ਰੀ ਰਾਜਿੰਦਰ ਸਿੰਘ ਸਪੁਤਰ ਸੰਤ ਸੁਖ ਦਰਸ਼ਨ ਸਿੰਘ ਅਤੇ ਸ੍ਰੀ ਲਖਬੀਰ ਸਿੰਘ ਟਾਟਾ ਨਗਰ, ਇਹ ਦੋਵੇਂ ਜੁਆਨ ਆ ਸ੍ਰੀ ਚਰਨਾਂ ਵਿਚ ਹਾਜ਼ਰ ਹੋਏ। ਇਹ ਦੋਵੇਂ ਚਿਤਰਕਾਰ ਹਨ। ਸਤਿਗੁਰੂ ਜੀ ਨੇ ਰਾਜਿੰਦਰ ਸਿੰਘ ਦੇ ਚਿੱਤਰ ਤੋਂ ਉਤਾਰੇ (ਨਕਲ) ਅਤੇ ਮੌਲਿਕ ਚਿੱਤਰ ਵੇਖੇ ਅਤੇ ਕੁਝ ਸੁਝਾਉ ਵੀ ਦਿਤੇ।

## ਬਿਰਜੂ ਮਹਾਰਾਜ

ਅਜੇ ਦੂਜੇ ਚਿਤਰਕਾਰ ਦੇ ਕਮਾਲ ਵੇਖਣੇ ਸਨ ਕਿ ਗਾਇਕ ਸ੍ਰੀ ਰਾਜਨ ਆ ਹਾਜ਼ਰ ਹੋਏ। ਇਹ ਬੈਠੇ ਹੀ ਸਨ ਕਿ ਪ੍ਰਸਿਧ ਨਿਰਤਕ ਸ੍ਰੀ ਬਿਰਜੂ ਮਹਾਰਾਜ ਅਤੇ ਉਨ੍ਹਾਂ ਦਾ ਲੜਕਾ ਸ੍ਰੀ ਜੈ ਕਿਸ਼ਨ ਸੇਵਾ ਵਿਚ ਆਣ ਉਪਸਥਿਤ ਹੋਏ। ਛੋਟਾ ਲੜਕਾ ਤੇ ਇਕ ਸ਼ਾਗਿਰਦ ਵੀ ਨਾਲ ਸੀ। ਸਤਿਗੁਰੂ ਜੀ ਬੈਠਣ ਕਮਰੇ ਵਿਚ ਮੰਜੇ ਉਪਰ ਬੈਠੇ ਹੋਏ ਸਨ ਕਿ ਨਿਰਤ ਦੇ ਸ਼ਾਹ ਕਲਾਕਾਰ ਨੇ ਚਰਨੀਂ ਹੱਥ ਲਾ ਨਮਸਕਾਰ ਕੀਤੀ।

ਸਤਿਗੁਰੂ ਜੀ ਨੇ ਹਿਤ-ਸਤਿਕਾਰ ਨਾਲ ਬਿਰਜੂ ਪਰਵਾਰ ਦੀ ਸੁਖ ਸਾਂਦ ਜਾਣੀ ਪੁੱਛੀ ਅਤੇ ਨਾਲ ਹੀ ਇੱਛਾ ਪਰਗਟ ਕੀਤੀ ਨਿਰਤ ਵੇਖਣ ਦੀ। "ਘਰ ਚੱਲੀਏ ਜੇ ਕੋਈ ਇਤਰਾਜ਼ ਨ ਹੋਵੇ ਤਾਂ?" ਸਤਿਗੁਰਾਂ ਪੁਛਿਆ। ਨਿਰਤਕਾਰ ਸ਼ਸ਼ੋਪੰਜੇ ਵਿਚ ਪੈ ਗਿਆ—ਕੀ ਜਾਣਾ, ਕੈਸੀ ਤਿਆਰੀ ਕਰਨੀ ਪਏ ਘਰ। ਸੰਕੋਚ ਦੀ ਸਥਿਤੀ ਵਰਤਦਿਆਂ ਬਿਰਜੂ ਮਹਾਰਾਜ ਨੇ ਗੱਲ ਸੰਭਾਲੀ, "ਫਿਰ ਤੋ ਕਾਲਿਜ ਹੀ ਠੀਕ ਰਹੇਗਾ!"

"ਤੋ ਚਲੋ, ਕਾਲਿਜ ਮੇਂ ਹੀ ਚਲੇ ਚਲਤੇ ਹੈ? ਪਰ ਆਜ ਟਿਤਵਾਰ ਹੈ, ਕਾਲਿਜ ਖੁਲਾ ਹੋਗਾ?"

"ਖੁਲ ਜਾਇਗਾ ਜੀ, ਮੇਰੇ ਪਾਸ ਚਾਬੀਆਂ ਔਰ ਅਧਿਕਾਰ ਹੈਂ।"

—ਸਤਿਗੁਰੂ ਜੀ ਤਾਂ ਨਿਰਤਕਾਰੀ ਦੇਖਣ ਲਈ ਉਤਸੁਕ ਸਨ ਪਰ ਬਿਰਜੂ ਮਹਾਰਾਜ ਦਾ ਜੈ ਕਿਸ਼ਨ ਤਾਂ ਹਜ਼ੂਰ ਨਾਲ ਕੋਈ ਇਕਾਂਤ ਵਾਰਤਾ ਕਰਨਾ ਚਾਹੁੰਦਾ ਸੀ।

## ਰਾਜਨ ਮਿਸ਼ਰਾ ਨਾਲ

ਸਤਿਗੁਰੂ ਜੀ ਪਹਿਲਾਂ ਤਾਂ ਸ੍ਰੀ ਰਾਜਨ ਨੂੰ ਉਠਾ ਕੇ ਆਪਣੇ ਆਰਾਮ ਕਮਰੇ ਵਿਚ ਲੈ ਗਏ ਜਿਥੇ ਉਸਨੂੰ ਸੁਣਿਆਂ ਸਮਝਿਆ ਗਿਆ। ਵਿਛੇ ਮੰਜੇ ਤੇ ਆਪ ਪੁਆਂਦੀ ਵਲ ਬੈਠੇ ਸਨ। ਸਾਹਮਣੇ ਗਲੀਚੇ ਤੇ ਸ੍ਰੀ ਰਾਜਨ ਮਿਸ਼ਰਾ ਸਨ। ਮੈਂ ਵੀ ਥੋੜਾ ਜਿਹਾ ਢੋਠ ਹੋਕੇ ਕੋਲ ਜਾ ਬੈਠਾ। ਆਪ ਰਾਜਨ ਨੂੰ ਘਰ ਦੇ ਖਰਚਿਆਂ ਤੋਂ ਨਿਸਚਿੰਤ ਕਰ ਰਹੇ ਸਨ। ਪੁਛਿਆ : ਰਾਜਨ ! ਘਰ ਦਾ, ਮਹੀਨੇ ਦਾ ਕਿੰਨਾ ਕੁ ਖਰਚ ਹੈ, ਬਿਨਾ ਮਕਾਨ ਦੇ ਕਰਾਏ ਤੋਂ।

"ਇਹੋ ਕੋਈ ਦੋ ਢਾਈ ਹਜ਼ਾਰ !"

"ਮਕਾਨ ਦੇ ਕਰਾਏ ਸਮੇਤ ਤਿੰਨ ਹਜ਼ਾਰ ਹੋਇਆ ਨ ? ਕੋਈ ਗੱਲ ਨਹੀਂ, ਹੋ ਜਾਵੇਗਾ (ਪ੍ਰਬੰਧ) ! ਲੁਧਿਆਣੇ ਵਿਚ ਇਕ ਦੋ ਮਕਾਨ ਮੈਂ ਪਸੰਦ ਕੀਤੇ ਹੋਏ ਹਨ। ਜੀ ਕਰਦਾ ਏ, ਜਿਥੇ ਬਨਾਰਸ ਛਡ ਕੇ ਏਥੇ ਆਏ ਹੋ, ਥੋੜਾ ਹੋਰ ਅਗੇ ਚਲੋ। ਲੁਧਿਆਣਾ ਕੋਈ ਦੂਰ ਨਹੀਂ, ਫਿਰ ਜਿਉਂ-ਜਿਉਂ ਸਾਡੇ ਨੇੜੇ ਆਓਗੇ, ਕੇਸ ਦਾੜ੍ਹੀ ਲਈ ਵੀ ਕਹਾਂਗੇ ! ਜਿਵੇਂ ਤੁਹਾਡੇ ਵੱਡੇ ਰਹਿੰਦੇ ਰਹੇ, ਤਿਵੇਂ ਰਹਿਣ ਲਈ।"

ਕਲਾਕਾਰ 'ਠੀਕ ਹੈ ਜੀ' 'ਠੀਕ ਹੈ ਜੀ' ਕਹਿੰਦਾ ਰਿਹਾ। ਸਤਿਗੁਰੂ ਜੀ ਨੇ ਰਾਜਨ ਮਿਸ਼ਰਾ ਦੀ ਹਰ ਪਰਕਾਰ ਦੀ ਘਰ ਖਰਚਾਂ ਦੀ ਜ਼ਿਮੇਵਾਰੀ ਆਪਣੇ ਉਪਰ ਲੈਣ ਲਈ ਕਿਹਾ। ਅੱਜ ਵੀ ਸ੍ਰੀ ਰਾਜਨ ਦੀ ਟੀ. ਵੀ. ਰਿਕਾਰਡਿੰਗ ਸੀ, ਸੋ ਉਹ ਆਗਿਆ ਲੈ ਕੇ ਚਲਾ ਗਿਆ।

ਨਹੀਂ ਤਾਂ, ਸਤਿਗੁਰੂ ਜੀ ਤਾਂ ਬਿਰਜੂ ਮਹਾਰਾਜ ਦੇ ਕਾਲਿਜ ਜੈ ਕਿਸ਼ਨ ਨੂੰ ਸੁਣਨ ਲਈ ਨਾਲ ਲੈ ਜਾਣਾ ਚਾਹੁੰਦੇ ਸਨ।

## ਬੇਨਤੀ ਆਸ਼ੀਰਵਾਦ ਦੀ

ਸ੍ਰੀ ਰਾਜਨ ਗਿਆ ਤਾਂ ਸ੍ਰੀ ਬਿਰਜੂ ਮਹਾਰਾਜ ਦੇ ਲੜਕੇ ਜੈ ਕਿਸ਼ਨ ਨੂੰ ਅੰਦਰ ਬੁਲਾ ਲਿਆ ਗਿਆ। ਆਇਆ ਤਾਂ ਨਾਚਿਆਂ ਵਾਂਗ ਹੱਥ-ਮੂੰਹ ਦੀਆਂ ਮੁੱਦ੍ਰਾਵਾਂ ਬਦਲਦਿਆਂ ਉਸ ਅਰਜ਼ ਕੀਤੀ ਕਿ 3-4 ਜਨਵਰੀ 1981 ਨੂੰ ਉਹ ਜਵਾਨ ਕਲਾਕਾਰਾਂ ਦਾ ਪ੍ਰੋਗਰਾਮ ਕਰਵਾ ਰਿਹਾ ਹੈ ਜਿਸ ਵਿਚ ਗੁਰਦੇਵ ਸਿੰਘ ਵੀ ਸਰੋਦ ਵਜਾਏਗਾ। ਸਾਰੇ ਕਲਾਕਾਰਾਂ ਦਾ ਨਾਮ ਲੈ ਕੇ ਜਿਨ੍ਹਾਂ ਉਸ ਵਿਚ ਸ਼ਾਮਲ ਹੋਣਾ ਸੀ, ਇੱਛਾ ਪਰਗਟ ਕੀਤੀ ਕਿ ਸ੍ਰੀ ਹਜ਼ੂਰ ਆਸ਼ੀਰਵਾਦ ਦੇਣ ਅਤੇ 3-4 ਜਨਵਰੀ ਨੂੰ ਪ੍ਰੋਗਰਾਮ ਜ਼ਰੂਰ ਆਕੇ ਸੁਣਨ।

ਸਤਿਗੁਰੂ ਜੀ ਨੇ ਸ੍ਰੀ ਮਹਾਰਾਜ ਜੀ ਦੁਆਰਾ ਬਣਾਏ ਜਾਂਦੇ ਪ੍ਰੋਗਰਾਮਾਂ ਅਨੁਸਾਰ ਆਪਣਾ ਚੱਲਣਾ ਦੱਸ ਕੇ ਕਿਹਾ : ਮਹਾਰਾਜ ਜੀ ਆਉਣ ਵਾਲੇ ਹਨ, ਪ੍ਰੋਗਰਾਮਾਂ ਦਾ ਪਤਾ ਕਰਕੇ ਦੱਸਾਂਗੇ। ਕੋਲ ਬੈਠੇ ਨਿਜੀ ਸਕਤਰ ਨੂੰ ਆਗਿਆ ਕੀਤੀ ਕਿ ਇਹਨਾਂ ਦੇ ਪ੍ਰੋਗਰਾਮ ਦਾ ਧਿਆਨ ਰੱਖ, ਚੇਤਾ ਕਰਵਾਏ।

ਏਨੇ ਚਿਰ ਨੂੰ ਗੁਰਦੇਵ ਸਿੰਘ ਸਰੋਦ ਨੇ ਵੀ ਆ ਮੱਥਾ ਟੇਕਿਆ। ਉਸਨੂੰ ਹੁਕਮ

ਹੋਇਆ ਕਿ ਉਹ ਯੂ. ਕੇ. ਵਿਚ (H S) ਰੰਧਾਵੇ ਨੂੰ ਫੋਨ ਕਰਕੇ ਪਤਾ ਕਰੇ ਕਿ ਵਲਾਇਤ ਖਾਂ 12.12.80 ਨੂੰ ਔਰੰਗਾਬਾਦ ਆ ਸਕਦੇ ਹਨ ਕਿ ਨਹੀਂ। ਧਰਮ ਵੀਰ ਆ ਰਿਹਾ ਹੈ ਕਿ ਨਹੀਂ, ਇਹ ਵੀ ਪਤਾ ਕਰਕੇ ਦੱਸਣ !

## ਆਰਥਕ ਕਰੜਾਈ

ਫਿਰ ਬਿਰਜੂ ਮਹਾਰਾਜ ਨੂੰ ਬੁਲਾਇਆ ਗਿਆ। ਸ੍ਰੀ ਬਿਰਜੂ ਨੇ ਵੀ ਆਰਥਕ ਮੁਸ਼ਕਲਾਂ ਦਾ, ਥੋੜਾ ਕਲਾਤਮਕ ਢੰਗ ਨਾਲ, ਪਹਾੜ ਵਖਾਕੇ ਅਰਜ਼ ਕੀਤੀ : ਜੇ ਮੇਰੇ ਮਕਾਨ ਆਦਿ ਦਾ ਠੀਕ ਤਰ੍ਹਾਂ ਪ੍ਰਬੰਧ ਹੋ ਜਾਵੇ ਤਾਂ ਤੇ ਮੇਰਾ ਪਰਵਾਰ ਪਲਣ ਲਗ ਪਏ, ਮੈਂ ਤਾਂ ਮੁਫ਼ਤ ਵਿਚ ਹੀ ਲੋਕਾਂ ਪਾਸ ਨੱਚ ਆਇਆ ਕਰਾਂ ! ਕੀ ਕਰੀਏ ਅੱਜ ਤੰਤ੍ਰ ਵਜਾਣ ਵਾਲੇ ਤਾਂ ਚੋਵੀ-ਚੌਵੀ ਹਜ਼ਾਰ ਰੁਪੈਆ ਲੈਣ ਲਗ ਪਏ ਹਨ ਅਤੇ ਮੈਂ ਵੀ 12000/- ਤੋਂ ਘੱਟ ਲੈਣਾ ਛਡ ਰਿਹਾ ਹਾਂ।

ਦੌੜਿਆ-ਦੌੜਿਆ ਧਰਮ ਸਿੰਘ ਸੇਠ ਅੰਦਰ ਆਇਆ : ਸੱਚੇ ਪਾਤਸ਼ਾਹ ਜੀ, ਬੈਂਕੋਕ ਤੋਂ ਮਾਸੜ ਦਰਸ਼ਨ ਸਿੰਘ ਦਾ ਫੋਨ ਹੈ। ਆਪ ਜੀ ਦਾ ਦਰਸ਼ਨ ਕਰਨਾ ਚਾਹੁੰਦਾ ਹੈ, ਕਿਰਪਾ ਕਰੋ। ਸਤਿਗੁਰੂ ਜੀ ਹੇਠਾਂ ਦਫਤਰ ਵਿਚ ਜਾ ਕੇ ਫੋਨ ਸੁਣਨ ਲਈ ਉਠਣ ਹੀ ਵਾਲੇ ਸਨ ਕਿ ਸੁਰਿੰਦਰ ਸਿੰਘ ਮਨਚੰਦਾ ਆ ਧਮਕਿਆ। ਉਸ ਨੇ ਗਲ ਕਰੀਮ ਰੰਗ ਦੇ ਕਪੜੇ ਤੇ ਜਾਕਟ ਪਾਈ ਹੋਈ ਸੀ। ਮੈਨੂੰ ਤਕਾਕੇ ਸਤਿਗੁਰੂ ਜੀ ਕਹਿਣ ਲਗੇ : ਫਬਦੇ ਸੂ ! ਉਸਨੂੰ ਐਚ. ਐਸ. ਰੰਧਾਵੇ ਨੂੰ ਵਲਾਇਤ ਫੋਨ ਕਰਨ ਨੂੰ ਆਖਿਆ ਅਤੇ ਹੰਸਪਾਲ ਨਾਲ ਹੋਈ ਗੱਲ ਬਾਤ ਨੂੰ ਪੱਕਿਆਂ ਕਰਨ ਦਾ ਆਦੇਸ਼ ਦਿਤਾ।

## ਮਹਾਰਾਜ ਆਏ

ਸਵੇਰੇ 9.45 ਹੋਏ ਸਨ ਕਿ ਸਤਿਗੁਰੂ ਜੀ ਤਾਂ ਸ. ਦਰਸ਼ਨ ਸਿੰਘ ਦਾ ਬੈਂਕੋਂਕ ਤੋਂ ਆਇਆ ਫੋਨ ਸੁਣਨ ਪੌੜੀਆਂ ਉਤਰ ਗਏ, ਮੈਨੂੰ ਸੰਤ ਹਰਨਾਮ ਸਿੰਘ ਫਗਵਾੜਾ ਨੇ ਆਣ ਆਖਿਆ : ਮਹਾਰਾਜ ਬੀਰ ਸਿੰਘ ਜੀ ਵੀ ਆ ਗਏ ਹਨ !

ਸਤਿਗੁਰੂ ਜੀ ਔਰੰਗਾਬਾਦ (ਮਹਾਰਾਸ਼ਟਰ) ਵਿਚ ਹੋਣ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਦੀ ਤਿਆਰੀ ਵਾਸਤੇ, ਅੱਜ ਔਰੰਗਾਬਾਦ ਜਾਂ ਗੁਰਦੇਵ ਸਿੰਘ ਸਰੋਦ ਨੂੰ ਰੋਕ ਕੇ, ਮਹਾਰਾਜ ਬੀਰ ਸਿੰਘ ਜੀ ਨਾਲ ਸਭ ਕੁਝ ਤੈ ਕਰਨਾ ਚਾਹੁੰਦੇ ਸਨ। ਔਰੰਗਾਬਾਦ ਵਿਖੇ ਹਾਲ ਦੀ ਬੁਕਿੰਗ ਪਿਛੋਂ ਹੀ ਤਾਰੀਖਾਂ ਨਿਸਚਿਤ ਕਰਨੀਆਂ ਲੋੜਦੇ ਸਨ।

## ਬੰਬਈ 'ਚ ਫਲੇਟ

ਪਿਛਲੇ ਹਫਤੇ ਗੁਰਦੇਵ ਸਿੰਘ ਸਰੋਦ ਨੇ ਦੱਸਿਆ ਸੀ ਕਿ ਉਸਦਾ ਸ਼ਾਗਿਰਦ ਸ. ਸੁਰਿੰਦਰ ਸਿੰਘ ਮਨਚੰਦਾ 5-4 ਦਿਨਾਂ ਲਈ ਬੰਬਈ ਗਿਆ ਹੈ ਤਾਕਿ ਉਥੇ ਕੋਈ ਫਲੇਟ ਖਰੀਦ ਸਕੇ। ਸਤਿਗੁਰੂ ਜੀ ਵਾਸਤੇ ਮੁਨਾਸਬ ਰਿਹਾਇਸ਼ ਲਈ ਬੰਬਈ ਵਿਚ

ਅਜਿਹਾ ਪ੍ਰਬੰਧ ਕਰਨਾ ਜ਼ਰੂਰੀ ਹੈ। ਇਸ ਬਾਰੇ ਖਰਚ ਕਿਸ ਦਾ ਹੋਵੇਗਾ ਅਜੇ ਨਿਸਚਿਤ ਨਹੀਂ।

## ਪ੍ਰਾਣੀਆਂ ਨਮਿਤ ਭੋਗ

ਪੂਰਬਾ ਮਹਿੰਦਰ ਸਿੰਘ ਮਿਲਿਆ ਤੇ ਉਸ ਸਤਿਗੁਰਾਂ ਦਾ ਬੀਤੇ ਦਿਨਾਂ ਦਾ ਕਾਰਜ ਕਰਮ ਇਸ ਪਰਕਾਰ ਦੱਸਿਆ : ਪਰਸੋਂ (28.11.80) ਸ. ਮੋਹਣ ਸਿੰਘ ਢੱਟੀਆਂ ਨਮਿਤ ਭੋਗ ਪੈਣ ਸਮੇਂ ਜੀਵਨ ਨਗਰ ਦਰਸ਼ਨ ਦਿਤੇ। ਏਥੇ ਜੀਵਨ ਨਗਰ ਇਲਾਕੇ ਦੀਆਂ ਬੀਬੀਆਂ ਨੂੰ ਗੂੜ੍ਹੇ ਰੰਗਾਂ ਦੀ ਵਰਤੋਂ ਕਰਨ ਤੋਂ ਪਰਹੇਜ਼ ਲਈ ਉਪਦੇਸ਼ ਦਿਤਾ। ਕੱਲ (29.11.80) ਮੱਤੂ ਵਲੈਤੀਏ ਦੇ ਪਿਤਾ ਸੰਤ ਅਣੋਖ ਸਿੰਘ ਨਮਿਤ ਸੰਤ ਨਗਰ ਵਿਚ ਪਏ ਭੋਗ ਸਮੇਂ ਸਤਿਗੁਰੂ ਜੀ ਪਧਾਰੇ। ਏਥੇ ਵੀ ਬੀਬੀਆਂ ਨੂੰ ਗੂੜ੍ਹੇ ਰੰਗ ਨਾ ਵਰਤਣ ਲਈ ਪਰੇਰਿਆ। ਅਤੇ ਬੀਤੀ ਰਾਤੀਂ 7 ਵਜੇ ਦਿੱਲੀ ਪਹੁੰਚਿਆ ਗਿਆ।

ਸਤਿਗੁਰੂ ਜੀ ਫੋਨ ਸੁਣਕੇ ਉਪਰ ਆਏ ਤਾਂ ਬੈਠਣ ਕਮਰੇ ਵਿਚ ਬੇਨਤੀ ਕਰਨ ਲਈ ਉਡੀਕਦੀਆਂ ਸ. ਜਵਾਹਰ ਸਿੰਘ ਪਤਨੀ, ਬੀਬੀ ਕ੍ਰਿਸ਼ਨਾ ਅਤੇ ਸੁਰਜੀਤ ਨੇ, ਇਕਾਂਤ ਵਿਚ ਆਪ ਜੀ ਨਾਲ ਕੋਈ ਮਨ ਦੀ ਵਿਥਿਆ ਸਾਂਝੀ ਕੀਤੀ।

ਮੈਂ ਆਰਾਮ ਕਮਰੇ ਵਿਚ ਹੀ ਬੈਠਾ ਹੋਇਆ ਸਾਂ, ਉਡੀਕ ਕੇ ਬਾਹਰ ਨਿਕਲਿਆ ਤਾਂ ਪਤਾ ਲਗਾ ਕਿ ਸਤਿਗੁਰੂ ਜੀ ਤਾਂ ਬਿਰਜੂ ਮਹਾਰਾਜ ਦੇ ਜਥੇ ਨਾਲ ਉਨ੍ਹਾਂ ਦੇ ਕਾਲਿਜ ਜਾ ਚੁਕੇ ਹਨ। ਮੇਰੇ ਭਾਗਾਂ ਨੂੰ ਠਾਕੁਰ ਉਦੈ ਸਿੰਘ ਜੀ ਨੇ ਜਾਣਾ ਸੀ, ਪਰ ਸਤਿਗੁਰੂ ਜੀ ਤਾਂ ਇਹਨਾਂ ਨੂੰ ਪਹਿਲਾਂ ਹੀ ਮੇਰੇ, ਲਈ ਆਉਣ ਲਈ ਪੱਕੀ ਕਰ ਗਏ ਸਨ।

## ਕੱਥਕ ਕਲਾ ਕੇਂਦਰ ਵਿਚ

ਅਸੀਂ 10.40 ਤੇ ਦਿਨੇ, ਕੱਥਕ ਕਲਾ ਕੇਂਦਰ, ਮੰਡੀ ਹਾਊਸ ਨਵੀਂ ਦਿੱਲੀ, ਨੇੜੇ ਪੁੱਜੇ। ਅੱਗੋਂ ਬੈਲੇ ਰੂਮ ਵਿਚ ਉਚੇ ਥੜੇ ਤੇ ਵਿਛੇ ਆਸਣ ਤੇ ਬੈਠੇ ਸਤਿਗੁਰੂ ਜੀ ਆਪਣਾ ਦਿਲਰੁਬਾ ਸੁਰ ਕਰ ਰਹੇ ਸਨ ਅਤੇ ਬਿਰਜੂ ਮਹਾਰਾਜ ਤਬਲਾ ਫੜੀ ਬੈਠੇ ਸਨ। ਸੇਠ ਤਰਲੋਕ ਸਿੰਘ (ਚੌਰੀ ਕਰਦੇ ਹੋਏ), ਧਰਮ ਸਿੰਘ, ਪੂਰਬਾ ਜੀ, ਸੰਤ ਗੁਰਮੁਖ ਸਿੰਘ ਲੋਹਾਰਾਂ, ਸ਼ੇਰ ਸਿੰਘ ਚਾਵਲਾ, ਬਿਰਜੂ ਮਹਾਰਾਜ ਦੇ ਬੱਚੇ ਤੇ ਸ਼ਾਗਿਰਦ ਅਤੇ ਕੁਛ ਹੋਰ ਸਰੋਤਾ ਉਤਸੁਕਤਾ ਨਾਲ ਬੈਠੇ ਉਡੀਕ ਰਹੇ ਸਨ।

ਸਾਜ਼ ਸੁਰ ਹੁੰਦਿਆਂ ਹੀ ਪੰ: ਬਿਰਜੂ ਮਹਾਰਾਜ ਨੇ ਤਬਲੇ ਤੇ ਦਿੜ ਥਪਕੀ ਲਾਈ ਅਤੇ "ਨਾ ਧੀ ਧਿੰ ਨਾ, ਨਾ ਧੀ ਧਿੰ ਨਾ" ਸ਼ੁਰੂ ਹੋ ਗਿਆ। ਸਤਿਗੁਰੂ ਜੀ ਵਲੋਂ ਵੀ ਦਿਲਰੁਬਾ ਦੀਆਂ ਤਰਬਾਂ ਦੀ ਟਿੰਡ ਟੰਡ ਜਾਰੀ ਹੋ ਗਈ। ਬਿਰਜੂ ਜੀ ਵਲੋਂ ਵੱਜਦੀਆਂ 16 ਮਾਤਰਾਂ ਵਿਚ ਸਤਿਗੁਰੂ ਜੀ ਵਲੋਂ 5 ਮਾਤਰਾ ਦੀ ਵੰਡ ਤੋਂ ਸ਼ੁਰੂ ਕਰ ਹਰ ਚਕਰ ਵਿਚ ਇਕ ਇਕ ਮਾਤਰਾ ਦਾ ਵਾਧਾ ਹੁੰਦਾ ਗਿਆ। ਐਉਂ ਸੀ ਜਿਵੇਂ ਕੰਪਿਊਟਰ ਦੀ ਸ਼ੁਧੀ ਰੂਪ ਮਾਨ ਹੋ ਰਹੀ ਹੋਵੇ। ਜਾਣਕਾਰਾਂ ਦੇ ਮਾਤਰਾ ਦੀ ਗਿਣਤੀ

ਨਾਲ ਸਿਰ ਹਿੱਲ ਤੇ ਚੁਟਕੀਆਂ ਵੱਜ ਰਹੀਆਂ ਸਨ।

ਸਤਿਗੁਰੂ ਜੀ ਨੇ ਸਾਨੂੰ ਵੇਖ, ਇਹ ਕਹਿ ਕੇ ਨਿਵਾਜਿਆ : ਅਸੀਂ ਉਡੀਕ ਰਹੇ ਸਾਂ। ਏਸੇ ਲਈ ਮੈਂ ਪਹਿਲਾਂ ਤਰਬਾਂ ਸ਼ੁਰੂ ਕਰ ਲਈਆਂ ਕਿ ਨ੍ਰਿਤ ਬਾਦ ਵਿਚ ਵੇਖਾਂ ਗੇ।

11.00 ਵਜੇ ਬਿਰਜੂ ਮਹਾਰਾਜ ਦੇ ਛੋਟੇ ਲੜਕੇ ਦੀਪਕ ਦੀ ਕਲਾ ਦਾ ਪ੍ਰਦਰਸ਼ਨ ਹੋਇਆ। ਕੇਵਲ 10 ਵਰ੍ਹਿਆਂ ਦਾ ਦੀਪਕ, ਪਿਤਾ ਦੇ ਵਜਾਏ ਤਬਲੇ ਤੇ ਇਸ ਦੀਆਂ ਥਾਪਾਂ ਤੇ ਪੈਰਾਂ ਨੂੰ ਹਰਕਤ ਦੇਣ ਲਗਾ। ਜੈ ਕਿਸ਼ਨ ਨਗਮਾ ਕਾਰੀ ਕਰ ਰਿਹਾ ਸੀ, ਛੋਟਾ ਬੱਚਾ ਪੈਰਾਂ ਨਾਲ ਵੱਡਾ ਕੰਮ ਕਰ ਰਿਹਾ ਸੀ, ਨ੍ਰਿਤ ਦੇ ਬੋਲ ਸੁਧ ਤੇ ਸਾਫ਼! ਪਿਤਾ ਨ੍ਰਿਤ ਦੇ ਬੋਲਾਂ ਨੂੰ ਜ਼ਬਾਨੀ ਬੋਲਦਾ, ਛੋਟਾ ਪੁਤਰ ਪੈਰਾਂ ਨੂੰ ਥਪ-ਥਪਾਉਂਦਾ ਉਹੋ ਬੋਲ ਪੈਰਾਂ ਨਾਲ ਨਿਰੂਪਤ ਕਰਦਾ।

ਪੰਜ ਕੁ ਮਿੰਟ, ਦੀਪਕ ਨੇ ਮ੍ਰਿਦੰਗ ਵੀ ਵਜਾ ਕੇ ਵਖਾਇਆ ਨਿੱਕੇ-ਨਿੱਕੇ ਹੱਥ ਮ੍ਰਿਦੰਗ ਦੇ ਪੁੜਿਆਂ ਤੇ ਥੋੜੀ ਧੁਨੀ ਕਰਦੇ ਨਚਦੇ। ਅੱਖਾਂ, ਸਿਰ ਦਾ ਹਿਲਣਾ ਤੇ ਸਰੀਰ ਦੀਆਂ ਕੁਲ ਹਰਕਤਾਂ ਬੱਚੇ ਦੀ ਕਲਾ ਨਾਲ ਇਕ ਸੁਰ ਹੋ ਗਈਆਂ। ਦੀਪਕ ਦੀ ਜ਼ਬਾਨ ਬੁੱਲ੍ਹਾਂ ਤੇ ਵਖ-ਵਖ ਪ੍ਰਭਾਵਾਂ ਤੇ ਜ਼ੋਰ ਪਾਣ ਹਿਤ ਫਿਰਦੀ। ਖੁਲ੍ਹੇ ਸਫ਼ੇਦ ਪਜਾਮੇ ਤੇ ਕੁਰਤੇ ਵਾਲੇ 10 ਸਾਲਾ ਮੁੰਡੇ ਨੇ, ਸਤਿਗੁਰੂ ਜੀ ਅੰਦਰ ਇਹਦੇ ਉਜਲ ਭਵਿਖ ਦੀ, ਤਸਵੀਰ ਅੰਕਿਤ ਕਰ ਦਿਤੀ।

11.10 ਤੇ ਸਤਿਗੁਰੂ ਜੀ ਉਠਣ ਲਗੇ ਤਾਂ ਪੰ: ਬਿਰਜੂ ਮਹਾਰਾਜ ਦੀ ਬੇਨਤੀ ਸੀ : ਕ੍ਰਿਪਾ ਪੂਰਵਕ ਬੱਚੇ ਕੋ ਆਸ਼ੀਰਵਾਦ ਦੇਂ। ਸਤਿਗੁਰੂ ਮੁਸਕਰਾਏ : ਆਸ਼ੀਰਵਾਦ ਦੇਣ ਹੀ ਤਾਂ ਏਥੇ ਆਏ ਹਾਂ। ਇਹੋ ਆਸ਼ੀਰਵਾਦ ਹੈ ਕਿ ਇਸਨੂੰ ਪੂਰੇ ਮਨ ਨਾਲ ਸੁਣਿਆ ਹੈ।

### 40, ਅਸ਼ੋਕ ਰੋਡ ਵਿਚ

ਸ਼੍ਰੀ ਹਰੀ ਪ੍ਰਤਾਪ ਨਿਵਾਸ ਨੂੰ ਪਰਤਦਿਆਂ ਸਤਿਗੁਰੂ ਜੀ ਨੂੰ ਮਾਲੂਮ ਹੋਇਆ ਕਿ 40, ਅਸ਼ੋਕਾ ਰੋਡ ਕੋਠੀ ਸ. ਹੰਸਪਾਲ ਐਮ, ਪੀ. ਨੂੰ ਸਰਕਾਰੀ ਤੌਰ ਤੇ ਰਿਹਾਇਸ਼ ਲਈ ਅਲਾਟ ਹੋ ਗਈ ਹੈ ਤਾਂ ਧਰਮ ਸਿੰਘ ਚਾਵਲਾ ਨੂੰ ਆਗਿਆ ਹੋਈ ਕਾਰ ਉਧਰ ਲੈ ਚਲੇ। ਸੇਠ ਤਰਲੋਕ ਸਿੰਘ, ਅੰਬਾ ਤੇ ਮੈਂ ਨਾਲ ਸਾਂ।

ਸ੍ਰੀ ਰਛਪਾਲ ਸਿੰਘ ਹੰਸਪਾਲ ਦਾ ਪੀ. ਏ. 40 ਨੰ: ਕੋਠੀ ਨੂੰ ਸਾਫ਼ ਕਰਵਾ ਰਿਹਾ ਸੀ। ਸਤਿਗੁਰੂ ਜੀ ਨੇ ਅੰਦਰ ਵੜ ਕੇ ਕਮਰਾ-ਕਮਰਾ ਫਿਰ ਕੇ ਵੇਖਿਆ ਅਤੇ ਕੋਠੀ ਦੀ ਥਾਂ ਸਿਰ ਤੇ ਵਧੀਆ ਹੋਣਾ ਪੁਸ਼ਟ ਕੀਤਾ।

ਪਰਤਦਿਆਂ ਰਿੱਜ ਉਤੇ ਟ੍ਰੈਫਕ ਚੈੱਕ ਕਰਦਾ ਇਕ ਸਰਦਾਰ ਨਜ਼ਰ ਪਿਆ। ਸਤਿਗੁਰੂ ਜੀ ਨੇ ਅੱਗੇ ਜਾਕੇ ਗੱਡੀ ਰੁਕਵਾ ਦਿਤੀ। ਸੇਠ ਜੀ ਦਾ ਖਿਆਲ ਸੀ ਇਹ ਲੜਕਾ ਬਾਬੂ ਕਰਤਾਰ ਸਿੰਘ ਦਾ ਹੈ। ਸੇਠ ਹੁਰਾਂ ਜਾਕੇ ਸਰਦਾਰ ਨੂੰ ਲਿਆਂਦਾ ਉਸ ਆਕੇ ਅਬਦ ਸਤਿਕਾਰ ਨਾਲ ਨਮਸਕਾਰ ਕੀਤੀ ਅਤੇ ਸੇਠ ਜੀ ਨੂੰ ਕਿਹਾ : ਤੁਸਾਂ ਬੜੀ

ਕਿਰਪਾ ਕੀਤੀ, ਅੱਜ ਦਰਸ਼ਨ ਕਰਵਾ ਦਿਤੇ। ਸੱਚੇ ਪਾਤਸ਼ਾਹ ਜੀ ਨਾਮ ਸਿਮਰਨ ਸਮੇਂ 3.30 ਵਜੇ ਰਮੇਸ਼ ਨਗਰ ਧਰਮ ਸਾਲਾ ਆਉਣ ਲਈ ਆਗਿਆ ਕੀਤੀ।

## ਪੂਸਾ ਰੋਡ ਕੋਠੀ

ਕੋਠੀ ਪੂਸਾ ਰੋਡ ਦਰਸ਼ਨ ਦੇ ਚਾਹਵਾਨ ਇੰਤਜ਼ਾਰ ਵਿਚ ਸਨ। ਸਤਿਗੁਰੂ ਜੀ ਨੇ ਹਰੇਕ ਦੀ ਨਮਸਕਾਰ ਅਤੇ ਕਾਮਨਾ ਪਰਵਾਨ ਕਰ, ਇਸ਼ਨਾਨ ਕਮਰੇ ਨੂੰ ਪ੍ਰਸਥਾਨ ਕੀਤਾ। ਇਸ਼ਨਾਨ ਕਰਦਿਆਂ ਸ. ਹਰਵਿੰਦਰ ਸਿੰਘ ਹੰਜਪਾਲ ਵੀ ਆ ਗਿਆ। ਉਸਨੂੰ ਭੋਜਨ ਕਮਰੇ ਵਿਚ ਜਾਕੇ ਇੰਤਜ਼ਾਰ ਕਰਨ ਦਾ ਆਦੇਸ਼ ਹੋਇਆ।

ਪ੍ਰਸ਼ਾਦ ਛਕ ਕੇ ਥੋੜਾ ਬਿਰਾਜ ਜਾਂ 2.15 ਦੁਪਹਿਰੇ, ਸੇਵਕਾਂ ਵਾਲੇ ਕਮਰੇ ਵਿਚ ਝਾਤ ਮਾਰੀ ਤਾਂ ਏਥੇ ਬੈਠਿਆਂ ਨੂੰ ਮੈਂ ਫੋਟੋ ਐਲਬਮ ਦਿਖਾ ਰਿਹਾ ਸਾਂ। ਸਤਿਗੁਰਾਂ ਦਾ ਸਕੱਤਰ ਵੀ ਸਾਡੇ ਪਾਸ ਸੀ। ਉਹਨੂੰ ਪੁਛਿਆ ਗਿਆ :

"ਮਹਾਰਾਜ ਜੀ ਨੂੰ ਮਿਲ ਲਿਐ ?"

"ਜੀ ਹਾਂ !"

"ਔਰੰਗਾਬਾਦ ਦਾ ਕਿਹੜਾ ਹਾਲ ਬੁਕ ਕੀਤਾ ਏ ?"

"ਇਹ ਤਾਂ ਜੀ ਪਤਾ ਨਹੀਂ, ਕਲ ਗੁਰਦੇਵ ਸਿੰਘ ਜਾਵੇਗਾ। ਉਂਜ ਮਹਾਰਾਜ ਜੀ ਨੇ ਦੱਸਿਆ ਹੈ ਕਿ ਹਾਲ ਬੁਕ ਤਾਂ ਹੈ, ਪਰ ਉਸਦਾ ਨਾਮ ਨਹੀਂ ਪਤਾ।"

ਸੱਚੇ ਪਾਤਸ਼ਾਹ, ਫੋਨ ਕੀਤਾ ਹੈ ਹਰਮੀਤ ਸਿੰਘ ਨੂੰ (ਔਰੰਗਾਬਾਦ), ਮੈਨੂੰ ਹਾਲ ਦਾ ਨਾਂ ਪਤਾ ਕਰਕੇ ਦਸੇਗਾ।"

ਇਹ ਗੱਲ ਮੁਕੀ ਤਾਂ ਸਕੱਤਰ ਨੇ ਅਰਜ਼ ਕੀਤੀ :

"ਨੈਰੋਬੀ ਵਾਲੇ ਆਏ ਹਨ, ਕਹਿੰਦੇ ਹਨ ਲੜਕੀ ਵੇਖਣੀ ਹੈ !"

"ਕੌਣ ਕਹਿੰਦਾ ਹੈ ?"

"ਭਜਨੋਂ ਬੀਬੀ।"

"ਆ ਮੇਰੇ ਨਾਲ ਪੁਛਾਂ ਉਹਨੂੰ !" ਅਤੇ ਹਜ਼ੂਰ ਸਕੱਤਰ ਨੂੰ ਨਾਲ ਦੇ ਕਮਰੇ ਵਿਚ ਲੈ ਗਏ।

ਸਤਿਗੁਰੂ ਜੀ ਇਹ ਪਰਵਾਨ ਨਹੀਂ ਕਰਦੇ ਕਿ ਆਪ ਜੀ ਦੀ ਚੋਣ ਤੇ ਕੋਈ ਕਿੰਤੂ ਕਰੇ।

## ਕਲਾਕਾਰ ਦਾ ਧਿਆਨ

3 ਵਜੇ ਰਮੇਸ਼ ਨਗਰ ਧਰਮ ਸਾਲਾ ਵਿਚ ਸਮੂਹਿਕ ਨਾਮ ਸਿਮਰਨ ਹੋਣਾ ਸੀ। ਮੈਂ ਅਤੇ ਗੁਰਦੇਵ 1-C/17 ਉਸਦੇ ਘਰ ਨਾਮਧਾਰੀ ਕਾਲੋਨੀ ਪੁੱਜੇ। ਅਗੇ ਹਰਭਜਨ ਸਿੰਘ, ਉਹਦਾ ਪੱਕਾ ਸਾਥੀ, ਉੱਤਰੇ ਹੋਏ ਬੁਖਾਰ ਪਿਛੋਂ ਮੰਜੇ ਤੇ ਪਿਆ ਸੀ। ਗੁਰਦੇਵ ਪਤਨੀ ਗੁਰਮੀਤ ਹਸਦੀ ਫਿਰੇ : ਅੱਜ ਸਤਿਗੁਰਾਂ ਤਾਂ ਹੱਦ ਮੁਕਾ ਦਿਤੀ ਹੈ। ਆਸਾ ਦੀ ਵਾਰ ਪਿਛੋਂ ਆਪ ਹੀ ਸੇਵਕਾਂ, ਸਿੱਖਾਂ ਨਾਲ ਘਰ ਆ ਦਰਸ਼ਨ ਦਿਤੇ। ਉਹਨਾਂ ਨੂੰ ਹਰਭਜਨ ਦਾ ਬੁਖਾਰ ਨਾਲ ਏਥੇ ਪਿਆ ਹੋਣਾ ਪਤਾ ਲਗਾ ਸੀ।

ਹਾਲਾਤ ਜਾਣਨ ਆਏ ਪੂਰਬੇ ਤੋਂ 25/- ਦਿਵਾ ਕੇ ਹੁਕਮ ਕੀਤਾ : ਇਹਨਾਂ ਪੈਸਿਆਂ ਨਾਲ ਸੰਤਰਿਆਂ ਦਾ ਜੂਸ ਪੀਣਾ ਹੈ। ਦੂਜੀ ਵਾਰ ਹੁਣੇ, ਤੁਹਾਡੇ ਅੱਗੇ-ਅੱਗੇ ਦੀਨ ਦਿਆਲ ਫਿਰ ਪੁਛ ਗਏ ਕਿ ਜੂਸ ਪੀਤਾ ਗਿਆ ਹੈ ਕਿ ਨਹੀਂ ? ਅਤੇ ਹੋਰ ਕਈ ਵਿਨੋਦੀ ਬਚਨ 2-4 ਮਿੰਟ ਵਿਚ ਕਰ, ਆਪ ਜੀ ਧਰਮ ਸਾਲਾ ਵਿਖੇ ਗਏ ਹਨ।

## ਫਿਰਨ ਵਾਲਿਆਂ ਨੂੰ ਪੁਛਾਂਗੇ

ਗੁਰਦੇਵ ਸਿੰਘ ਨੇ ਦੱਸਿਆ : ਅਜ ਸਵੇਰੇ ਜਦੋਂ ਹਰਭਜਨ ਦੇ ਬਹਾਨੇ ਸਤਿਗੁਰਾਂ ਸਾਡੇ ਘਰ ਚਰਨ ਪਾਉਣ ਦੀ ਕਿਰਪਾ ਕੀਤੀ, ਤਾਂ ਮੈਂ ਮੁਨਾਸਬ ਵਕਤ ਸਮਝ, ਗਰੀਬ ਨਿਵਾਜ਼ ਨੂੰ ਅਗਲੇ ਅੰਦਰ ਲੈ ਜਾਕੇ ਕੱਲਿਆਂ ਅਰਜ਼ ਕੀਤੀ : ਸਾਡੀ ਭੈਣ ਦਰਸ਼ਨਾਂ ਦੀ ਸ਼ਾਦੀ ਆਪ ਜੀ ਦੀ ਇੱਛਾ ਅਤੇ ਆਗਿਆ ਨਾਲ ਹੋਵੇਗੀ। ਅਸਾਂ, ਖਾਸ ਕਰ ਸਾਡੀ ਮਾਂ ਨੇ ਜਿਨ੍ਹਾਂ ਨਾਲ ਸਾਂਝ ਜੋੜੀ ਸੀ, ਹੁਣ ਉਹ ਮੀਨ ਮੇਖ ਕਢਣ ਲਗ ਪਏ ਹਨ। ਸਤਿਗੁਰਾਂ ਬਚਨ ਕੀਤਾ : ਵਿਆਹ ਉਹਨਾਂ ਵੱਲ ਨਹੀਂ ਕਰਨਾ ਪਰ ਪੁੱਛਾਂਗੇ ਜ਼ਰੂਰ ਕਿ ਕਿਉਂ ਮੁਕਰੇ ਹਨ।

## ਨਾਮਧਾਰੀ ਧਰਮ ਸਾਲਾ ਵਿਚ

ਮੈਂ 3.45 ਤੇ ਸ਼ਾਮ ਦੇ ਦੀਵਾਨ ਵਿਚ ਹਾਜ਼ਰ ਹੋਇਆ। ਸਤਿਗੁਰੂ ਜੀ ਦੇਵ ਸਭਾ ਵਿਚ ਸਿੱਧੇ ਲੱਕ ਬੈਠੇ ਭਜਨ ਕਰਦੇ, ਸੰਗਤਾਂ ਨੂੰ ਦਰਸ਼ਨ ਦੇ ਰਹੇ ਸਨ। ਨਰ ਨਾਰਾ ਦੀ ਇਕ ਤਕੜੀ ਗਿਣਤੀ ਆਪ ਜੀ ਦੇ ਸਨਮੁਖ ਸਿਮਰਨ ਮਗਨ ਸੀ। 4 ਵਜੇ ਭੋਗ ਪਿਆ ਤਾਂ ਪ੍ਰੀਤਮ ਸਿੰਘ ਮਹਿੰਦਰ ਸਿੰਘ ਜਲੰਧਰੀ ਨੇ ਹੱਲੇ ਦਾ ਸ਼ਬਦ ਸ਼ੁਰੂ ਕੀਤਾ। ਸਬੱਬ ਨਾਲ ਹਜ਼ੂਰੀ ਕਲਾਕਾਰ, ਮੋਹਣ ਸਿੰਘ-ਸੁਖਦੇਵ ਸਿੰਘ ਅਜੇ ਭੈਣੀ ਸਾਹਿਬੋਂ ਹੀ ਨਹੀਂ ਆਏ ਸਨ। ਅਤੇ ਦਿੱਲੀ ਦਾ ਕੀਰਤਨਕਾਰ ਹਰਭਜਨ ਸਿੰਘ ਬੁਖਾਰਿਆ ਪਿਆ ਸੀ।

ਦੀਵਾਨ ਦੀ ਸਮਾਪਤੀ ਸਮੇਂ ਸਤਿਗੁਰੂ ਜੀ ਨੇ ਮੈਨੂੰ ਇਕ ਲੜਕਾ ਵਖਾਇਆ ਜੁ ਸ਼ਾਨਦਾਰ ਢੰਗ ਨਾਲ, ਹੱਲੇ ਦੇ ਸ਼ਬਦਾਂ ਸਮੇਂ, ਛੈਣੇ ਵਜਾ ਰਿਹਾ ਸੀ ਪਰ ਸੁਰੋਂ ਬੇਸੁਰਾ ਗਾ ਰਿਹਾ ਸੀ। ਇਹ 10-12 ਸਾਲ ਦਾ ਲੜਕਾ ਸੰਤ ਮਹਿੰਦਰ ਸਿੰਘ ਰਘੁਬੀਰ ਨਗਰ ਦਾ ਸੀ। ਸਤਿਗੁਰਾਂ ਦੱਸਿਆ : ਕਾਕੇ ਨੇ ਸਵੇਰੇ ਆਸਾ ਦੀ ਵਾਰ ਸਮੇਂ ਠੀਕ ਵੇਲੇ ਸਿਰ ਆਕੇ ਛੈਣੇ ਵਜਾਏ ਅਤੇ ਚਿਤੰਨ ਹੋ ਕੇ ਕੀਰਤਨ ਵਿਚ ਸਾਥ ਦਿਤਾ।

ਸਤਿਗੁਰੂ ਜੀ 15 ਮਿੰਟ ਬਾਅਦ ਕੋਠੀ ਪਧਾਰੇ। ਨਾਮਧਾਰੀ-ਕਾਲੋਨੀ ਦੇ ਦੋ ਚਾਰ ਘਰੀਂ ਚਰਨ ਪਾਕੇ ਹੀ ਦੀਨ ਦਿਆਲ ਗੁਰਦੇਵ ਕੇ ਘਰ ਆਏ ਸਨ। ਗੁਰਦੇਵ ਸਿੰਘ ਨੇ ਦੱਸਿਆ ਕਿ ਉਸਦੀ ਪਤਨੀ ਦਾ ਕਈ ਦਿਨਾਂ ਤੋਂ ਮੂਡ ਖਰਾਬ ਸੀ ਪਰ ਅੱਜ ਤਾਂ ਉਹਦੇ ਚਾਵਾਂ ਦਾ ਕੋਈ ਅੰਤ ਨਹੀਂ, ਜਦੋਂ ਸੱਚੇ ਪਾਤਸ਼ਾਹ ਜੀ ਨੇ ਆਪ ਹੀ ਉਹਦੇ ਘਰ ਦਰਸ਼ਨ ਦਿਤੇ ! ਭਲਾ ਹਰਭਜਨ ਸਿੰਘ ਜਿਹਾ ਕੌਣ ਖ਼ੁਸ਼ ਨਸੀਬ ਹੋਵੇਗਾ, ਜਿਸਦਾ ਆਪ ਸਤਿਗੁਰੂ ਜੀ ਨੇ ਏਨਾ ਧਿਆਨ ਕੀਤਾ।

## ਪੂਸਾ ਰੋਡ ਕੋਠੀ

ਮੈਂ ਕੋਠੀ ਪਹੁੰਚਾ ਤਾਂ ਵੇਖਿਆ ਮੋਹਣ-ਸੁਖਦੇਵ ਦੀ ਜੋੜੀ ਆ ਚੁਕੀ ਸੀ। ਸਤਿਗੁਰਾਂ ਸਵੇਰੇ ਹੀ ਸਕੱਤਰ ਨੂੰ ਕਹਿ ਕੇ ਭੈਣੀ ਸਾਹਿਬ ਫੋਨ ਖੜਕਵਾ ਦਿਤਾ ਸੀ ਕਿ ਤੁਰਤ ਬੱਸੇ ਚੜ੍ਹਾ ਜੋੜੀ ਨੂੰ ਦਿੱਲੀ ਭੇਜੋ। ਬੱਚੇ ਬਹਾਨੇ ਬਾਜ਼ੀ ਜਾਂ ਭੁਲੇਖੇ ਨਾਲ ਹੀ, ਮੇਲੇ ਪਿਛੋਂ ਹੁਣ ਤਕ ਭੈਣੀ ਸਾਹਿਬ ਅਟਕੇ ਰਹੇ ਸਨ।

ਸਤਿਗੁਰੂ ਜੀ ਕੋਠੀ ਆਉਂਦਿਆਂ ਹੀ ਮਹਾਰਾਜ ਜੀ ਨੂੰ ਢੂੰਢਣ ਲਗੇ। ਮਿਲੇ, ਤਾਂ ਉਨ੍ਹਾਂ ਨਾਲ ਹੀ ਲੰਮਾ ਸਮਾ ਬਚਨ ਬਿਨਾਸ ਹੁੰਦਾ ਰਿਹਾ। ਮੈਨੂੰ ਤਾਂ 6.30 ਸ਼ਾਮੀ ਦਰਸ਼ਨ ਹੋਏ। ਹੁਕਮ ਹੋਇਆ : ਤਰਸੇਮ ਨੂੰ ਕਹੋ, ਕਾਰਾਂ ਤੇ ਸਵਾਰੀਆਂ ਤਿਆਰ ਰਖੇ। ਜੰਮੂ ਵਾਲਾ ਸ. ਅਮਰੀਕ ਸਿੰਘ ਕੋਲ ਖਲਾ ਸੀ, ਉਸਨੂੰ ਵੀ ਨਾਲ ਚੱਲਣ ਦੀ ਆਗਿਆ ਹੋਈ। 8.00 ਵਜੇ ਰਾਤੀਂ ਖਾਂ ਸਾਹਿਬ ਅਮਜਦ ਅਲੀ ਦੇ ਘਰ ਜਾਣਾ ਸੀ।

## ਉਸਤਾਦ ਅਮਜਦ ਦੇ ਘਰ

3 ਕਾਰਾਂ ਚੱਲੀਆਂ। ਸਤਿਗੁਰੂ ਜੀ ਦੀ ਸੇਵਾ ਵਿਚ ਸੇਠ ਤਰਲੋਕ ਸਿੰਘ ਸ. ਹੰਸਪਾਲ ਐਮ. ਪੀ. ਅਤੇ ਸ. ਮਨਚੰਦਾ ਸਨ। ਦੂਜੀਆਂ ਦੋਹਾਂ ਵਿਚ ਠਾਕੁਰ ਉਦੈ ਸਿੰਘ, ਸੇਵਕ ਪੂਰਬਾ, ਸ਼੍ਰੀ ਰਾਜਨ ਮਿਸ਼ਰਾ, ਗੁਰਦੇਵ ਸਰੋਦ, ਗੁਰਮੁਖ ਸਿੰਘ ਲੁਹਾਰਾਂ, ਸੁਖਦੇਵ-ਮੋਹਣ-ਅੰਬਾ, ਬੂਟਾ ਸਿੰਘ ਕੰਵਲ ਹੈਦਰਾਬਾਦ ਅਤੇ ਮੇਰਾ ਸਰੀਰ ਸੀ। ਅਸੀਂ 8.00 ਤੋਂ 20 ਮਿੰਟ ਪਹਿਲਾਂ ਹੀ ਪੁਜ ਗਏ ਪੰਚਸ਼ੀਲ ਐਨਕਲੇਵ ਖਾ ਸਾਹਿਬ ਦੇ ਘਰ।

ਖਾਂ ਸਾਹਿਬ ਤੇ ਉਨ੍ਹਾਂ ਦੀ ਪਤਨੀ ਸੁੱਬਾ ਲਕਸ਼ਮੀ ਘਰ ਨਹੀਂ ਸਨ। ਸਤਿਗੁਰੂ ਜੀ ਆਪਣੇ ਘਰ ਵਾਂਗੂੰ ਹੀ ਗ੍ਰਹਿ ਪਰਵੇਸ਼ ਕੀਤਾ ਅਤੇ ਆਦੇਸ਼ ਕੀਤਾ ਕਿ ਡਰਾਇੰਗ ਰੂਮ ਦੀਆਂ ਸੋਫ਼ੇ ਕੁਰਸੀਆਂ ਇਕ ਪਾਸੇ ਕਰਕੇ ਬੈਠਣ ਲਈ ਥਾਂ ਬਣਾਈ ਜਾਵੇ। ਤਿਆਰੀ ਹੋ ਰਹੀ ਸੀ ਕਿ ਘਰ ਵਾਲੇ ਪਤੀ ਪਤਨੀ ਵੀ ਆਣ ਪਹੁੰਚੇ। ਇਹ ਕਿਸੇ ਸ਼ਾਦੀ ਤੋਂ ਮੁੜੇ ਸਨ। ਸਤਿਗੁਰੂ ਜੀ ਦੀ ਅਪਣਤ ਦਾ ਇਹ ਆਲਮ ਸੀ ਕਿ ਮੁਸ-ਕਰਾਂਦਿਆਂ ਜੋੜੀ ਨੂੰ ਕਿਹਾ : ਆਓ, ਪਧਾਰੋ, ਜੀਉ ਆਇਆਂ !!! ਪ੍ਰਸੰਨਤਾ ਦਾ ਇਕ ਅਲੌਕਾਰ ਚਾਨਣ ਮਾਹੌਲ ਵਿਚ ਪਸਰ ਗਿਆ।

## ਸੰਗੀਤ ਸਭਾ

ਏਧਰ ਆਉਣ ਲਗਿਆਂ ਗੁਰਦੇਵ ਸਿੰਘ ਸ਼੍ਰੀ ਰਾਜਨ ਮਿਸ਼ਰਾ ਨੂੰ ਦੱਸ ਰਿਹਾ ਸੀ ਕਿ ਸਤਿਗੁਰੂ ਜੀ ਨੇ ਭਾਰਤ ਦੇ ਵੱਡੇ-ਵੱਡੇ ਗੁਣੀ ਕਲਾਕਾਰਾਂ ਨੂੰ ਵੱਸ ਵਿਚ ਲੈ ਰਖਿਆ ਹੈ। ਜਦੋਂ ਤੇ ਜਿਹਨੂੰ ਚਾਹੁਣ ਬੁਲਾ ਲੈਣ। ਆਪ ਜੀ ਕੋਲ ਆਉਣਾ ਹਰ ਕੋਈ ਖ਼ੁਸ਼ ਨਸੀਬੀ ਸਮਝਦਾ ਹੈ। ਉਸਤਾਦ ਵਲਾਇਤ ਖਾਂ ਆ ਰਹੇ ਹਨ ਸਿਤਾਰ ਲੈ ਕੇ, ਉਸਤਾਦ ਅਮਜਦ ਅਲੀ ਆ ਰਹੇ ਹਨ ਸਰੋਦ ਫੜੀ। ਏਥੇ ਦਿਨ, ਵਾਰ,

ਰੋਜ਼ੇ ਰਮਜ਼ਾਨ ਦਾ ਕੋਈ ਦਖ਼ਲ ਨਹੀਂ ।

ਭਲਾ ਪ੍ਰੇਮ ਅੱਗੇ ਕੀ ਨੇਮ ? ਘਰ ਵਾਲੇ ਘਰ ਨਹੀਂ ਤੇ ਸਾਨੂੰ ਕਿਸੇ ਦਾ ਡਰ ਨਹੀਂ । ਅਸੀਂ ਮਾਲਿਕ ਬਣੀ ਬੈਠੇ ਸਾਂ । ਸਰੋਤਿਆਂ ਵਿਚ ਹੱਸਪਾਲ ਦਾ ਵਲੈਤੋਂ ਪਰਤਿਆ ਵੱਡਾ ਕਾਕਾ ਟਿੱਕਾ, ਉਸ ਦੀ ਅਮਰੀਕਾ ਵਿਚ ਰਹਿੰਦੀ ਭੈਣ ਤੇ ਪਤਨੀ ਵੀ ਆ ਬੈਠੇ । 8 ਵਜਦੇ ਨੂੰ ਮਹਾਰਾਜ ਜੀ ਆ ਗਏ !

ਅੱਜ ਉਸਤਾਦ ਅਮਜਦ ਅਲੀ ਵਰਗਾ ਵੀ ਕਿਹੜਾ, ਜਿਹਦੇ ਘਰ ਆਪ ਸਤਿਗੁਰੂ ਜੀ ਦਰਸ਼ਨ ਦੇ ਰਹੇ ਸਨ ।

ਸਤਿਗੁਰਾਂ ਦਿਲਰੁਬਾ ਸੁਰ ਕਰ ਲਿਆ । ਸੁਖਦੇਵ ਨੇ ਤਬਲਾ ਕੱਸ ਲਿਆ । ਖਾਂ ਸਾਹਿਬ ਨੂੰ ਦੱਸਿਆ ਗਿਆ ਕਿ 16 ਮਾਤਰਾ ਦੇ ਤਬਲਾ ਵਾਦਨ ਚੱਕਰ ਵਿਚ, ਸਤਿਗੁਰਾਂ ਵਲੋਂ ਦਿਲ ਰੁਬਾਈ ਤਰਬਾਂ ਨਾਲ, ਪਹਿਲਾਂ ਤਿੰਨ ਸਟ੍ਰੋਕ ਫਿਰ ਚਾਰ, ਫਿਰ ਪੰਜ ਅਤੇ ਏਸੇ ਤਰ੍ਹਾਂ ਹਰ ਚੱਕਰ ਵਿਚ ਗਿਣਤੀ ਇਕ ਇਕ ਮਾਤਰ ਨਾਲ ਅੰਤ 20 ਮਾਤਰਾਂ ਤਕ ਜਾਇਗੀ । ਰਾਗ ਮਾਲਕੌਂਸ ਦੇ ਰੰਗ ਵਿਚ ਤਰਬਾਂ ਗਮ੍ਹਕ ਉਠੀਆਂ । ਸਤਿਗੁਰੂ ਦੋਹਾਂ ਹੱਥਾਂ ਦੇ ਨਹੁੰਆਂ ਨਾਲ ਜਿਉਂ-ਜਿਉਂ ਤਰਬਾਂ ਟੁਣਕਾਰਦੇ, ਕੰਨਾਂ ਵਿਚ ਅੰਮ੍ਰਿਤ ਘੁਲੀਂਦਾ ਗਿਆ । ਇਕ ਵਿਸਮਾਦੀ ਦਸ਼ਾ ਛਾ ਗਈ । ਉਸਤਾਦ ਜੀ ਅਤੇ ਰਾਜਨ 'ਆਹਾ !' 'ਆਹਾ !' ਕਰਦੇ ਆਨੰਦ ਵਿਭੋਰ ਹੁੰਦੇ ਗਏ ।

15 ਮਿੰਟ ਪਿਛੋਂ ਖਾਂ ਸਾਹਿਬ ਨੇ ਆਪ ਤਬਲਾ ਫੜ ਲਿਆ ਅਤੇ ਤਿੰਨ ਤਾਲ ਦਾ ਠੇਕਾ ਲਗਾ ਦਿਤਾ । ਸਤਿਗੁਰਾਂ ਬਚਨ ਕੀਤਾ : ਠੇਕਾ ਮਹਾਰਾਜ ਜੀ ਲਗਾਂਦੇ ਹਨ, ਇਹਨਾਂ ਨੂੰ ਮੈਂ ਕਹਿ ਤਾਂ ਲਵਾਂਗਾ, ਤੁਸੀਂ ਗ਼ਲਤ ਵਜਾਂਦੇ ਹੋ, ਜਾਂ ਇਹ ਠੀਕ ਕਰੋ । ਪਰ ਜੇ ਤੁਸਾਂ ਵਜਾਇਆ ਭਾਵੇਂ ਗਲਤ ਹੀ ਹੋ ਗਿਆ, ਮੈਂ ਕੁਛ ਨਹੀਂ ਕਹਿ ਸਕਣਾ । ਪਰ ਖਾਂ ਸਾਹਿਬ ਨੇ ਹਠ ਕਰਕੇ ਠੇਕਾ ਲਗਾ ਹੀ ਦਿਤਾ ।

ਛੇਤੀ ਹੀ ਖਾਂ ਸਾਹਿਬ ਤੇ ਕੁਛ ਹੋਰਾਂ ਲਈ ਚਾਹ ਆਈ ਤਾਂ ਤਬਲਾ ਮਹਾਰਾਜ ਜੀ ਨੇ ਲੈ ਲਿਆ । 10 ਮਿੰਟ ਬਾਅਦ ਗੁਰਦੇਵ ਸਿੰਘ ਇਕ ਸੱਜਣ ਗਲੈਡਵਿਨ ਚਾਰਲਸ ਨੂੰ ਨਾਲ ਲੈ ਆਇਆ । ਉਹ ਤਾਂ ਜਿਵੇਂ ਸਤਿਗੁਰਾਂ ਦੀ ਲੈਅਕਾਰੀ ਨੂੰ ਵੇਖ ਮੁਗਧ ਹੀ ਹੋ ਗਿਆ । ਖਾਂ ਸਾਹਿਬ ਆਹਾ, ਵਾਹਵਾ ਕਰੀ ਜਾ ਰਹੇ ਸਨ । ਸਤਿਗੁਰਾਂ ਵਜਾਣਾ ਸਮਾਪਤ ਕੀਤਾ ਤਾਂ ਖਾਂ ਸਾਹਿਬ ਨੇ ਫ਼ਰਮਾਇਸ਼ ਪਾਈ : ਅਜੇ ਕੁਝ ਹੋਰ ਸੁਣਾਓ, ਪੌਣੀਆਂ, ਸਵਾਈਆਂ, ਸਾਢੀਆਂ ਦਾ ਪਤਾ ਗਲੈਡਵਿਨ ਨੂੰ ਵੀ ਲਗੇ । ਅਤੇ ਫਿਰ ਟਿੰਙ, ਟਿੰਙ, ਟੰਙ, ਟੰਙ !

(ਪ੍ਰਸੰਸਾ ਦੇ ਸ਼ਬਦਾਂ ਲਈ ਇਸ ਸਮੇਂ ਦੀ ਕੈਸੇਟ ਸੁਣੀ ਜਾ ਸਕਦੀ ਹੈ)

ਰਾਤ ਦੇ ਸਵਾ 9 ਵਜ ਗਏ ਤਾਂ ਮਾਲਕੌਂਸ ਵਿਚ ਓਸੇ ਵੇਲੇ ਸਵਾ ਚੌਦਾਂ ਮਾਤਰਾ ਵਿਚ "ਧਰ ਜੀਅਰੇ ਇਕ ਟੇਕ ਤੂੰ" ਸ਼ਬਦ ਬੜਾ ਸੁਰ ਵਿਚ ਸੁਣਾ ਦਿਤਾ । ਤਬਲੇ ਵਾਲੇ ਨੂੰ ਠੇਕਾ ਲਗਾਣ ਦਾ ਪਤਾ ਨਹੀਂ ਸੀ ਚਲ ਰਿਹਾ ਸੁ ਉਸ ਸੁਖਦੇਵ ਸਿੰਘ ਨੂੰ ਜੋੜੀ ਫੜਾਈ । ਸਤਿਗੁਰੂ ਜੀ ਨੇ ਤਿੰਨ ਮਿੰਟ ਵਿਚ ਹੀ ਤਿਹਾਈਆਂ ਲਗਾ ਕੇ ਸ਼ਬਦ ਸਮਾਪਤ ਕਰ ਦਿਤਾ ।

ਫਿਰ ਖਾਂ ਸਾਹਿਬ ਨੂੰ ਉਨ੍ਹਾਂ ਦੀ ਖੇਚਲ ਚੇਤਾਅ ਕੇ ਕੁਛ ਸੁਣਾਨ ਲਈ ਆਖਿਆ

ਤਾਂ ਗੁਰਦੇਵ ਸਿੰਘ, ਸਰੋਦ ਚੁਕ ਲਿਆਇਆ। ਖਾਂ ਸਾਹਿਬ ਵੀ ਏਸੇ ਰਾਗ, ਮਾਲਕੌਂਸ ਵਿਚ ਹੀ ਸੁਣਾਨ ਦੇ ਮੂਡ ਵਿਚ ਹੋ ਗਦੇ ਅਤੇ 10.05 ਵਜੇ ਤਕ ਉਹ ਮੀਂਹ ਵਰ੍ਹਿਆ ਜਿਵੇਂ ਧਰਤੀ ਦੀ ਚਿਰੋਕਣੀ ਪਿਆਸ ਨੂੰ ਤ੍ਰਿਪਤੀ ਮਿਲ ਗਈ ਹੋਵੇ !

ਕਾਫ਼ੀ ਸਮਾਂ ਹੋ ਗਿਆ ਸੀ। ਉੱਠੇ ਤਾਂ ਸਤਿਕਾਰ ਪੂਰਤ ਵਿਦਾਈ ਲਈ ਉਸਤਾਦ ਤੇ ਉਨ੍ਹਾਂ ਦੀ ਪਤਕੀ ਕੋਠੀਓਂ ਬਾਹਰ ਤਕ ਚਲੇ ਆਏ । ਸਤਿਗੁਰੂ ਜੀ ਦੀ ਨਵੀਂ ਕਾਰ ਤੱਕ ਕਲਾਕਾਰ ਜੋੜੀ ਦੀ ਉਤਸੁਕਤਾ ਜਾਗੀ। ਸਤਿਗੁਰੂ ਜੀ ਨੇ ਕਾਰ ਬਾਰੇ ਵਿਆਖਿਆ ਸਹਿਤ ਦੱਸਕੇ, ਇਹ ਵੀ ਪਰਗਟ ਕੀਤਾ ਕਿ ਇਕ ਗਡੀ 8 ਸਿਲੰਡਰ, ਪੈਟਰੋਲ ਵਾਲੀ ਬੁਕ ਕਰਵਾਈ ਹੈ ਅਤੇ ਉਹ ਪੈਟਰੋਲ ਦੀ ਬੱਚਤ ਵੀ ਕਰੇਗੀ ਅਤੇ ਫਿਰ ਕੋਠੀ ਦੇ ਮਾਲਿਕ ਜੋੜੇ ਨੂੰ "ਤੁਹਾਨੂੰ ਲੰਮੇ ਸਮੇਂ ਲਈ ਕਸ਼ਟ ਦਿਤਾ !" ਕਹਿ ਕੇ ਤੁਰ ਪੈਣ ਲਈ ਗੱਡੀ ਵਿਚ ਬੈਠ ਗਏ। ਏਧਰ ਉਸਤਾਦ ਜੋੜੇ ਦੇ ਸ਼ਬਦ ਕਿੰਨਾ ਚਿਰ ਕੰਨਾਂ ਵਿਚ ਗੂੰਜਦੇ ਰਹੇ : ਆਪ ਨੇ ਬਹੁਤ ਕ੍ਰਿਪਾ ਕੀ, ਨਿਵਾਜਿਆ, ਆਪ ਹੀ ਕਾ ਤੋ ਘਰ ਹੈ !

ਅਤੇ ਅਸੀਂ ਪੂਸਾ ਰੋਡ ਲਈ ਚੱਲ ਪਏ।

ਕੱਲ ਸਤਿਗੁਰੂ ਜੀ ਸਵੇਰੇ 6.40 ਦੀ ਫਲਾਈਟ ਤੇ ਰਾਂਚੀ (ਬਿਹਾਰ) ਜਾਣਗੇ। ਨਾਲ ਹੋਵੇਗਾ ਮਨਚੰਦਾ, ਪੂਰਬਾ, ਬਲਦੇਵ ਸਿੰਘ ਲਾਂਗਰੀ ਤੇ ਤਿੰਨ ਹੋਰ ਜਣੇ। ਪ੍ਰੋਗਰਾਮ ਇਸ ਤਰ੍ਹਾਂ : ਇਕ ਦਿਨ ਰਾਂਚੀ, ਇਕ ਦਿਨ ਡਾਲਟਨ ਗੰਜ, ਇਕ ਦਿਨ ਹਜ਼ਾਰੀ ਬਾਗ, ਇਕ ਦਿਨ ਬਨਾਰਸ ਅਤੇ ਦੋ ਦਿਨ ਗੋਲਾ ਫਾਰਮ।

### 3 ਦਸੰਬਰ 1980, ਬੁਧਵਾਰ
### ਸਫ਼ਰ

## ਗੱਲ ਦਲੀਪ ਸਿੰਘ ਸੰਤ ਨਗਰ ਦੀ

ਸਤਿਗੁਰਾਂ ਦਾ ਮੇਰੇ ਜ਼ਿਮੇ ਲਾਇਆ ਇਕ ਕੰਮ ਹੈ, ਜਥੇਦਾਰ ਗੁਰਮੁਖ ਸਿੰਘ ਝੱਬਰ ਤੋਂ ਰਾਈਆਂ ਵਾਲੇ ਕੇਸ ਦੀ ਜਾਣਕਾਰੀ ਲੈਣੀ। ਇਸ ਵਾਸਤੇ ਜ਼ਿਲਾ ਸਰਸਾ ਦਾ ਕਰੀ ਵਾਲਾ ਪਿੰਡ ਮੇਰੀ ਮਨਜ਼ਲ ਸੀ। ਦਿੱਲੀਓਂ ਚੱਲਿਆ ਮੈਂ ਸਰਸੇ ਆਇਆ। ਕਰੀ ਵਾਲੇ ਵਾਲੀ ਬਸ ਵਿਚ ਬੈਠਾ ਤਾਂ ਸੰਤ ਨਗਰ ਦਾ ਸੰਤ ਦਲੀਪ ਸਿੰਘ ਸਪੁਤਰ ਸੰਤ ਹਰਨਾਮ ਸਿੰਘ ਧੱਕੇ ਸ਼ਾਹੀ ਮਿਲ ਪਿਆ। ਇਸ ਨੇ ਸਤਿਗੁਰਾ ਦਾ ਗੁਣਾਨਵਾਦ ਕਰਦਿਆਂ ਆਖਿਆ :

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਖਸ਼ਸ਼ ਕਰਕੇ ਸਾਨੂੰ ਬੇਜ਼ਮੀਨਿਆਂ ਨੂੰ ਜ਼ਿਮੀਦਾਰ ਬਣਾ ਦਿਤਾ। ਜ਼ਿਮੀਦਾਰ ਵੀ ਮਾੜੇ ਧੀੜੇ ਨਹੀਂ, ਕਹਿੰਦੇ ਕਹਾਉਂਦੇ। ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਪ੍ਰੇਰਣਾ ਦੇ ਕੇ ਸਾਰੇ ਇਲਾਕੇ ਨੂੰ ਹੀ ਅਮੀਰ ਬਣਾ ਦਿਤਾ ਹੈ, ਰਹਿਣ ਸਹਿਣ ਦੀ ਜਾਚ ਸਿਖਾ ਦਿਤੀ ਹੈ। ਠਾਕੁਰ ਦਲੀਪ ਸਿੰਘ ਜੀ ਨੇ ਕੱਲ੍ਹ, ਹਾਕੀ ਵਾਲੇ ਬਚਿਆਂ ਦੀ ਸਹਾਇਤਾ ਲਈ 100/-, 100/- ਪ੍ਰਤੀ ਘਰ ਉਗਰਾਹੀ ਲਾਈ ਹੈ। ਇਹ ਠੀਕ ਹੈ ਜੇ ਆਪਣੇ ਨਾਮਧਾਰੀ ਬੱਚੇ ਖੇਡਾਂ ਦੇ ਮੈਦਾਨ

ਵਿਚ ਦੇਸ ਅਤੇ ਸਾਡੇ ਲੋਕਾਂ ਵਿਚ ਸ਼ੋਭਾ ਪਾ ਰਹੇ ਹਨ ਤਾਂ ਖਰਚ-ਖਰਚਾਅ ਤਾਂ ਇਹਨਾਂ ਲਈ ਗੁਰੂ ਘਰ ਹੀ ਕਰਦਾ ਹੈ ਨ। ਸਾਡੇ ਸੌ ਸੌ ਨਾਲ ਹੀ ਤਾਂ ਏਨੇ ਜਣਿਆਂ ਦੀ ਗੱਡੀ ਨਹੀਂ ਨ ਰਿੜ੍ਹਦੀ। ਹੁਣ ਉਹਨਾਂ ਨਹਿਰੂ ਜੂਨੀਅਰ ਹਾਕੀ ਮੁਕਾਬਲਿਆਂ ਵਿਚ ਜਿੱਤ ਹਾਸਲ ਕਰਕੇ ਸਾਡੇ ਸਮਾਜ ਦਾ ਨਾਂ ਹੋਰ ਉੱਚਾ ਕੀਤਾ ਹੈ।

ਸੰਤ ਦਲੀਪ ਸਿੰਘ ਨੇ ਇਹ ਵੀ ਦੱਸਿਆ : ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਦੇਕੇ ਜੀਵਨ ਨਗਰ ਮਾਰਕਿਟ ਵਿਚ ਉਨ੍ਹਾਂ ਦੀ ਵੀ ਆੜ੍ਹਤ ਦੀ ਦੁਕਾਨ ਖੁਲ੍ਹਵਾ ਦਿਤੀ ਹੈ। ਸਾਡੇ ਲਈ ਮੌਜ ਬਣਾ ਦਿਤੀ ਹੈ।

**4 ਦਸੰਬਰ 1980, ਵੀਰਵਾਰ**
**ਕਰੀ ਵਾਲਾ (ਸਰਸਾ)**

## ਸੰਤ ਗੁਰਮੁਖ ਝੱਬਰ ਨਾਲ

ਸੰਤ ਨਗਰ ਮੈਂ ਗੁਰਦੇਵ ਸਿੰਘ ਵੈਦ ਨੂੰ ਮਿਲਿਆ ਤਾਂ ਉਸ ਮੇਰਾ ਸਾਥ ਕਰੀ ਵਾਲਾ ਦੇ ਜਾਣ-ਆਉਣ ਵਿਚ ਪਰਵਾਨ ਕੀਤਾ!

ਅਸੀਂ ਪਿੰਡ ਕਰੀ ਵਾਲੇ (ਪੂਰਬੀ) ਜਾਕੇ ਜਥੇਦਾਰ ਗੁਰਮੁਖ ਸਿੰਘ ਝੱਬਰ ਨੂੰ ਮਿਲੇ। ਉਨ੍ਹਾਂ ਤੋਂ ਕੁਛ ਇਤਿਹਾਸਕ ਵਾਕਫ਼ੀ ਲੈਣੀ ਸੀ। ਗੁਰਮੁਖ ਸਿੰਘ ਹੁਰਾਂ ਦੀ ਸੱਜੀ ਲੱਤ ਵਿਚ ਅਜੇ ਕੁਝ ਜ਼ਖਮ ਸਨ। ਉਨ੍ਹਾਂ ਨੂੰ ਧੋਣ ਵਾਸਤੇ ਨਿੰਮ ਦਾ ਉਬਾਲਿਆ ਪਾਣੀ ਲੈਕੇ ਇਕ ਸਿੰਘ ਧੋਣ-ਧੁਆਈ ਲਈ ਬੈਠਾ ਸੀ। ਵੇਹੜੇ ਵਿਚ ਖੜੇ ਮੰਜੇ ਦੀ ਓਟ ਵਿਚ ਗੁਰਮੁਖ ਸਿੰਘ ਹੁਰੀਂ ਬੈਠੇ ਸਨ। ਅੱਜ ਧੁੱਪ ਜ਼ਰਾ ਤਿੱਖੀ ਸੀ। ਪਿਛਲੇ ਦਿਨੀਂ ਉਹ ਸਰਸੇ ਹਸਪਤਾਲ ਵਿਚ ਰਹੇ ਹਨ, ਕਿਸੇ ਗਲਤ ਟੀਕੇ ਨੇ ਉਨ੍ਹਾਂ ਦੀ ਸੱਜੀ ਲੱਤ ਨੂੰ ਬੁਰੀ ਤਰ੍ਹਾਂ ਖਰਾਬ ਕਰ ਦਿਤਾ ਹੈ।

**6 ਦਸੰਬਰ 1980, ਸ਼ਨੀਵਾਰ**
**ਨਵੀਂ ਦਿੱਲੀ**

## ਸਖੇਪ ਖ਼ਬਰਾਂ

ਅਜ ਲਉਢੇ ਪਹਿਰ ਨਵੀਂ ਦਿੱਲੀ, ਰਾਜੌਰੀ ਗਾਰਡਨ ਆਪਣੇ ਘਰ ਆਇਆ ਤਾਂ ਅਗੇ ਖੁਸ਼ੀ ਗ਼ਮੀ ਦੀਆਂ ਚਿਠੀਆਂ ਆਈਆਂ ਪਈਆਂ ਸਨ :

—ਚੰਡੀਗੜ੍ਹ ਸ. ਤੀਰਥ ਸਿੰਘ ਹੰਸਪਾਲ, ਮੇਰੇ ਨਾਮਧਾਰੀ ਮਿੱਤਰ ਦੇ ਘਰ, ਅਫਰੀਕਾ ਵਿਚ ਪੋਤਰਾ ਹੋਇਆ ਸੀ। ਤੀਰਥ ਸਿੰਘ ਹੁਰਾਂ ਦੀ ਨੂੰਹ ਅਫਰੀਕਾ ਦੇ ਕੀਨੀਆਂ ਦੇਸ਼ ਦੀ ਹੈ।

—ਮੇਰਾ ਪਰਮ ਮਿੱਤਰ ਤੇ ਵੱਡਾ ਸਾਲਾ ਸ. ਹਰਬੰਸ ਸਿੰਘ ਪਰਵਾਨਾ, ਆਪਣੇ ਪਿੰਡ ਕੰਗ ਅਰਾਈਆਂ (ਨਜ਼ਦੀਕ ਫਲੌਰ) ਵਿਖੇ 30.11.80 ਨੂੰ ਚੜ੍ਹਾਈ ਕਰ ਗਿਆ ਸੀ।

—ਮੇਰੀ ਲੜਕੀ ਕੁਲਵੰਤ ਕਰ ਕੁਕੂ ਸੁਪਤਨੀ ਸ. ਕੇਹਰ ਸਿੰਘ ਹਮਰਾਹੀ ਦੇ ਘਰ ਭੂੰਤਰ (ਕੁਲੂ), ਹਿਮਾਚਲ ਪ੍ਰਦੇਸ਼ ਵਿਚ ਦੋ ਲੜਕੀਆਂ ਪਿਛੋਂ ਲੜਕੇ ਨੇ 29 ਨਵੰਬਰ 80 ਜਨਮ ਲਿਆ ਹੈ।

—ਕੋਠੀ ਪੂਸਾ ਰੋਡ ਗਿਆਂ ਮਾਲੂਮ ਹੋਇਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੱਜ ਰਾਤੀਂ 6.10 ਦੀ ਫਲਾਈਟ ਤੇ ਕਾਨਪੁਰੋਂ ਤਸ਼ਰੀਫ਼ ਲਿਆ ਰਹੇ ਹਨ।

—ਦੁਪਹਿਰੇ, ਸਿੰਘ ਸਭਾ ਗੁਰਦੁਆਰਾ ਰਾਜੌਰੀ ਗਾਰਡਨ ਵਾਲਿਆਂ ਸ. ਹੰਸਪਾਲ ਐਮ. ਪੀ. ਨੂੰ ਸਤਿਕਾਰਨ ਲਈ ਬੁਲਾਇਆ ਅਤੇ ਨਾਲ ਹੀ ਮੰਗ ਰਖੀ ਕਿ ਉਨ੍ਹਾਂ ਦੇ ਸਕੂਲ ਵਾਸਤੇ, ਦਿੱਲੀ ਦੀ ਸਰਕਾਰ ਤੋਂ ਥਾਂ ਦਿਲਵਾਈ ਜਾਵੇ।

## 10 ਦਸੰਬਰ 1980, ਬੁਧਵਾਰ
## ਨਵੀਂ ਦਿੱਲੀ

ਮੈਂ ਆਪਣੀ ਸੁਪਤਨੀ, ਸ਼੍ਰੀਮਤੀ ਗੁਰਬਚਨ ਕੌਰ ਦੇ ਪੇਕੀਂ ਉਹਦੇ ਗੁਜ਼ਰ ਚੁਕੇ ਭਰਾ ਬਾਰੇ ਕੁਆਣ ਹਿਤ, ਕੰਗ ਅਰਾਈਆਂ (ਜਿ: ਜਲੰਧਰ) 7.12.80 ਨੂੰ ਚਲਾ ਗਿਆ ਸਾਂ। ਸ. ਹਰਬੰਸ ਸਿੰਘ ਪਰਵਾਨਾ ਪੁਰਾਣਾ ਨਾਮਧਾਰੀ, ਬੜਾ ਸਿਰੜੀ, ਮਿਹਨਤੀ, ਦੇਸ਼ ਭਗਤ ਤੇ ਉਤਮ ਵਿਚਾਰਾਂ ਵਾਲਾ ਆਦਰਸ਼ਵਾਦੀ ਪੁਰਸ਼ ਸੀ। ਪਰਵਾਰਕ ਉੱਨਤੀ ਲਈ ਵੀ ਸਾਰੀ ਉਮਰ ਬੜਾ ਜੂਝਿਆ। ਅਫਸੋਸ ਵਾਲੀ ਗੱਲ ਇਹ ਕਿ ਉਹਦਾ ਭੋਗ ਪੈਣ ਦੇ ਸਮੇਂ ਵੀ ਨਾ ਮੈਂ ਅਤੇ ਨਾ ਉਸਦੀ ਭੈਣ ਜਾ ਸਕੇ।

ਕੰਗਾਂ ਤੋਂ ਮੈਂ ਅੱਜ ਸ਼ਾਮੀ 4 ਵਜੇ ਦਿੱਲੀ ਪੁਜਾ।

ਗੁਰਦੇਵ ਸਿੰਘ ਸਰੋਦ ਤੋਂ ਜਾਣਕਾਰੀ ਮਿਲੀ ਕਿ ਧਰਮ ਸਾਲਾ ਰਮੇਸ਼ ਨਗਰ ਵਿਖੇ ਬਹੁਤ ਸਾਰੇ ਨਾਮਧਾਰੀ ਸਿੰਘ ਉੱਤਰੇ ਹੋਏ ਹਨ ਜੁ ਕੱਲ੍ਹ ਔਰੰਗਾਬਾਦ ਜਾਣ ਵਾਸਤੇ ਗੱਡੀ (ਰੇਲ) ਚੜ੍ਹਨ ਗੇ। ਗੁਰਦੇਵ ਐਂਡ ਕੰਪਨੀ ਤੇ ਮੈਂ 12.12.80 ਨੂੰ ਔਰੰਗਾਬਾਦ ਲਈ ਚੱਲਣਾ ਹੈ।

ਗੁਰਦੇਵ ਸਿੰਘ ਨੇ ਦੱਸਿਆ ਕਿ ਸੰਗੀਤ ਨਾਲ ਸੰਬੰਧਤ ਧਿਰਾਂ ਦਿਲਚਸਪੀ ਨਹੀਂ ਲੈ ਰਹੀਆਂ। ਅਜੇ ਤਕ ਔਰੰਗਾਬਾਦ ਸੰਗੀਤ ਸਮੇਲਨ ਵਾਸਤੇ ਪੋਸਟਰ ਨਹੀਂ ਛਪਿਆ ਅਰਥਾਤ ਕਲਾਕਾਰ-ਪੁਸਤਕਾ ਨਹੀਂ ਛਪੀ।

## 12 ਦਸੰਬਰ 1980, ਸ਼ੁਕਰਵਾਰ
## ਨਵੀਂ ਦਿੱਲੀ

### ਔਰੰਗਾਬਾਦ ਨੂੰ ਧਾਈ

ਬੀਤੀ ਰਾਤ ਇਕ ਰੇਲਵੇ ਬੋਗੀ ਨਾਮਧਾਰੀ ਸਿੰਘਾਂ ਲਈ ਰੀਜ਼ਰਵ ਦਾਦਰਾ ਐਕਸ-ਪ੍ਰੈਸ ਨਾਲ ਲਗ ਔਰੰਗਾਬਾਦ ਨੂੰ ਰਵਾਨਾ ਹੋ ਗਈ ਹੈ, ਜਿਸਨੂੰ ਮਨਮਾਡ ਜੰਕਸ਼ਨ ਤੇ ਜਾਕੇ ਬਦਲਣਾ ਪਵੇਗਾ। ਇਸ ਵਿਚ ਲਾਂਗਰੀ ਸਿੰਘ, ਅਖੰਡ ਪਾਠੀ, ਧੂਪੀਏ, ਪਹਿਰੂ ਅਤੇ ਕੁਝ ਸੰਗੀਤਕਾਰ ਵੀ ਗਏ ਹਨ।

ਪਰ ਅੱਜ ਜੇਹਲਮ ਐਕਸਪ੍ਰੈਸ ਦੁਆਰਾ ਵੀ ਬਹੁਤ ਲੋਕ ਔਰੰਗਾਬਾਦ ਜਾ ਰਹੇ ਹਨ। ਸ. ਜਗਦੀਸ਼ ਸਿੰਘ "ਵਤਿਆਮ", ਗੁਰਦੇਵ ਸਿੰਘ ਅਤੇ ਉਹਦੀ ਪਤਨੀ ਗੁਰਮੀਤ ਕੌਰ ਤੇ ਇਨ੍ਹਾਂ ਦੇ ਬੱਚੇ (ਲਾਡੀ, ਲਵਲੀ ਤੇ ਸ਼ਰੂਤੀ) ਹਰਭਜਨ ਸਿੰਘ ਅਤੇ ਮੇਰਾ ਸਰੀਰ 10.40 ਸਵੇਰੇ ਨਵੀਂ ਦਿੱਲੀ ਸਟੇਸ਼ਨ ਤੇ ਪੁੱਜੇ। ਪਲੇਟ ਫਾਰਮ ਤੇ ਗਿਆਂ ਸੂਚਨਾ ਮਿਲੀ, ਗੱਡੀ ਇਕ ਘੰਟਾ ਲੇਟ ਹੈ। ਪਲੇਟ ਫਾਰਮ ਤੇ ਜਿਹਲਮ ਐਕਸਪ੍ਰੈਸ 11.30 ਤੋਂ ਪਿਛੋਂ ਹੀ ਆਈ।

ਇਸ ਗੱਡੀ ਵਿਚ ਜਾਣ ਵਾਲਿਆਂ ਚੋਂ ਮਹਾਰਾਜ ਬੀਰ ਸਿੰਘ ਜੀ ਵੀ ਸਨ, ਸਤਿਗੁਰਾਂ ਦਾ ਸਕੱਤਰ ਤਰਸੇਮ ਸਿੰਘ, ਹਜ਼ੂਰੀ ਲਾਂਗਰੀ ਬਲਦੇਵ ਸਿੰਘ, ਸੇਵਕ ਰਣਧੀਰ ਸਿੰਘ ਧੀਰਾ, ਪੰ. ਗੋਪਾਲ ਸਿੰਘ, ਸੰਤ ਦਿਆਲ ਸਿੰਘ ਮਾਹੂੰਵਾਲ ਦਾ ਵਲੈਤੋਂ ਆਇਆ ਲੜਕਾ ਸੰਤ ਕੰਵਲਜੀਤ ਸਿੰਘ ਉਹਦਾ ਪਰਵਾਰ ਅਤੇ ਭੈਣ, ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਸੁਖਦਰਸ਼ਨ ਸਿੰਘ ਅਤੇ ਹੋਰ ਬਹੁਤ ਸਾਰੇ।

### ਵਧਾਈ ਨਹੀਂ

ਨਵੀਂ ਦਿੱਲੀ ਪਲੇਟ ਫਾਰਮ ਤੇ ਫਿਰਦਿਆਂ ਸੰਤ ਤਰਸੇਮ ਸਿੰਘ ਨੇ ਮੈਨੂੰ ਦੱਸਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਦੁਹਤੇ ਦੀ ਵਧਾਈ ਲੈਣੋਂ ਇਨਕਾਰ ਕੀਤਾ ਹੋਇਆ ਹੈ, ਠਾਕੁਰ ਦਲੀਪ ਸਿੰਘ ਜੀ ਦੇ ਅਨੰਦ ਕਾਰਜ ਦੀ ਵਧਾਈ ਵੀ ਸ੍ਰੀ ਹਜ਼ੂਰ ਨੇ ਕਬੂਲ ਨਹੀਂ ਕੀਤੀ।

ਕਾਰਣ ਸਕੱਤਰ ਨੇ ਤਾਂ ਕੋਈ ਦੱਸਿਆ ਨਹੀਂ, ਪਰ ਬੰਬਈ ਵਿਚ ਠੇਕੇਦਾਰ ਬਚਨ ਸਿੰਘ ਦੇ ਘਰ ਇਕ ਦਿਨ ਮੈਂ ਸ੍ਰੀ ਮੁਖ ਤੋਂ ਇਹ ਜ਼ਰੂਰ ਸੁਣਿਆ ਸੀ। ਕਿਸੇ ਵਧਾਈ ਵਾਲੇ ਨੂੰ ਕਿਹਾ ਜਾ ਰਿਹਾ ਸੀ : ਵਧਾਈ ਮੈਨੂੰ ਉਹ ਦੇਵੇ ਜਿਸ ਨੇ ਮੇਰੇ ਘਰ ਲੜਕੀ ਹੋਣ ਦੀ ਵਧਾਈ ਦਿਤੀ ਹੋਵੇ। ਗੱਲ ਠੀਕ ਹੈ।

### ਬੀਬਾ ਜੀ ਘਰ ਲੜਕਾ

ਬੀਬਾ ਸਾਹਿਬ ਕੌਰ ਸੁਪਤਨੀ ਸੰਤ ਜਗਤਾਰ ਸਿੰਘ ਜੀ ਪਨਿਹਾਰੀ ਵਾਲਿਆਂ ਘਰ ਲੜਕਾ ਹੋਣ ਦੀ ਖ਼ਬਰ, ਸਭ ਤੋਂ ਪਹਿਲਾਂ ਮੈਂ ਪੰਡਿਤ ਗੋਪਾਲ ਸਿੰਘ ਹੁਰਾਂ ਤੋਂ ਸੁਣੀ। ਹੁਣ ਗੁਰੂ ਕੇ ਸਕੱਤਰ ਤਰਸੇਮ ਨੇ ਵੇਰਵਾ ਦੱਸਿਆ, ਬੀਬਾ ਜੀ ਦੇ ਘਰ, ਸ੍ਰੀ ਭੈਣੀ ਸਾਹਿਬ ਵਿਖੇ, 10 ਦਸੰਬਰ 1980, ਦਿਨ ਬੁਧਵਾਰ, ਅੰਮ੍ਰਿਤ ਵੇਲੇ 1.48 ਤੇ ਲੜਕੇ ਨੇ ਜਨਮ ਲਿਆ। ਮਾਤਾ ਜੀ ਬੇਬੇ ਦਲੀਪ ਕੌਰ ਜੀ ਅਤੇ ਇਨ੍ਹਾਂ ਦੀ ਵਡੀ ਨੂੰਹ ਬੀਬੀ ਗੁਰਮੀਤ ਕੌਰ, ਲੜਕੇ ਦੇ ਜਨਮ ਸਮੇਂ ਭੈਣੀ ਸਾਹਿਬ ਹੀ ਸਨ। ਡਾ: ਹਰਿਦਾਸ ਮੱਲ ਕਟਾਣੀ ਵਲੋਂ ਭੇਜੀ ਗਈ ਇਕ ਨਰਸ ਨੇ ਬੱਚੇ ਦੇ ਜਨਮ ਸਮੇਂ ਸਹਾਇਤਾ ਕੀਤੀ। ਇਸ ਖਬਰ ਨਾਲ ਸਮੁਚਾ ਨਾਮਧਾਰੀ ਪੰਥ ਪ੍ਰਸੰਨਤਾ ਅਨੁਭਵ ਕਰੇਗਾ!

ਜਦੋਂ ਜੇਹਲਮ ਐਕਸਪ੍ਰੈਸ ਚਲੀ ਗਈ ਤਾਂ ਹੇਠ ਲਿਖੇ ਹੋਰ ਸਰੀਰ ਵੀ ਔਰੰਗਾ-ਬਾਦ ਦੀਆਂ ਟਿਕਟਾਂ ਵਾਲੇ ਇਸ ਵਿਚ ਸਵਾਰ ਸਨ : 1. ਸੰਤ ਦਇਆ ਸਿੰਘ ਕਰੀ ਵਾਲਾ, 2. ਗਿਆਨੀ ਜਸਵੰਤ ਸਿੰਘ ਦਿੱਲੀ 3 ਇਸਦੀ ਸੁਪਤਨੀ ਬੀਬੀ ਪ੍ਰਕਾਸ਼ ਕੋਰ, 4. ਸੇਠ ਤਰਲੋਕ ਸਿੰਘ, 5. ਸੰਤ ਵਿਰਸਾ ਸਿੰਘ ਨਵੀਂ ਦਿੱਲੀ, 6. ਨੰਬਰਦਾਰ ਗੁਰਦੇਵ ਸਿੰਘ ਸੰਤ ਨਗਰ, 7. ਬੀਬੀ ਗੁਰਮੀਤ ਕੋਰ ਸੁਪਤਨੀ ਸੰਤ ਦਿਆਲ ਸਿੰਘ ਮਾਹੂੰਵਾਲ 8. ਪੱਪੂ ਸਪੁਤਰ ਸੰਤ ਪਿਆਰਾ ਸਿੰਘ ਨਵੀਂ ਦਿੱਲੀ ।

**13 ਦਸੰਬਰ 1980, ਸ਼ਨੀਵਾਰ**
**ਔਰੰਗਾਬਾਦ (ਮਹਾਰਾਸ਼ਟਰ)**

ਅੱਜ ਸਵੇਰੇ 7 ਵਜੇ ਜਿਹਲਮ ਐਕਸਪ੍ਰੈਸ ਮਨਮਾਡ ਸਟੇਸ਼ਨ ਤੇ ਪਹੁੰਚੀ । ਇਕੋ ਜਿਹੇ ਸਿੰਘ ਸਿੰਘਣੀਆਂ ਨੂੰ ਪਲੈਟ ਫਾਰਮ ਤੇ ਫਿਰਦਿਆਂ ਤਕ ਲੋਕ ਬੜੇ ਕੌਤੂਹਲ ਨਾਲ ਵੇਖਦੇ ।

ਗੱਡੀ ਮਨਮਾਡ ਤੋਂ ਜੁ ਬਦਲਣੀ ਸੀ ਉਹ ਵੀ ਸਵੇਰੇ 8 ਦੀ ਥਾਂ ਕਾਫ਼ੀ ਲੇਟ ਚਲੀ । ਔਰੰਗਾਬਾਦ ਅਸੀਂ 2.30 ਦੁਪਹਿਰੇ ਪੁਜੇ । ਸੁਆਗਤ ਸੰਭਾਲ ਹਿਤ ਕੁਝ ਆਦਮੀਆਂ ਨਾਲ ਠੇਕੇਦਾਰ ਹਰਭਜਨ ਸਿੰਘ ਹੋਰੀਂ ਖ਼ੁਦ ਪੁਜੇ ਹੋਏ ਸਨ । ਨਾਲ ਸੀ ਸੰਤ ਸਵਰਨ ਸਿੰਘ (ਪਿੰਡ) ਨੌਕਰੀਆਂ, ਕਿੰਨੀਆਂ ਸਾਰੀਆਂ ਗੱਡੀਆਂ ਠੇਕੇਦਾਰ ਹੁਰਾਂ ਵਲੋਂ ਸਟੇਸ਼ਨ ਤੇ ਸਾਨੂੰ ਅਤੇ ਸਾਮਾਨ ਨੂੰ ਲੈਣ ਆਈਆਂ ਹੋਈਆਂ ਸਨ ।

ਜਦੋਂ ਅਸੀਂ ਸਟੇਸ਼ਨੋਂ ਦੋ ਫਰਲਾਂਗ ਦੇ ਫ਼ਾਸਲੇ ਤੇ ਹੋਟਲ ਨਟਰਾਜ ਵਿਚ ਮੋਟਰਾਂ ਤੋਂ ਜਾ ਉਤਰੇ, ਤਾਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ 10.30 ਦੇ ਸਵੇਰੇ ਹਵਾਈ ਜਹਾਜ਼ ਤੋਂ ਸੇਵਕਾਂ ਨਾਲ ਉਤਰੇ ਸਨ । ਆਪ ਜੀ ਨਾਲ ਆਏ : ਬੇਬੇ ਦਲੀਪ ਕੌਰ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸ. ਸੁਰਿੰਦਰ ਸਿੰਘ ਮਨਚੰਦਾ ।

ਸਵੇਰੇ 5 ਵਜੇ ਪਹੁੰਚੀ ਰੇਲ ਵਿਚ ਹੇਠ ਲਿਖੀਆਂ ਸਵਾਰੀਆਂ ਆਈਆਂ : 1. ਸੰਤ ਗੁਰਬਚਨ ਸਿੰਘ ਮਠਾ, ਲਾਂਗਰੀ, 2. ਸੰਤ ਗੁਰਨਾਮ ਸਿੰਘ ਲਾਂਗਰੀ, 3. ਸੰਤ ਸਵਰਨ ਸਿੰਘ ਬੰਦੂਕਚੀ (ਉਪ੍ਰੋਕਤ ਸਾਰੇ ਸੰਤ ਨਗਰ, ਸਰਸਾ ਦੇ) 4. ਸੰਤ ਖ਼ਜ਼ਾਨ ਸਿੰਘ ਰਾਗੀ, 5. ਸੰਤ ਹਰਬੰਸ ਸਿੰਘ ਘੁੱਲਾ, 6. ਸਰਬ ਸ੍ਰੀ ਮੋਹਣ ਸਿੰਘ 7. ਸੁਖਦੇਵ ਸਿੰਘ ੮. ਬਲਜੀਤ ਸਿੰਘ, 9. ਬਲਦੇਵ ਸਿੰਘ ਕਾਕੂ (ਸਾਰੇ ਕਲਾਕਾਰ) 10. ਜਥੇਦਾਰ ਦਲੀਪ ਸਿੰਘ ਸੰ: ਨ:, 11. ਜਥੇਦਾਰ ਨਾਹਰ ਸਿੰਘ, 12. ਸ. ਅਵਤਾਰ ਸਿੰਘ ਅੰਮ੍ਰਿਤਸਰੀ, 13. ਉਸਤਾਦ ਮਹਿੰਦਰ ਸਿੰਘ ਠੁਮਰੀ, 14. ਜਥੇਦਾਰ ਇਕਬਾਲ ਸਿੰਘ, 15. ਸੰਤ ਹਜ਼ੂਰ ਸਿੰਘ ਚੰਦੂਹਾਂਸ 16. ਸੰਤ ਬੇਅੰਤ ਸਿੰਘ ਸੋਖਲ, 17. ਬੀਬੀ ਇੰਦਰ ਕੋਰ ਲਾਂਗਰੀ ਦਿੱਲੀ, 18. ਇਕ ਹੋਰ ਬੀਬੀ ਦਿੱਲੀ ਤੋਂ, 19. ਸੰਤ ਬਲਦੇਵ ਸਿੰਘ ਰਾਣੀਆਂ, 20. ਸੰਤ ਸ਼ੇਰ ਸਿੰਘ (ਤਬਲਾ) 21. ਮਹੰਤ ਆਤਮਾ ਸਿੰਘ ਸਨਖਤਰਾ, 22. ਸੰਤ ਸਰਦੂਲ ਸਿੰਘ ਸੰਤ ਨਗਰ, 23. ਸੰਤ ਗੁਰਬਖਸ਼ ਸਿੰਘ ਹਰਸ਼ੇ, 24. ਸੰਤ

ਗੁਰਤੇਜ ਸਿੰਘ ਸੇਵਕ, 25. ਸ੍ਰੀ ਅਵਤਾਰ ਸਿੰਘ ਫੋਟੋਗ੍ਰਾਫਰ, 26. ਸ੍ਰੀ ਸੁਰਜੀਤ ਸਿੰਘ ਸਾਰੰਗੀ ਵਾਦਕ, 27. ਇਹਦੀ ਪਤਨੀ ਧਰਮੋ 28. ਇਕ ਬੱਚੀ ਸਮੇਤ 29. ਬੀਬੀ ਅਮਰ ਕੌਰ ਪਤੰਗਣੀ, 30. ਭਾਈ ਨਿਹਾਲ ਸਿੰਘ ਤਬਲਾ ਵਾਦਕ, 31. ਸੰਤ ਜਸਪਾਲ ਸਿੰਘ ਫੋਟੋਗ੍ਰਾਫ਼ਰ।

ਠਾਕੁਰ ਦਲੀਪ ਸਿੰਘ ਜੀ, ਸੁਪਤਨੀ ਤੇ ਸੇਵਕ (34) ਹਰੀ ਸਿੰਘ ਸਮੇਤ 10.12.80 ਦੇ ਪਹਿਲਾਂ ਹੀ ਪਹੁੰਚੇ ਹੋਏ ਸਨ। 35. ਜਥੇਦਾਰ ਨਿਰੰਜਨ ਸਿੰਘ ਕਕੜ, 36. ਸੰਤ ਗੁਰਬਖਸ਼ ਸਿੰਘ (ਵਾਜਾ) 37. ਸੰਤ ਨਰੈਣ ਸਿੰਘ (ਢੋਲਕੀ) ਆਦਿ ਇਨ੍ਹਾਂ ਦਾ ਜਥਾ ਕਈ ਦਿਨਾਂ ਦਾ ਏਧਰ ਦੀਵਾਨ ਸਜਾ ਰਿਹਾ ਸੀ।

ਮੇਰੇ ਤੇ ਗੁਰਦੇਵ ਗਰੁਪ ਲਈ ਹੋਟਲ ਨੰਦਨ ਵਨ ਵਿਚ ਠਹਿਰਨ ਦਾ ਇੰਤਜ਼ਾਮ ਸੀ। ਅਸੀਂ ਸਾਮਾਨ ਲੈ ਕੇ ਦੂਜੀ ਮੁਖ ਸੜਕ ਤੇ ਚਲੇ ਗਏ।

## ਹੋਟਲ ਨਟਰਾਜ

ਕੋਈ 8 ਵਜੇ ਪ੍ਰਸ਼ਾਦ ਛਕਣ ਲਈ ਹੋਟਲ ਨਟਰਾਜ ਵਿਚ ਆਏ। ਇਹ ਸਾਰਾ ਹੋਟਲ ਹਰਭਜਨ ਸਿੰਘ ਹੋਰਾਂ 10 ਦਿਨਾਂ ਵਾਸਤੇ ਕਰਾਏ ਤੇ ਲੈ ਰਖਿਆ ਸੀ। ਇਸ ਦੇ ਵਿਸ਼ਾਲ ਡਾਈਨਿੰਗ ਹਾਲ ਵਿਚ ਦੀਵਾਨ ਸਥਾਨ, ਨਾਲ ਦੇ ਇਕ ਕਮਰੇ ਵਿਚ ਮੁਫਤ ਸੌਦਾ ਮਿਲਣ ਵਾਲੀ ਹੱਟੀ, ਇਸਦੇ ਇਨਚਾਰਜ ਸੰਤ ਮੋਹਣ ਸਿੰਘ-ਕਰਤਾਰ ਸਿੰਘ (ਠੇਕੇਦਾਰਾਂ ਦੇ ਚਾਚਾ ਜੀ) ਇਹ ਹੋਟਲ ਹੈ ਵੀ ਸੀ ਮੁੱਢੋਂ ਸੁੱਢੋਂ ਵੈਸ਼ਨਵ। ਤਾਂ ਵੀ ਨਾਮਧਾਰੀ ਸਿੰਘਾਂ ਨੇ ਇਸਨੂੰ ਆਪਣੀ ਮਰਿਆਦਾ ਅਨੁਸਾਰ ਸ਼ੁਧ ਕੀਤਾ। ਇਸ ਹੋਟਲ ਦੇ ਖੇਤਰ ਵਿਚ ਹੀ ਟਿਪੀਕਲ (ਸਨਾਤਨੀ) ਨਾਮਧਾਰੀਆਂ ਲਈ ਪ੍ਰਿਯ ਵਸਤੂ ਖੂਹੀ ਹੈ, ਖੂਹੀ ਵੀ ਉਪਰੋਂ ਢਕੀ ਹੋਈ।

## ਪ੍ਰਥਮ ਦਰਸ਼ਨ

ਹੋਟਲ ਨਟਰਾਜ ਵਿਚ ਅਸੀਂ ਸੋਧ ਦਾ ਪੱਕਿਆ ਭੋਜਨ ਛਕ ਰਹੇ ਸਾਂ ਕਿ ਪਹਿਲਾਂ ਸੰਤ ਪੂਰਬੇ ਨੇ ਆ ਐਲਾਨ ਕੀਤਾ : ਕਵੀ ਜੀ ਬਿਨਾ, ਸਾਰੇ ਹੀ ਨਾਮ ਸਿਮਰਨ ਨਿਤਨੇਮ ਵਿਚ ਆ ਕੇ ਬੈਠਣ! ਸਾਡੇ ਏਥੇ ਬੈਠਿਆਂ ਹੀ ਦੋ ਮਿੰਟ ਪਿਛੋਂ ਸਤਿਗੁਰੂ ਜੀ ਨੇ ਆ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ। ਇਕ ਦਰਮਿਆਨੇ ਸਾਈਜ਼ ਦੀ, ਬਦਾਮ ਰੋਗਨ ਦੀ ਭਰੀ ਸ਼ੀਸ਼ੀ ਬਖ਼ਸ਼ਦਿਆਂ ਬਚਨ ਕੀਤਾ : ਤੁਹਾਨੂੰ ਬਦਾਮ ਰੋਗਨ ਮਿਲਣ ਦੀ ਵਧਾਈ। ਮੈਂ ਅਰਜ਼ ਕੀਤੀ : ਆਪ ਜੀ ਨੂੰ ਮੈਂ ਕੋਈ ਵਧਾਈ ਨਹੀਂ ਦੇਣੀ, ਪਰ ਇਸ ਅਵਸਰ ਦੀ ਖੁਸ਼ੀ ਬਹੁਤ ਹੋ ਰਹੀ ਹੈ। ਮਹਾਰਾਜ ਜੀ ਨੂੰ ਵਧਾਈ ਦਿਤੀ ਬੀਬਾ ਜੀ ਘਰ ਬਾਲ ਹੋਣ ਦੀ। ਤਾਂ ਉਨ੍ਹਾਂ ਕਿਹਾ : ਅਜ ਕਲ ਦੁਹਤਿਆਂ ਦਾ ਮੌਸਮ ਹੈ। (ਮਹਾਰਾਜ ਜੀ ਨੇ ਮੇਰਾ ਦੁਹਤਾ ਵੀ ਨੋਟ ਕੀਤਾ)। ਸਤਿਗੁਰੂ ਜੀ ਨੇ ਦੋ ਮਿੰਟੋ ਦਰਸ਼ਨਾਂ ਨਾਲ ਹੀ ਆਨੰਦਿਤ ਕਰ ਦਿਤਾ। ਗੁਰਦੇਵ ਹੁਰਾਂ ਨੂੰ ਹੁਕਮ ਹੋਇਆ : ਤੁਸਾਂ ਸਾਰਿਆਂ ਨਿਤਨੇਮ ਵਿਚ ਜ਼ਰੂਰ ਆਉਣਾ।

ਵਧਾਈ ਨ ਕਹਿਕੇ ਮੈਂ ਸ਼ਬਦ 'ਅਵਸਰ' ਵਰਤਿਆ ਸੀ। ਸਤਿਗੁਰਾਂ ਇਸ ਦੀ

ਵਿਅੰਗ ਵਰਤੋਂ ਕੀਤੀ : 'ਅਫਸਰ' ਅਜ ਕਲ ਮਿਲਦੇ ਨਹੀਂ । ਉਨ੍ਹਾਂ ਨੂੰ ਬਹੁਤ ਕੰਮ ਰਹਿੰਦੇ ਹਨ । ਇਹ ਟਕੋਰ ਗੁਰਦੇਵ ਸਿੰਘ ਨੂੰ ਸੀ ! ਉਸ ਅਰਜ਼ ਕੀਤੀ : ਜੀ ਪ੍ਰੈਸ ਨੂੰ ਇਕ ਜ਼ਰੂਰੀ ਕਾਰਜ ਲਈ ਜਾਣਾ ਹੈ ।

"ਤਾਂ ਮੁੜ ਕੇ ਆਕੇ ਇਕ ਘੰਟਾ ਨਾਮ ਸਿਮਰਨ ਕਰ ਲੈਣਾ" ਉੱਤਰ ਸੀ ।

ਸਤਿਗੁਰਾਂ ਦੇ ਦੀਵਾਨ ਸਥਾਨ ਤੇ ਪਹੁੰਚਦਿਆਂ ਹੀ ਨਾਮ ਸਿਮਰਨ ਜਾਰੀ ਹੋਣ ਦੀ ਅਰਦਾਸ ਹੋ ਗਈ । ਅਟਲ ਪ੍ਰਤਾਪੀ ਸਤਿਗੁਰੂ ਜੀ ਦੇ ਉਪਦੇਸ਼ ਵੀ ਕੰਨੀ ਪੈਣ ਲਗ ਪਏ ।

4.30 ਤੋਂ ਰਾਗੀਆਂ ਦਾ ਕੀਰਤਨ ਆਰੰਭ ਹੋ ਗਿਆ । ਸਾਧ ਸੰਗਤ ਵਿਚ ਸੰਤ ਹਰਭਜਨ ਸਿੰਘ ਠੇਕੇਦਾਰ ਨਾਲ, ਸ੍ਰੀ ਨਾਥ ਨਰੇਲਕਰ ਔਰੰਗਾਬਾਦ ਦੇ ਸੰਗੀਤ ਉਸਤਾਦ ਵੀ, ਬੈਠੇ ਹੋਏ ਸਨ । ਸ਼ਬਦ ਦੇ ਦਰਮਿਆਨ ਸਤਿਗੁਰੂ ਜੀ ਤਰਬਕਾਰੀ ਦੁਆਰਾ ਵਿਵਧ ਮਾਤਰਾਂ ਦੀ ਵਰਤੋਂ ਦਾ ਪਰਦਰਸ਼ਨ ਕਰ ਏਥੋਂ ਦੇ ਸੁਘੜ ਕਲਾਕਾਰ ਨੂੰ ਮੁਗਧ ਕਰ ਦਿਤਾ ।

ਗੁਰਦੇਵ ਸਿੰਘ ਅਤੇ ਮੈਂ ਔਰੰਗਾਬਾਦ ਦੇ ਰੋਜ਼ਾਨਾ ਮਰਾਠੀ ਅਖਬਾਰ 'ਮਰਾਠਵਾੜਾ' ਅਤੇ 'ਅਜਿੰਠਾ' ਦੇ ਸੰਪਾਦਕਾਂ ਨੂੰ ਸ਼ਾਸਤਰੀ ਸੰਗੀਤ ਸਮੇਲਨ ਦੇ ਪਰਚਾਰ ਕਾਰਜ ਲਈ ਮਿਲਣ ਗਏ ।

ਰਾਤੀਂ 8 ਵਜੇ ਸਤਿਗੁਰੂ ਜੀ ਸੰਗੀਤ ਸਮੇਲਨ ਵਾਸਤੇ ਨਿਸਚਿਤ ਓਪਨ ਏਅਰ ਮੰਡਪ ਵੇਖਣ ਲਈ ਆਪ ਸ. ਹਰਭਜਨ ਸਿੰਘ ਠੇਕੇਦਾਰ ਨਾਲ ਪਧਾਰੇ ।

### ਵਧਾਈਆਂ ਕਿਉਂ ਨਹੀਂ ?

ਅੱਜ ਰਾਤੀਂ ਕੁਛ ਘਰੋਗੇ ਬਚਨ ਕਰਦਿਆਂ ਸ੍ਰੀ ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਮੈਂ ਤਰਸੇਮ ਸਿੰਘ ਅਤੇ ਗੁਰਮੁਖ ਸਿੰਘ (ਡਰਾਈਵਰ) ਨੂੰ ਕਹਿ ਛਡਿਆ ਸੀ ਕਿ ਮੈਨੂੰ ਵਧਾਈ ਕੋਈ ਨਾ ਦੇਵੇ । ਪਰ ਇਨ੍ਹਾਂ, ਇਹ ਜਾਣਨ ਲਈ ਹਠ ਕੀਤਾ ਕਿ ਮੈਂ ਮੁਬਾਰਕਾਂ ਕਿਉਂ ਪਰਵਾਨ ਨਹੀਂ ਕਰਦਾ । ਮੇਰਾ ਕਹਿਣ ਹੈ ਕਿ ਜਿਨ੍ਹਾਂ ਮੈਨੂੰ ਗੁੱਡੀ (ਬੀਬਾ ਜੀ ਸਾਹਿਬ ਕੌਰ) ਹੋਣ ਦੀਆਂ ਮੁਬਾਰਕਾਂ ਦਿਤੀਆਂ ਸਨ, ਉਹੋ ਵਧਾਈ ਦੇ ਸਕਦੇ ਹਨ । ਪਰ ਐਸਾ ਕੌਣ ਹੋਵੇ ?

ਸਤਿਗੁਰੂ ਜੀ ਨੇ ਹੱਸਦੇ ਹੱਸਦੇ ਇਹ ਵੀ ਦੱਸਿਆ : ਬੱਚੇ ਦੀ ਮਾਂ (ਬੀਬਾ ਜੀ) ਕਹਿੰਦੀ ਸੀ, ਜਿਸ ਮੇਰੇ ਜਨਮ ਤੇ ਵਧਾਈਆਂ ਨਹੀਂ ਦਿੱਤੀਆਂ ਉਹਦੀਆਂ ਮੈਂ ਕਾਕੇ ਹੋਣ ਦੀਆਂ ਵਧਾਈਆਂ ਵੀ ਪਰਵਾਨ ਨਹੀਂ ਕਰਨੀਆਂ ।

ਭਾਵੇਂ ਚਿੱਠੀ ਪੱਤਰ ਕਰਨ ਵਾਲੇ ਅਤੇ ਮਿਲਣ-ਗਿਲਣ ਵਾਲੇ ਵਿਅਕਤੀ ਦੁਹਤਾ ਹੋਣ ਦੀਆਂ ਮੁਬਾਰਕਾਂ ਦੇਣ ਗੇ ਹੀ ਪਰ ਸਤਿਗੁਰੂ ਜੀ ਨੇ ਆਪਣੇ ਵਿਵਹਾਰ ਤੋਂ ਸਾਬਤ ਕਰ ਦਿੱਤਾ ਹੈ ਕਿ "ਦੁਖ ਸੁਖ ਦੋਨੋ ਸਮਕਰ ਜਾਨਉ" ਵਾਲੀ ਅਵਸਥਾ ਦੇ ਆਪ ਧਾਰਨੀ ਹਨ ।

ਮੇਰੀ ਪਤਨੀ ਦੇ ਭਾਈ ਸ. ਹਰਬੰਸ ਸਿੰਘ 'ਪਰਵਾਨਾ' ਦੀ ਮਿਰਤੂ ਦੀ ਖਬਰ ਸੁਣ, ਸਤਿਗੁਰੂ ਜੀ ਦੱਸਿਆ : ਮੈਂ ਤਰਸੇਮ ਸਿੰਘ ਨੂੰ ਕਿਹਾ ਸੀ ਕਿ ਚਿੱਠੀ ਲਿਖ ਕੇ

ਪਰਵਾਨੇ ਦੇ ਘਰੋਂ ਪਤਾ ਕਰੋ, ਉਹਨਾਂ ਦੇ ਘਰ ਦਾ ਕੀ ਹਾਲ ਹੈ ਅਤੇ ਅਸੀਂ ਕੀ ਮਦਦ ਕਰ ਸਕਦੇ ਹਾਂ।

ਸਤਿਗੁਰੂ ਜੀ ਸੰਗੀਤ ਸੰਮੇਲਨ ਮੰਡਪ ਵੇਖ ਰਾਤੀਂ 9 ਵਜੇ ਹੀ ਪਰਤੇ।

ਥੋੜ੍ਹਾ ਸਮਾਂ ਪੂਰਬਾ ਮਨਚੰਦਾ, 'ਵਰਿਆਮ' ਅਤੇ ਮੈਂ ਸਤਿਗੁਰੂ ਜੀ ਪਾਸ ਬੈਠੇ ਰਹੇ। ਗੱਲਬਾਤ ਦਾ ਘੇਰਾ ਵਿਵਧ ਪਖਾ ਸੀ। ਚਲਦੇ ਹਲਦੇ ਭਾਪਾ ਪ੍ਰੀਤਮ ਸਿੰਘ ਅਤੇ ਡਾ: ਅਮਰ ਭਾਰਤੀ ਉਤੇ ਸਿਰਦਾਰ ਕਪੂਰ ਸਿੰਘ ਦੇ ਕੇਸ ਦੀ ਗੱਲ ਛਿੜ ਪਈ। ਸਤਿਗੁਰੂ ਜੀ ਦਾ ਮਤ ਸੀ: ਕੁਛ ਸਿਆਣੇ ਬੰਦੇ ਸਿਰਦਾਰ ਕਪੂਰ ਸਿੰਘ ਵਲ ਭੇਜੀਏ ਅਤੇ ਕਹੀਏ ਕਿ ਉਹ ਏਨੇ ਵਧੀਆ ਆਦਮੀ ਹੋ ਕੇ ਕਿਹੜੇ ਰਾਹ ਪੈ ਗਏ ਹਨ। ਸ. ਮਨਚੰਦਾ ਜ਼ਿੰਮੇ ਲਗਾ ਕਿ ਉਹ ਐਸੇ ਆਦਮੀਆਂ ਦੀ ਭਾਲ ਕਰੇ ਜੋ ਇਸ ਮਸਲੇ ਵਿਚ ਸਹਾਇਕ ਹੋ ਸਕਣ। "ਵਰਿਆਮ" ਅਤੇ "ਨਿਰੀਖਿਅਕ" ਦੀ ਵਖ ਵਖ ਮਸਲਿਆਂ ਤੇ ਪਹੁੰਚ ਬਾਰੇ ਵੀ ਜ਼ਿਕਰ ਛਿੜਿਆ।

ਸਾਨੂੰ 10 ਵਜੇ ਰਾਤ ਤਕ ਸ੍ਰੀ ਸਤਿਗੁਰੂ ਜੀ ਦੀ ਨਿਕਟਤਾ ਦਾ ਅਵਸਰ ਮਿਲਿਆ। ਇਹ ਨਹੀਂ ਮਾਲੂਮ ਕਿ ਆਪ ਬਿਰਾਜੇ ਕਦੋਂ ?

## 14 ਦਸੰਬਰ 1980, ਐਤਵਾਰ
## ਔਰੰਗਾਬਾਦ (ਮਹਾਰਾਸ਼ਟਰ)
## (ਪਹਿਲਾ ਦਿਨ)

### ਆਸਾ ਦੀ ਵਾਰ

ਹੋਟਲ ਨਟਰਾਜ ਅੱਜ ਕਲ੍ਹ ਨਾਮਧਾਰੀ ਹੈੱਡ ਕੁਆਰਟਰ ਵਾਂਗ ਹੈ। ਸਾਰਾ ਹੀ ਨਾਮਧਾਰੀਆਂ ਲਈ ਬੁਕਡ (ਨਿਸਚਿਤ) ਹੈ। ਲੰਗਰ ਹੋ ਰਹੇ, ਕੱਪੜੇ ਧੁਪ-ਸੁਕ ਰਹੇ, ਅਤੇ ਕਥਾ-ਕੀਰਤਨ ਦਾ ਪਰਵਾਹ ਇਸ ਹੋਟਲ ਵਿਚ ਜਾਰੀ ਹੈ। ਅੱਜ ਸਵੇਰੇ ਵੀ 4 ਵਜੇ ਤੋਂ ਸੰਤ ਖਜ਼ਾਨ ਸਿੰਘ-ਘੁੱਲੇ ਅਤੇ ਨਵੇਂ ਸਿਖਿਆਰਥੀਆਂ ਵਲੋਂ ਆਸਾ ਦੀ ਵਾਰ ਦਾ ਕੀਰਤਨ ਜਾਰੀ ਸੀ ਕਿ ਅਸੀਂ 'ਨੰਦਨ ਵਨ' ਵਾਲੇ ਵੀ 6.25 ਵਜੇ ਪਹੁੰਚ ਗਏ। ਕੀਰਤਨ ਸੰਗੀਤ ਦੀਆਂ ਧੁਨਾਂ ਹੋਟਲ 'ਨਟ ਰਾਜ' ਵਿਚੋਂ ਅਗਰਬੱਤੀ ਦੀ ਸੁਗੰਧੀ ਵਾਂਗ ਫੈਲ ਰਹੀਆਂ ਸਨ। ਇਸ ਵੇਲੇ 100 ਕੁ ਸਰੀਰ ਕੀਰਤਨ ਦਾ ਲਾਹਾ ਲੈ ਰਹੇ ਸਨ। 7.10 ਸਵੇਰੇ ਵਾਰ ਦਾ ਭੋਗ ਪੈ ਗਿਆ।

### ਨਿਜੀ ਸੰਗੀਤ ਸਭਾ

ਫਿਰ ਸੰਗੀਤ ਸਭਾ ਜਾਰੀ ਹੋ ਗਈ। ਸਾਜ਼ ਸੁਰ ਹੋਣ ਤੇ ਸ. ਅਵਤਾਰ ਸਿੰਘ ਨੇ ਤਬਲਾ ਫੜ ਲਿਆ। ਸੁਰਜੀਤ ਸਿੰਘ ਦੀ ਸਾਰੰਗੀ ਅਤੇ ਬਲਜੀਤ ਸਿੰਘ ਦੇ ਦਿਲਰੁਬਾ ਦਾ ਡਿਊਟ (ਦੋ ਜਣਿਆਂ ਦਾ ਵੱਖ ਵੱਖ ਸਾਜ਼ਾਂ ਤੇ ਇਕੋ ਰਾਗ ਨੂੰ ਵੱਖ ਵੱਖ ਵਜਾਣਾ, ਮਿਲਵਾਂ ਮੁਕਾਬਲਾ) ਜਾਰੀ ਹੋ ਗਿਆ। ਗੱਲਾਂ ਮੁਕਾਬਲੇ ਦੀਆਂ, ਰਾਗ ਭੈਰਵੀ ਸੀ। ਸਾਰੰਗੀ ਕੁਝ ਮੱਧਮ ਜਾਪੀ; ਬਲਜੀਤ ਦੇ ਹੱਥ ਦੀ ਮਿੱਠਤ ਤੋਂ ਮੈਨੂੰ 50 ਸਾਲ

ਪਹਿਲਾਂ ਦੇ ਸਾਜ਼ਿੰਦੇ ਲਾਲ ਸਿੰਘ ਗੁੱਡੀ ਦਾ ਚੇਤਾ ਆ ਗਿਆ। ਉਹ ਕੱਦ ਦਾ ਮਧਰਾ, ਸਰੀਰ ਦਾ ਪਤਲਾ, ਰੰਗ ਦਾ ਸਲੋਨਾ, ਸ਼ੌਕ ਦਾ ਪੱਟਿਆ ਹੋਇਆ, ਨਾਜ਼ੁਕ ਮਿਜਾਜ਼, ਇਹ ਸੱਜਣ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਦਿਲਰੁਬਾ ਸੁਣਾਇਆ ਕਰਦਾ ਸੀ, ਪਰ ਉਹਦੇ ਵਿਚ ਲੈਅ ਦੀ ਕਮੀ ਸੀ।

ਸਤਿਗੁਰੂ ਜੀ ਨੇ ਮੈਥੋਂ ਲਾਲ ਸਿੰਘ ਦਾ ਨਾ ਸੁਣ ਕੇ ਬਚਨ ਕੀਤਾ : ਲੈਅ ਵਲੋਂ ਭਾਵੇਂ ਉਹ ਕਮਜ਼ੋਰ ਹੀ ਸੀ ਪਰ ਉਹਦਾ ਹੱਥ ਤਾਂ ਬਹੁਤ ਹੀ ਮਿੱਠਾ ਸੀ। ਮੈਂ ਉਹਦੀ ਅੰਤਲੀ ਉਮਰਾ ਵਿਚ ਉਹਦਾ ਧਿਆਨ ਰਖਿਆ, 3-4 ਵਾਰ ਉਚੇਚਾ ਉਹਦੇ ਪਿੰਡ ਜਾ, ਮਿਲ ਕੇ ਆਇਆ।

## ਸਤਿਗੁਰਾਂ ਦੀ ਲੈਅ-ਸਵਾਰੀ

ਸਤਿਗੁਰੂ ਜੀ ਨੇ ਅਵਤਾਰ ਸਿੰਘ ਤੋਂ 16 ਮਾਤਰਾਂ ਦਾ ਠੇਕਾ, ਅਰਥਾਤ ਤਿੰਨ ਤਾਲ ਦਾ ਠੇਕਾ ਲਗਵਾ ਕੇ ਦਿਲਰੁਬਾ ਦੀਆਂ ਤਰਬਾਂ (ਬਾਰੀਕ, ਗੂੰਜਣ ਲਈ ਲਗੀਆਂ ਤਾਰਾਂ) ਵਜਾਂਦਿਆਂ, ਉਸ ਵਿਚ ਇਕ ਇਕ ਲੈਅ ਚੱਕਰ ਇਸ ਵੰਡ ਨਾਲ ਲਗਾਇਆ।

(1) 1 2 3 4 5 6 7 8 9,
1 2 3 4 5 6 7 8,
(2) 1 2 3 4 5 6 7 8 9,
1 2 3 4 5 6 7,
(3) 1 2 3 4 5 6 7 8 9,
1 2 3 4 5 6,
(4) 1 2 3 4 5 6 7 8 9,
1 2 3 4 5,
(5) 1 2 3 4 5 6 7 8 9,
1 2 3 4, ਅਤੇ ਅੰਤ ਉਤੇ
(6) 1 2 3 4 5 6 7 8 9,
1 2 3,

ਇੰਜ ਚੱਲਦੇ 16 ਮਾਤਰਾ ਦੇ ਤਬਲੇ ਦੁਆਰਾ ਬੋਲਾਂ ਵਿਚ ਇਸ ਦੀ ਵੰਡ ਤਰਬ-ਛੋਹਾਂ ਨਾਲ ਇੰਜ ਕਰਨੀ ਕਿ ਪਹਿਲੇ 16 ਦੇ ਚੱਕਰ ਵਿਚ 9 ਵਾਰ ਬਰਾਬਰ ਵਕਫ਼ੇ ਵਿਚ 'ਟਿੰਙ' (ਤਰਬ ਆਵਾਜ਼) ਹੋਣੀ ਦੂਜੇ ਚੱਕਰ ਵਿਚ ਇਕ ਮਾਤਰਾ ਘਟਦੀ ਜਾਣੀ ਅੰਤ ਉਤੇ ਪਹਿਲਾਂ 9 ਮਾਤਰਾਂ ਵੱਜ ਕੇ, 16 ਮਾਤਰਾਂ ਦੇ ਚੱਕਰ ਵਿਚ, ਬਰਾਬਰ ਵਕਫ਼ਾ ਰਖ ਕੇ ਕੇਵਲ 3 ਵਾਰ ਤਰਬ ਦੀ ਆਵਾਜ਼ (ਟਿੰਙ) ਹੋਣੀ। ਤਰਬਕਾਰੀ ਵਿਚ ਅਤੇ ਲੈਅਕਾਰੀ ਵਿਚ ਏਨੀ ਪ੍ਰਬੁਧਤਾ ਤੇ ਹਿਸਾਬ ਨਾਲ ਵਜਾਣਾ ਇਹ ਸਤਿਗੁਰੂ ਜੀ ਦਾ ਹੀ ਕਰਮ ਹੈ।

**8:30 ਤਕ ਸੰਗੀਤ ਸਭਾ ਸਮਾਪਤ ਕਰ ਸਤਿਗੁਰੂ ਜੀ ਮਹਾਰਾਜ ਜੀ ਵਲ ਗਏ।**

## ਸੈਰ ਸਪਾਟਾ

ਸੇਵਕਾਂ ਨਾਲ ਸਤਿਗੁਰੂ ਜੀ ਨਟਰਾਜ ਹੋਟਲ ਦੇ ਬਾਹਰਵਾਰ ਆ ਖਲੋਤੇ । ਨਿੱਕੀ ਮੋਟੀ ਗੱਲਬਾਤ ਹੁੰਦੀ ਰਹੀ ਜਾਂ 15-20 ਮਿੰਟ ਬਾਅਦ ਮਹਾਰਾਜ ਜੀ ਚਹਿਲ ਕਦਮੀ ਲਈ ਹੋਟਲੋਂ ਬਾਹਰ ਨਿਕਲੇ ਤਾਂ ਸਤਿਗੁਰਾਂ ਵੀ ਨਾਲ ਚੱਲਣ ਦਾ ਇਰਾਦਾ ਕਰ ਲਿਆ । ਨਾਲ ਹੋਰ ਤੁਰੇ : ਸੰਤ ਮਹਿੰਦਰ ਸਿੰਘ ਪੁਰਬਾ, ਸੰਤ ਹਰਭਜਨ ਸਿੰਘ ਠੇਕੇਦਾਰ, ਸ਼੍ਰੀ ਨਾਥ ਨੇਰਲਕਰ, ਸ. ਅਵਤਾਰ ਸਿੰਘ (ਤਬਲਾ), ਸ. ਮਹਿੰਦਰ ਸਿੰਘ (ਠੁਮਰੀ), ਜਥੇਦਾਰ ਇਕਬਾਲ ਸਿੰਘ (ਤਿੰਨੇ ਅੰਮ੍ਰਿਤਸਰੀ), ਸੰਤ ਬਲਦੇਵ ਸਿੰਘ ਰਾਣੀਆਂ, ਸੰਤ ਸਵਰਨ ਸਿੰਘ ਨੌਕਰੀਆਂ ।

ਇੰਜ ਚਲਦੇ ਚਲਦੇ ਸਤਿਗੁਰੂ ਜੀ ਨੂੰ ਇਕ ਅਪਣਾ ਪਿਆਰਾ ਕਲਾਕਾਰ ਚੇਤੇ ਆਇਆ ਹਰਭਜਨ ਸਿੰਘ ਦਿੱਲੀ । ਪੁੱਛਿਓ ਨੇ : ਹਰਭਜਨ ਕਿਸ ਹੋਟਲ ਵਿਚ ਠਹਿਰਿਆ ਹੈ ? ਤੇ ਮੱਠੀ ਮੱਠੀ ਪਿਆਰੀ ਪਿਆਰੀ ਧੁਪੇ ਸਟੇਸ਼ਨ ਰੋਡ ਤੋਂ ਦੂਜੀ ਸਟੇਸ਼ਨ ਰੋਡ ਤਕ ਜਾਂਦੀ, ਬੰਸੀ ਲਾਲ ਨਗਰ ਵਿਚਲੀ ਸੜਕੇ ਬਚਨ ਬਿਲਾਸ ਕਰਦੇ ਚਲਦੇ ਗਏ ।

ਬਚਨ ਕੀਤਾ : ਮੇਰੇ ਸਰੀਰ ਤੇ ਸਤਿਗੁਰਾਂ ਦੀ ਏਨੀ ਕਿਰਪਾ ਹੈ ਕਿ ਪ੍ਰਸ਼ਾਦ ਛਕ ਕੇ ਓਸੇ ਵੇਲੇ ਦੌੜਿਆ ਜਾ ਸਕਦਾ ਹੈ, ਦੀਵਾਨ ਵਿਚ; ਓਸੇ ਵੇਲੇ, ਚੌਂਕੜਾ ਮਾਰ ਕੇ ਬੈਠਿਆ ਜਾ ਸਕਦਾ ਹੈ, ਤੁਰਨਾ ਫਿਰਨਾ ਤਾਂ ਭਲਾ ਪ੍ਰਸ਼ਾਦ ਛਕਣ ਪਿਛੋਂ ਯੋਗ ਹੀ ਹੈ, ਲੰਮੇ ਵੀ ਪਿਆ ਜਾ ਸਕਦਾ ਹੈ । ਸਰੀਰ ਹਰ ਆਗਿਆ ਮੰਨਦਾ ਹੈ, ਕਿਸੇ ਗੱਲੋਂ ਇਨਕਾਰ ਨਹੀਂ ਕਰਦਾ ।

## ਨਟਰਾਜ ਵਿਚ ਵਾਪਸੀ

ਹੋਟਲ 'ਨੰਦਨਵਨ' ਦੇ ਨੇੜਿਓਂ ਹੀ ਸ੍ਰੀ ਸਤਿਗੁਰੂ ਜੀ ਸਿਖਾਂ ਸੇਵਕਾਂ ਸਮੇਤ ਪਿੱਛੇ ਨੂੰ ਪਰਤ ਪਏ । ਨਟਰਾਜ ਪਹੁੰਚੇ ਤਾਂ ਔਰੰਗਾਬਾਦ ਦੇ ਮਰਾਠੀ ਰੋਜ਼ਾਨਾ ਅਖਬਾਰ 'ਅਜਿੰਠਾ' ਦਾ ਸੰਪਾਦਕ ਸ਼੍ਰੀ ਪ੍ਰਮੋਦ ਭਾਰਗਵ ਆਪਣੇ ਅਖਬਾਰ ਦੇ ਕੁਛ ਪਰਚੇ ਲੈ ਕੇ ਹਾਜ਼ਰ ਹੋਇਆ । ਨਾਟਾ ਕੱਦ, ਸਾਧਾਰਣ ਰੰਗ, ਦਾਹੜੀ ਕਾਟਵੀਂ, ਸਿਰ ਮੁੰਨਿਆਂ । ਸਤਿਗੁਰੂ ਜੀ ਨੂੰ ਨਮਸਕਾਰ ਕਰ ਉਸ ਨੇ ਆਪਣੇ ਪਰਚੇ ਦੀ ਮਰਾਠੀਓਂ ਹਿੰਦੀ ਅਨੁਵਾਦ ਕਰ ਖਬਰ ਸੁਣਾਈ । ਇਸ ਅਖਬਾਰ ਵਿਚ ਸਾਡੇ ਸੰਗੀਤ ਸੰਮੇਲਨ ਬਾਰੇ ਇਕ ਫੀਚਰ ਵੀ ਸੀ । ਐਡੀਟੋਰੀਅਲ ਦੇ ਨਾਲ, ਸਤਿਗੁਰੂ ਜੀ ਦੀ ਫੋਟੋ ਦੇ ਕੇ, ਆਪ ਜੀ ਦੀ ਰਾਹਨੁਮਾਈ ਵਿਚ, ਸੰਗੀਤ ਦੁਆਰਾ ਔਰੰਗਾਬਾਦ ਵਿਚ ਹੋਣ ਵਾਲੀ ਕਿਰਪਾ ਦਾ ਜ਼ਿਕਰ ਕੀਤਾ ।

ਅੱਜ 'ਮਰਾਠਵਾੜਾ' ਰੋਜ਼ਾਨਾ ਨੇ ਵੀ ਪਹਿਲੇ ਅਤੇ ਸਤਵੇਂ ਸਫ਼ੇ ਤੇ ਸਤਿਗੁਰੂ ਪ੍ਰਤਾਪ ਸਿੰਘ ਸਤਵੇਂ ਸਿਮ੍ਰਤੀ ਸੰਗੀਤ ਸੰਮੇਲਨ ਦਾ ਵਿਸ਼ੇਸ਼ ਵੇਰਵੇ ਨਾਲ ਜ਼ਿਕਰ ਕੀਤਾ । ਸਤਿਗੁਰਾਂ ਦੇ ਔਰੰਗਾਬਾਦ ਵਿਚ ਆਉਣ ਤੇ ਸੰਗੀਤ ਦਾ ਪ੍ਰਸ਼ਾਦ ਦੇਣ ਦੀ ਚਰਚਾ ਕੀਤੀ ।

### ਮਿਲਣਾ ਸ੍ਰੀ ਪਦਮ ਨਾਭਨ ਨੂੰ

10.30 ਵਜੇ ਦਿਨੇ, ਮਹਾਰਾਜ ਬੀਰ ਸਿੰਘ ਜੀ, ਠੇਕੇਦਾਰ ਹਰਭਜਨ ਸਿੰਘ, ਸ੍ਰੀ ਨਾਥ ਨੇਰਲਕਰ ਅਤੇ ਮੈਂ ਔਰੰਗਾਬਾਦ ਦੇ ਕਮਿਸ਼ਨਰ ਸ੍ਰੀ ਐਸ. ਪਦਮ ਨਾਭਨ ਨੂੰ ਮਿਲਣ ਗਏ। ਉਸ ਨੇ ਹੀ ਅੱਜ ਸੰਗੀਤ ਸੰਮੇਲਨ ਦਾ ਸ਼ੁਭਾਰੰਭ ਕਰਨਾ ਸੀ। ਮਹਾਰਾਜ ਜੀ ਨੇ ਉਸ ਨੂੰ ਸ੍ਰੀ ਸਤਿਗੁਰੂ ਜੀ ਅਤੇ ਨਾਮਧਾਰੀਆਂ ਬਾਰੇ ਜਾਣਕਾਰੀ ਦਿੱਤੀ। ਅਤੇ ਨਾਲ ਹੀ ਸ. ਨਾਹਰ ਸਿੰਘ ਦਾ ਅੰਗਰੇਜ਼ੀ ਵਿਚ ਛਪਿਆ ਪੈਂਫਲਿਟ 'ਨਾਮਧਾਰੀ' ਦਿੱਤਾ। ਨੌਜਵਾਨ ਕਮਿਸ਼ਨਰ ਬੜਾ ਪ੍ਰਸੰਨ ਸੀ ਕਿ ਉਨ੍ਹਾਂ ਦੇ ਸ਼ਹਿਰ ਵਿਚ 4-5 ਦਿਨ ਸ਼ਾਸਤਰੀ ਸੰਗੀਤ ਦੀ ਛਹਿਬਰ ਲਗੇਗੀ ਅਤੇ ਇਸ ਮਹਾਨ ਸੰਗੀਤ ਸੰਮੇਲਨ ਦਾ ਸਤਿਗੁਰੂ ਜੀ ਦੁਆਰਾ ਉਸ ਤੋਂ ਉਦਘਾਟਨ ਕਰਵਾਇਆ ਜਾਣਾ ਹੈ। ਉਸ ਨੇ ਇਸ ਨੂੰ ਆਪਣੇ ਲਈ ਬਹੁਤ ਵੱਡਾ ਸਨਮਾਨ ਅਨੁਭਵ ਕੀਤਾ।

ਮੈਂ ਅਤੇ ਸੰਤ ਹਜ਼ੂਰ ਸਿੰਘ ਬੰਬਈ ਦਾ ਲੜਕਾ ਵਰਿਆਮ ਸਿੰਘ ਜਾਂ ਮਰਾਠਵਾੜਾ ਸੰਸਕ੍ਰਿਤ ਮੰਡਲ ਦਾ ਓਪਨ ਏਅਰ ਥੀਏਟਰ ਵੇਖਣ ਗਏ ਤਾਂ ਮੰਚ ਨੂੰ ਸ੍ਰੀ ਮਹਾਰਾਜ ਜੀ ਦੀ ਮੌਜੂਦਗੀ ਵਿਚ ਦਿੱਲੀ ਵਾਲੇ ਸੰਤ ਤਰਲੋਕ ਸਿੰਘ ਆਰੇ ਵਾਲੇ ਅਤੇ ਸੰਤ ਵਿਰਸਾ ਸਿੰਘ ਚਾਂਦ ਨਗਰ ਠੀਕ ਤਰ੍ਹਾਂ ਸੈੱਟ ਕਰ ਰਹੇ ਸਨ। ਸ. ਹਰਦੀਪ ਸਿੰਘ ਸ. ਪੂਰਨ ਸਿੰਘ ਆਦਿ ਸਜਣ ਹੋਰ ਲੋਕਾਂ ਨਾਲ ਮਿਲ ਚਾਂਦਨੀਆਂ ਕਨਾਤਾਂ ਲਾ ਕੇ ਓਪਨ ਏਅਰ ਥੀਏਟਰ ਨੂੰ ਯੋਗ ਢੰਗ ਨਾਲ ਸਜਾ ਰਹੇ ਸਨ।

ਅੱਜ ਹੀ ਬੰਬਈ, ਦਿੱਲੀ, ਪੰਜਾਬ ਅਤੇ ਹਰਿਆਣੇ ਤੋਂ ਹੋਰ ਨਾਮਧਾਰੀਆਂ ਦੇ ਜਥੇ ਔਰੰਗਾਬਾਦ ਆਏ।

2.30 ਤੋਂ 3.30 ਤਕ ਨਟਰਾਜ ਵਿਚ ਨਾਮ ਸਿਮਰਨ ਹੋ ਗਿਆ।

### ਕੁਛ ਜਾਣਕਾਰੀ

—ਪੰ: ਬਿਰਜੂ ਮਹਾਰਾਜ ਦੀ ਪਾਰਟੀ ਅਤੇ ਰਾਜਨ-ਸਾਜਨ (ਮਿਸਰਾ ਬੰਧੂ) ਵੀ ਅੱਜ ਔਰੰਗਾਬਾਦ ਪਹੁੰਚ ਗਏ। ਬੰਬਈ ਤੋਂ ਟਾਈਮਜ਼ ਆਫ਼ ਇੰਡੀਆ ਦਾ ਪ੍ਰਤੀਨਿਧ ਪੱਤਰਕਾਰ ਸ੍ਰੀ ਮੋਹਨ ਨਾਦਕਰਨੀ ਵੀ ਆ ਗਿਆ ਹੈ। ਇਸ ਨੇ ਅੱਜ ਦੇ 'ਫ੍ਰੀ ਪ੍ਰੈਸ ਜਰਨਲ' ਵਿਚ ਸ. ਸੁਰਿੰਦਰ ਸਿੰਘ (ਸਿੰਘ ਬੰਧੂ) ਦਾ ਇਕ ਮਜ਼ਮੂਨ ਛਪਿਆ ਦੱਸਿਆ ਜਿਸ ਵਿਚ ਇਸ ਸਿੱਖ ਸ਼ਾਸਤਰੀ ਸੰਗੀਤਕਾਰ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਦੇ ਕੇ ਇਨ੍ਹਾਂ ਨੂੰ ਸ਼ਾਸਤਰੀ ਸੰਗੀਤ ਦੇ ਖੇਤਰ ਵਿਚ ਵਡੇਰੀ ਪਹੁੰਚ ਵਾਲੇ ਦੱਸ ਜ਼ੋਰਦਾਰ ਸ਼ਬਦਾਂ ਵਿਚ ਇਨ੍ਹਾਂ ਦੀ ਘਾਲਣਾ ਦਾ ਜ਼ਿਕਰ ਕੀਤਾ।

—ਠੇਕੇਦਾਰ ਹਰਭਜਨ ਸਿੰਘ ਹੁਰਾਂ ਇਕ ਮਹੀਨਾ ਪਹਿਲਾਂ ਤੋਂ ਜਥੇਦਾਰ ਗਿਆਨ ਸਿੰਘ-ਦਾਨ ਸਿੰਘ-ਗੁਰਮੁਖ ਸਿੰਘ ਖਾਰਾ ਆਦਿ ਜਥਾ ਆਪਣੇ ਕੋਲ ਬੁਲਾਇਆ ਹੋਇਆ ਸੀ, ਅਤੇ ਜਿੰਨੀ ਥਾਈਂ ਵੀ ਇਹ ਠੇਕੇ ਤੇ ਕੰਮ ਕਰਵਾ ਰਹੇ ਸਨ, ਇਸ ਜਥੇ ਤੇ ਹੋਰ ਸਹਾਇਕਾਂ ਤੋਂ ਅਖੰਡ ਪਾਠ ਕਰਵਾਏ ਸਨ। ਇਹ ਸਭ ਸ਼ੁਧ

ਨਾਮਧਾਰੀ ਮਰਿਆਦਾ ਨਾਲ ਹੁਦਾ ਅਤੇ ਰੋਜ਼ਾਨਾ ਕਥਾ ਕੀਰਤਨ ਦਾ ਪਰਵਾਹ ਵੀ ਜਾਰੀ ਰਹਿੰਦਾ।

—ਅੱਜ ਪ੍ਰਸ਼ਾਦ ਪਾਣੀ ਉਪਰੰਤ ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਆਪ ਜੀ ਨੇ ਰਣਜੀਤ ਸਿੰਘ ਬਾਜਵਾ ਸੰਤ ਨਗਰ ਨੂੰ ਪਤਨੀ ਪੁਤਰ ਸਮੇਤ ਦਿੱਲੀ ਬੁਲਵਾਇਆ ਸੀ। ਹੁਣ ਤਕ ਨਰਿੰਦਰ ਸਿੰਘ ਵਲ ਬੇਪਰਵਾਹੀ ਵਰਗਾ ਵਤੀਰਾ ਸੀ। ਉਹ ਬਹੁੜ ਡੋਲੇ ਹੋਏ ਸਨ। ਉਨ੍ਹਾ ਦੀ ਖੇਤੀਬਾੜੀ ਵੀ ਥਿੜਕ ਗਈ ਸੀ। ਇਹਨਾਂ ਵਲ ਧਿਆਨ ਦਿਤਾ ਹੈ।

ਮੇਰਾ ਖਿਆਲ ਹੈ ਕਿ ਸਤਿਗੁਰੂ ਜੀ ਨੇ ਸਾਰੇ ਪਰਵਾਰ ਨੂੰ ਬੁਲਾਕੇ ਉਨ੍ਹਾਂ ਨੂੰ ਸ਼ਕਤੀ ਪਰਦਾਨ ਤਾਂ ਕੀਤੀ ਹੀ ਹੋਵੇਗੀ ਪਰ ਨਰਿੰਦਰ ਸਿੰਘ ਦੀ ਜੁਆਨ ਹੋ ਰਹੀ ਪੁਤਰੀ ਬਾਰੇ ਵੀ ਕੁਛ ਜਾਣਕਾਰੀ ਲਈ ਹੋਵੇਗੀ, ਕਿਸੇ ਮੁਨਾਸਬ ਥਾਂ ਉਸਦਾ ਘਰ ਬਾਰ ਬਣਾ ਕੇ ਬਾਜਵਿਆਂ ਨੂੰ ਨਿਸਚਿੰਤ ਕਰਨਾ ਹੋਵੇਗਾ।

—ਸਮੂਹਿਕ ਨਿਤਨੇਮ ਅਤੇ ਕੀਰਤਨ ਸੁਣਨ-ਕਰਨ ਪਿਛੋਂ ਸਤਿਗੁਰੂ ਜੀ ਆਪਣੇ ਇਕ ਨੰਬਰ ਕਮਰੇ ਵਿਚ ਆਏ। ਜਿਥੇ ਆਰਾਮ ਦੀ ਮੁੱਦਰਾ ਵਿਚ ਦਸਮ ਗ੍ਰੰਥ ਦੀ ਸੈਂਚੀ ਤੋਂ ਪਾਠ ਕਰਨਾ ਹੋਵੇਗਾ। ਲਾਂਗਰੀ ਬਲਦੇਵ ਸਿੰਘ ਤੋਂ ਸੈਂਚੀ ਮੰਗਵਾਈ। ਏਨੇ ਵਿਚ ਮੇਰੇ ਨਾਲ ਬੈਠੇ ਜਗਦੀਸ਼ ਸਿੰਘ "ਵਰਿਆਮ" ਨੂੰ 'ਫ੍ਰੀ ਪ੍ਰੈਸ ਜਨਰਲ' ਦੀ ਕੱਟਿੰਗ ਪੜ੍ਹਵਾਨ ਦਾ ਅਵਸਰ ਮਿਲ ਗਿਆ। ਸਤਿਗੁਰਾਂ ਬਚਨ ਕੀਤਾ : (ਸ, ਸੁਰਿੰਦਰ ਸਿੰਘ, ਸਿੰਘ ਬੰਧੂ ਨੇ) ਬੜੀ ਦਲੇਰੀ ਨਾਲ ਲਿਖਿਆ ਸੂ ! ਅਤੇ ਫਿਰ ਆਪ ਦਸਮ ਗ੍ਰੰਥ ਦੀ ਸੈਂਚੀ ਵਿਚ ਰਮਣ ਲਗੇ।

### 7 ਵਾਂ ਸੰਗੀਤ ਸਮੇਲਨ

6.00 ਵਜੇ ਅਸੀਂ 'ਮਰਾਠਵਾੜਾ ਸਾਂਸਕ੍ਰਿਤਕ ਮੰਡਪ' ਅਰਥਾਤ ਆਪਣੇ ਸੰਗੀਤ-ਸਭਾ-ਸਥਾਨ ਵਲ ਪਹੁੰਚੇ। ਅਜੇ ਮੰਚ ਦੀ ਤਿਆਰੀ ਚਲ ਰਹੀ ਸੀ ਕਿ ਪਬਲਿਕ 6.30 ਸਾਮ ਤੋਂ ਮੰਡਪ ਵਿਚ ਆਕੇ ਬੈਠਣਾ ਸ਼ੁਰੂ ਹੋ ਗਈ। ਇਹ ਮਰਾਠ ਵਾੜੀਆਂ ਦੇ ਸੰਗੀਤ ਪ੍ਰਤੀ ਸੌਕ ਦਾ ਲਖਾਇਕ ਸੀ। ਬੜਾ ਵਧੀਆ ਮੰਡਪ, ਜਿਸ ਦੇ ਸ਼ਾਮਿਆਨੇ ਰੰਗਦਾਰ ਪੱਟੀਆਂ ਨਾਲ ਦੂਰ ਦੂਰ ਤਕ ਜਾਂਦੇ, ਧਰਤੀ ਤੇ ਵਿਛੀਆਂ ਦਰੀਆਂ ਉਪਰ ਗ਼ਲੀਚੇ ! ਉਪਰ ਚਿਟੀਆਂ ਚੱਦਰਾਂ, ਮੰਚ ਨੇੜੇ ਬੈਠਣ ਵਾਲੀਆਂ ਖਾਸ ਹਸਤੀਆਂ ਲਈ, ਦਰਜਨਾਂ ਢੋਹ ਲਾਣੇ ਸਰਹਾਣੇ, ਹੇਠ ਗਦੇਲੇ। ਪ੍ਰਮੁਖ ਸ਼ਹਿਰੀ ਪਰਵਾਰ ਵੀ ਸਮਿਓਂ ਪਹਿਲਾਂ ਆਕੇ ਉਦਘਾਟਨ ਦੀ ਉਡੀਕ ਕਰਨ ਲਗੇ। ਸਾਰਾ ਮੰਡਪ 7 ਵਜੇ ਰਾਤ ਤਕ ਭਰਪੂਰ ਹੋ ਗਿਆ।

### ਉਦਘਾਟਨ ਅਰਥਾਤ ਸੁਭ-ਆਰੰਭ

ਸ੍ਰੀ ਸਤਿਗੁਰੂ ਜੀ 7 ਵਜੇ, ਕਮਿਸ਼ਨਰ ਸ੍ਰੀ ਪਦਮ ਨਾਭਨ ਅਤੇ ਹੋਰ ਸੇਵਕਾਂ, ਸਜਣਾਂ, ਸਹਿਯੋਗੀਆਂ ਨਾਲ ਮੰਚ ਤੇ ਆ ਵਿਰਾਜੇ। ਸ. ਜਗਦੀਸ਼ ਸਿੰਘ 'ਵਰਿਆਮ' ਨੇ, ਹੁਕਮ ਅਨੁਸਾਰ, ਮੰਚ ਸਕੱਤਰੀ ਦੀ ਸੇਵਾ ਸੰਭਾਲ ਲਈ। ਅਤੇ ਅੱਧਾ ਘੰਟਾ ਲੇਟ

ਹੋਣ ਦੀ ਖਿਮਾ ਮੰਗਦਿਆਂ, ਹਿੰਦੀ ਸ਼ਬਦਾਵਲੀ ਵਿਚ ਨਾਮਧਾਰੀ ਤਹਿਰੀਕ ਦੀ ਜਾਣਕਾਰੀ ਦਿੰਦਿਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਪ੍ਰਤੀ ਪ੍ਰਤੀਬੱਧਤਾ ਦੱਸਦਿਆਂ, ਸਾਰੇ ਮਸਲੇ ਦੀ ਵਧੀਆ ਢੰਗ ਨਾਲ ਜਾਣਕਾਰੀ ਦਿਤੀ। ਤੇ ਨਾਲ ਹੀ ਠੇਕੇਦਾਰ ਹਰਭਜਨ ਸਿੰਘ ਹੁਰਾਂ ਨੂੰ ਮੁਖ ਆਯੋਜਕ ਦੇ ਨਾਤੇ ਚੰਦ ਸ਼ਬਦ ਕਹਿਣ ਦੀ ਬਿਨੈ ਕੀਤੀ।

ਠੇਕੇਦਾਰ ਹਰਭਜਨ ਸਿੰਘ ਹੁਰਾਂ ਬੜੀ ਸੁੰਦਰ ਹਿੰਦੀ ਬੋਲਦਿਆਂ ਸੰਖੇਪ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਸੰਗੀਤ ਸਮੇਲਨ ਕਰਨ ਦੀ ਆਗਿਆ ਅਤੇ ਸਮੇਂ ਸਿਰ ਔਰੰਗਾਬਾਦ ਪਧਾਰਨ ਬਾਰੇ ਕ੍ਰਿਤਗਤਾ ਪਰਗਟ ਕਰਦਿਆਂ ਸਮੂਹ ਆਏ ਸੱਜਣਾਂ ਦਾ ਧਨਵਾਦ ਕੀਤਾ ਅਤੇ ਸਨੱਮਰ ਬੇਨਤੀ ਕੀਤੀ। ਕਮਿਸ਼ਨਰ ਸਾਹਿਬ ਸ੍ਰੀ ਐਸ. ਪਦਮ ਨਾਭਨ ਨੂੰ ਕਿ ਉਹ ਸਤਿਗੁਰੂ ਪ੍ਰਤਾਪ ਸਿੰਘ ਸਤਵੇਂ ਸ਼ਾਸਤਰੀ ਸੰਗੀਤ ਸੰਮੇਲਨ ਦਾ ਦਾ ਵਿਧੀਵਤ ਉਦਘਾਟਨ ਕਰਨ।

ਉੱਚੇ ਲੰਮੇ, ਗੋਰੇ ਨਛੋਹ ਅਤੇ ਨੌਜਵਾਨ (31-32) I.A.S. ਸ੍ਰੀ ਪਦਮ ਨਾਭਨ ਨੇ ਪਹਿਲਾਂ ਮਰਾਠੀ ਵਿਚ, ਫਿਰ ਸ਼ੁਧ ਹਿੰਦੀ ਵਿਚ ਬਹੁਤ ਪ੍ਰਭਾਵਸ਼ਾਲੀ ਸ਼ਬਦ ਆਖੇ, ਉਨ੍ਹਾਂ ਮਹਾਨ ਪ੍ਰਤਿਭਾਸ਼ਾਲੀ, ਮਰਾਠਾ ਧਰਤੀ ਦੇ ਕਲਾਕਾਰਾਂ ਦਾ ਜ਼ਿਕਰ ਕੀਤਾ, ਸ੍ਰੀ ਸਤਿਗੁਰੂ ਜੀ ਪ੍ਰਤੀ ਹਾਰਦਿਕ ਕ੍ਰਿਤਗਤਾ ਪ੍ਰਗਟ ਕੀਤੀ, ਜਿਨ੍ਹਾਂ ਨੇ ਅਜੋਕੇ ਸਰਵੋਚ ਕਲਾਕਾਰਾਂ ਨੂੰ ਉਸਦੇ ਸ਼ਹਿਰੀਆਂ ਨੂੰ ਸ਼ਾਸਤਰੀ ਸੰਗੀਤ ਦਾ ਅਨੰਦ ਦੇਣ ਲਈ ਮੰਚ ਬਖਸ਼ ਦਿਤਾ ਹੈ। ਅਤੇ ਛੇ ਦਿਨਾਂ ਵਾਸਤੇ ਰਸਿਕ ਜਨਾਂ ਲਈ ਸੁਖ, ਸੁਆਦ ਅਤੇ ਰੂਹ ਦੀ ਤ੍ਰਿਪਤੀ ਹਿਤ ਗੰਗਾ ਸਾਡੇ ਪਾਸ ਹੀ ਲੈ ਆਂਦੀ ਹੈ। ਸ੍ਰੀ ਪਦਮ ਨਾਭਨ ਨੇ ਮਰਾਠੀ ਵਿਚ ਨਾਮਧਾਰੀਆਂ ਦੇ ਦੇਸ਼ ਭਗਤੀ ਭਰੇ ਪਿਛੋਕੜ ਤੇ ਵੀ ਝਾਤ ਪੁਆਈ।

## ਆਸ਼ੀਰਵਾਦ

ਪੂਰੇ 7.30 ਰਾਤੀਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਸੰਮੇਲਨ ਦੀ ਨਿਰਵਿਘਨਤਾ ਹਿਤ ਆਸ਼ੀਰਵਾਦ ਦੇਣ ਵਾਸਤੇ ਮੰਚ ਸਕਤਰ ਨੇ ਸਨੱਮਰ ਬਿਨੈ ਕੀਤੀ।

ਸਤਿਗੁਰੂ ਜੀ ਨੇ ਸ਼ਾਂਤ ਸੁਖਦ ਵਾਤਾਵਰਣ ਅਤੇ ਹੁਣ ਤਕ ਇਕੱਤਰ ਹੋਏ 3000 ਸ਼ਰੋਤਿਆਂ ਦੀ ਹਾਜ਼ਰੀ ਪ੍ਰਤੀ, ਬੜੀ ਸੁਭਾਵਕਤਾ ਅਤੇ ਪ੍ਰਭਾਵਸ਼ਾਲੀ ਹਿੰਦੀ ਵਿਚ ਹਾਰਦਿਕ ਸਨੇਹ ਪ੍ਰਗਟ ਕੀਤਾ ਅਤੇ ਆਸ ਰੱਖੀ ਕਿ ਅਗਲੇ ਛੇ ਦਿਨਾਂ ਵਿਚ ਭਰਪੂਰ ਹਾਜ਼ਰੀ ਮਧੁਰ ਕੰਠ ਗਾਇਕਾਂ ਅਤੇ ਗੁਣੀ ਤੰਤ੍ਰ ਵਾਂਦਕਾਂ ਦੀ ਕਲਾ ਦਾ ਲਾਹਾ ਪ੍ਰਾਪਤ ਕਰੇ ਗੀ।

## ਸੰਮੇਲਨ ਦਾ ਮੰਗਲਾਚਰਣ

7.45 ਹੋਏ ਤਾਂ ਸੰਗੀਤ-ਮੰਚ ਨਾਮਧਾਰੀ ਕਲਾਕਾਰਾਂ ਨਾਲ ਸਜ ਗਿਆ। ਸਰਬ ਸ੍ਰੀ ਹਰਭਜਨ ਸਿੰਘ, ਹਜ਼ੂਰ ਸਿੰਘ ਚੰਦੂਹਾਂਸ, ਹਰਬੰਸ ਸਿੰਘ ਘੁੱਲਾ ਗਾਇਕਾਂ ਨੇ ਮਹਾਰਾਜ ਬੀਰ ਸਿੰਘ ਜੀ ਦੀ ਤਬਲਾ ਸੰਗਤ ਨਾਲ, ਮੰਗਲਾ ਚਰਣ ਰੂਪ ਵਿਚ "ਹਲਤ ਸੁਖ, ਪਲਤ ਸੁਖ, ਨਿਤ ਸੁਖ ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ"

12 ਮਾਤਰਾਂ, ਰਾਗ ਭੀਮ ਪਲਾਸੀ ਵਿਚ ਮਰਦਾਵੀਂ ਭਰਵੀਂ ਆਵਾਜ਼ ਨਾਲ ਗਉਂ ਕੇ ਸਾਰਾ ਵਾਤਾਵਰਣ ਸੰਗੀਤ ਮਈ ਕਰ ਦਿਤਾ। ਇਸ ਧਰਪਦ ਦੇ ਪਹਿਲੇ ਚੱਕਰ ਅਰਥਾਤ ਅਸਥਾਈ ਦੇ ਗਾਉਣ ਦਾ ਹੀ ਏਨਾ ਪ੍ਰਭਾਵ ਪਿਆ ਕਿ ਮੈਂ ਆਪਣੇ ਕੋਲ ਬੈਠੇ ਕਲਾ ਪ੍ਰੇਮੀਆਂ ਤੋਂ 'ਵਾਹਵਾ!' 'ਵਾਹ' 'ਕਿਆ ਬਾਤ ਹੈ' ਪ੍ਰਸੰਸਾਤਮਿਕ ਸ਼ਬਦ ਸੁਣੇ।

## ਸਰੋਦ ਵਾਦਨ ਗੁਰਦੇਵ ਦਾ

ਰਾਤ ਦੋ ਵਜੇ ਤਾਂ ਸੰਗੀਤ ਸੰਮੇਲਨ ਦੀ ਪਹਿਲੀ ਪ੍ਰਸਤੁਤੀ ਪੇਸ਼ ਹੋਈ। ਇਹ ਸੀ ਗੁਰਦੇਵ ਸਿੰਘ ਦਿੱਲੀ ਦਾ ਸਰੋਦ ਵਾਦਨ ਅਤੇ ਉਸਤਾਦ ਅੱਲਾ ਰੱਖਾ ਦੇ ਬੇਟੇ ਉਸਤਾਦ ਜ਼ਾਕਿਰ ਹੁਸੈਨ ਦੇ ਤਬਲੇ ਦੀ ਸੰਗਤ ਦੀ। ਕਲਾਕਾਰਾਂ ਦੇ ਨਾਮ ਐਲਾਨੇ ਜਾਣ ਨਾਲ ਹੀ ਦੋਹਾਂ ਕਲਾਕਾਰਾਂ ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ ਅਤੇ ਸ੍ਰੀ ਹਜ਼ੂਰ ਨੇ ਦੋਹਾਂ ਕਲਾਕਾਰਾਂ ਨੂੰ ਹਸਤ ਕੰਵਲਾ ਨਾਲ ਹਾਰ ਪਹਿਨਾਅ ਆਸ਼ੀਰਵਾਦ ਦਿਤੀ। (ਕੁਮਾਰ ਬੋਸ ਨੇ ਗੁਰਦੇਵ ਸਿੰਘ ਨਾਲ ਤਬਲੇ ਤੇ ਸੰਗਤ ਕਰਨੀ ਸੀ ਪਰ ਉਹ ਕਿਸੇ ਤਰ੍ਹਾਂ ਸਮੇਂ ਸਿਰ ਪਹੁੰਚ ਨਹੀਂ ਸਕਿਆ।)

ਕਲਾਕਾਰ ਮੰਚ ਉਪਰ ਉਪਸਥਿਤ ਹੋਏ। ਗੰਭੀਰ ਸਰੋਤਿਆਂ ਦੀ ਇਹ ਖ਼ੂਬੀ ਹੁੰਦੀ ਹੈ ਕਿ ਮੰਚ ਦੀ ਖਾਮੋਸ਼ੀ ਸਮੇਂ ਵੀ ਉਹ ਪਰਸਪਰ ਗੱਲਾਂ ਕਰਕੇ ਸ਼ੋਰ ਨਹੀਂ ਪੈਦਾ ਕਰਦੇ। ਘੁਸਰ-ਮੁਸਰ ਭਾਵੇਂ ਚਲਦੀ ਹੀ ਰਹੇ।

ਹਮੇਸ਼ਾ ਵਾਂਗ ਮੰਚ ਉਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦਿਲਰੁਬਾ ਵਜਾਂਦੀ ਤਸਵੀਰ ਨ ਰੱਖੀ ਜਾ ਸਕੀ। ਪਿਛਲੇ ਸੰਮੇਲਨ ਸਮੇਂ ਅਸਾਵਧਾਨੀ ਦੁਆਰਾ ਕਿਸੇ ਐਸੇ ਬੰਦੇ ਨੂੰ ਉਹ ਤਸਵੀਰ ਦਿਤੀ ਗਈ ਤੇ ਫਿਰ ਉਹ ਸੰਭਾਲ ਵਿਚ ਨਹੀਂ ਆਈ। ਇਸ ਵਾਰ ਇਕ ਵਧੀਆ ਪੋਰਟਰੇਟ ਸਜਾ ਕੇ ਉਸਦੇ ਹੇਠ ਦਿਲਰੁਬਾ ਰਖਿਆ ਗਿਆ।

ਚੇਤੇ ਰਹੇ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੰਮੇਲਨਾਂ ਸਮੇਂ ਮੰਚ ਉਤੇ ਖੱਬੇ ਕੋਨੇ ਤੇ ਆਸਣ ਹੁੰਦਾ ਹੈ। ਆਪ ਜੀ ਦੇ ਨਾਲ ਕੁਛ ਸਤਿਕਾਰਤ ਸੱਜਣ ਜਾਂ ਸੇਵਕ ਬੈਠੇ ਹੁੰਦੇ ਹਨ। ਇਸ ਵਾਰ ਵੀ ਇਹੋ ਵਿਵਸਥਾ ਸੀ।

ਗੁਰਦੇਵ ਸਿੰਘ ਨੇ ਸਰੋਦ ਉਤੇ ਰਾਗ ਮਾਰਵਾ ਨੂੰ ਆਰਾਧਿਆ। ਅਲਾਪ, ਜੋੜ, ਝਾਲੇ ਦੁਆਰਾ ਰਸ ਸਿਰਜਨਾ ਕੀਤੀ। ਸਰੋਤਿਆਂ ਤਾਲੀਆਂ ਬਜਾ ਕੇ ਕਈ ਵਾਰ ਦਾਦ ਦਿਤੀ। ਇਸ ਵੇਲੇ ਤਕ ਸਰੋਤਾ 50 0 ਹੋ ਗਿਆ। ਸਰੋਤੇ ਪੰਡਾਲ ਦੇ ਕਿਨਾਰਿਆਂ ਤੇ ਖਲੋਣ ਲਈ ਮਜਬੂਰ ਹੋ ਗਏ। ਗੁਰਦੇਵ ਨੇ ਮੈਨੂੰ ਪਹਿਲੀ ਵਾਰ ਆਨੰਦਿਤ ਕੀਤਾ। ਮੇਰੇ ਨੇੜੇ ਬੈਠੇ ਲੋਕ ਭਰਪੂਰ ਪ੍ਰਸੰਸਾ ਕਰ ਰਹੇ ਸਨ। ਦੋਵੇਂ ਕਲਾਕਾਰ ਗੋਰੇ-ਗੋਰੇ, ਜੁਆਨ-ਜੁਆਨ ਅਤੇ ਕਲਾ ਪ੍ਰੋਢ ਸਨ। ਸਟੇਜ ਚਮਕ ਰਿਹਾ ਸੀ।

ਸਤਿਗੁਰੂ ਜੀ ਬਹੁਤ ਪ੍ਰਸੰਨ ਸਨ। ਨਾਮਧਾਰੀ ਸਰੋਦ ਵਾਦਕ ਦਾ ਏਨਾ ਤਕੜਾ ਪ੍ਰਭਾਵ ਵੇਖਕੇ, ਉਹਨਾਂ ਨੂੰ ਖਰਚ-ਖੇਚਲ ਦਾ ਮੁਲ ਮੁੜ ਗਿਆ ਲਗਦਾ ਸੀ। 9.20 ਰਾਤ ਤਕ ਕਲਾਕਾਰਾਂ ਦੀ ਸੁਖਾਵੀਂ ਸੁਚੱਜੀ ਭਿੜੰਤ ਵੀ ਹੋ ਗਈ। ਲੋਕਾਂ ਦੀ ਖੁਸ਼ੀ ਦਾ ਕੋਈ ਪਾਰਾਵਾਰ ਨਹੀਂ ਸੀ! ਜ਼ਾਕਿਰ ਬਾਰੇ ਮੇਰੇ ਪਿਛੇ ਬੈਠੇ ਕਿਸੇ ਨੇ ਕਿਹਾ :

ਢਾਲਿਮ ਨੇ ਅਲਾ ਰੱਖਾ ਭੀ ਪੀਛੇ ਛੋੜ ਦੀਆ ਹੈ। ਕਿਸੇ ਹੋਰ ਨੇ ਦੂਜੇ ਨਾਲ ਗੱਲ ਕੀਤੀ : ਗੁਰੂ ਨੇ ਕਿਆ ਜੋੜੀ ਮਿਲਾਈ ਹੈ।

ਵਾਦਨ ਦੇ ਅੰਤ ਉਤੇ ਆ ਕੇ ਜੋੜੀ ਨੇ ਫਿਰ ਗੁਰੂ ਚਰਨਾਂ ਤੇ ਜਾ ਸਿਰ ਝੁਕਾਇਆ ਅਤੇ ਖੁਸ਼ੀਆਂ ਪ੍ਰਾਪਤ ਕੀਤੀਆਂ। ਗੁਰਦੇਵ ਸਿੰਘ ਦਾ ਸਵੈ ਭਰੋਸਾ ਅੱਜ ਸਿਖਰ ਤੇ ਸੀ।

## ਪੰ: ਬਿਰਜੂ ਮਹਾਰਾਜ ਦਾ ਨ੍ਰਿਤ

ਮਧਿਆਂਤਰ ਪਿਛੋਂ 9.40 ਵਜੇ ਰਾਤੀਂ ਮੰਡਪ ਅਤੇ ਮੰਚ ਪਬਲਿਕ ਵਲੋਂ ਇਕਸਾਰ ਹੋਏ ਪਏ ਸਨ। ਸ਼ਰੋਤੇ ਬੇਥਾਹ ਸਨ। ਸਤਿਗੁਰੂ ਜੀ ਸੇਵਕਾਂ ਸਮੇਤ ਮੰਚ ਉਤੇ ਪਧਾਰੇ ਤਾਂ ਆਸਣ ਤੇ ਬੈਠਦਿਆਂ ਹੀ ਸ਼੍ਰੀ ਬਿਰਜੂ ਮਹਾਰਾਜ, ਕੱਥਕ ਨ੍ਰਿਤ ਦੇ ਬਾਦਸ਼ਾਹ ਅਤੇ ਤਬਲਾ ਵਾਦਨ ਦੇ ਸਰੇਸ਼ਟ ਕਲਾਕਾਰ ਜ਼ਾਕਿਰ ਹੁਸੈਨ ਨੇ ਆਸ਼ੀਰਵਾਦ ਲੈਣ ਲਈ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਪੁਸ਼ਪਹਾਰ ਪਹਿਨਾਅ ਆਸ਼ੀਰਵਾਦ ਦੇ ਦਿਤੀ।

ਪੰ: ਬਿਰਜੂ ਮਹਾਰਾਜ ਪੀਲੀ ਤੇ ਲਾਲ ਕਢਾਈ ਵਾਲੇ ਅੰਗਰਖੇ ਨੂੰ ਪਹਿਨ ਲਾਲ ਪਟਕੇ ਨਾਲ ਲੱਕ ਬੰਨ੍ਹ ਕੇ ਆਏ। ਮੋਟੀਆਂ ਅਤੇ ਸੁਰਮੀਲੀਆਂ ਅੱਖਾਂ, ਕੰਗਣੇ ਪਹਿਨੇ ਬਾਜ਼ੂ, ਭਾਰੀ ਮੁਖ ਮੰਡਲ, ਕਾਲੇ ਤੇ ਕਟੇ ਹੋਏ ਕੇਸ, ਤੇੜ ਪਜਾਮਾ ਅਤੇ ਗਿੱਟਿਆਂ ਤੇ ਘੁੰਘਰੂਆਂ ਦੇ ਪਟੇ।

ਹਰੀ ਸ਼ੰਕਰ ਦੇ ਗਾਇਨ ਦੀ 'ਜੈ ਜਗਦੀਸ਼ ਹਰੇ' ਮਿੱਠੀ ਅਤੇ ਭਾਰੀ ਆਵਾਜ਼ ਉਠੀ ਤੇ ਨ੍ਰਿਤਕਾਰ ਬਿਰਜੂ ਠੁਮ ਠੁਮ ਕਰਦਾ ਮੰਚ ਤੇ ਆ ਮਾਈਕ ਪਕੜ ਕੇ ਖਲੋ ਗਿਆ। ਪਹਿਲਾਂ ਘਰੋਗੀ ਜਾਣਕਾਰੀ ਫਿਰ ਨ੍ਰਿਤ ਦਾ ਕਮਾਲ। ਕਹਿਬੇ ਕਉ ਸੋਭਾ ਨਹੀਂ ਦੇਖਾ ਹੀ ਪਰਵਾਨ।

ਜਿਥੇ ਲੈਅਕਾਰੀ ਦਾ ਕੋਈ ਮਾਅਰਕਾ ਪੰ: ਬਿਰਜੂ ਪੇਸ਼ ਕਰਦੇ, ਸਤਿਗੁਰੂ ਗਣਿਤ ਦੁਆਰਾ ਉਸਦੀ ਸ਼ੁਧੀ ਮਾਪਦੇ, 'ਦੋਬਾਰਾ' ਕਹਿਕੇ ਪਹਿਲਾ ਨ੍ਰਿਤ ਟੁਕੜਾ ਫਿਰ ਸੁਣਦੇ-ਵੇਖਦੇ। ਸ਼੍ਰੀ ਬਿਰਜੂ ਮਹਾਰਾਜ ਵਿਵਧ ਭਾਂਤ ਦੇ ਨ੍ਰਿਤ ਟੁਕੜੇ ਪੇਸ਼ ਕਰਕੇ, ਥੋੜਾ-ਥੋੜਾ ਦਿਲਚਸਪ ਬੋਲ ਕੇ, ਲੋਕਾਂ ਦਾ ਮਨ ਹਰ ਰਹੇ ਸਨ। 'ਆਮਦ' "ਪੈਰ ਸੇ ਲੜੀ' ਆਦਿ ਮੂੰਹੋਂ ਬੋਲੇ ਸ਼ਬਦਾਂ ਦਾ ਪੈਰਾਂ ਦੁਆਰਾ ਪ੍ਰਗਟਾਵਾ। ਕਲਾਕਾਰ ਨੂੰ ਜਦ ਉਹਦੇ ਪੈਰਾਂ ਦੀ ਦਾਦ ਮਿਲਦੀ ਹੈ ਤਾਂ ਉਹ ਹੋਰ ਵੀ ਭਾਵ ਵਿਭੋਰ ਹੋ ਘੁੰਘਰੂ ਛਣਕਾਂਦਾ, ਪਦ ਚਾਪ ਤੇਜ਼ ਕਰਕੇ "ਵਾਹਵਾ!" ਅਰਜਿਤ ਕਰਦਾ ਹੈ।

ਅਜ ਤਾਂ ਤਬਲਾ ਵਾਦਕ ਯੁਵਕ ਜ਼ਾਕਿਰ ਹੁਸੈਨ ਦਾ ਜੋਬਨ ਵੀ ਸਿਖਰ ਤੇ ਹੈ। ਉਂਗਲਾਂ, ਪੱਟੇ ਅਤੇ ਤਲੀ ਦੁਆਰਾ ਧਾਮੇ ਦੀ ਗੁਦਗੁਦਾਹਟ ਹੁੰਦਿਆਂ ਹੀ ਆਹਾ! ਵਾਹਵਾ!! ਆਦਿ ਸ਼ਬਦ ਸਰੋਤਿਆਂ ਵਲੋਂ ਮਿਲਦੇ ਰਹਿੰਦੇ ਹਨ। ਦਰਸ਼ਕਾਂ ਦੇ ਮੁਖੜੇ ਅਤੇ ਅੱਖਾਂ ਬਿਰਜੂ ਮਹਾਰਾਜ ਦੀ ਚਰਨ ਚਾਪ ਵਲ ਆਕਰਸ਼ਤ ਹੋਏ, ਜਹਾਨ ਭੁਲੀ ਬੈਠੇ ਸਨ, ਲੈਅ-ਤਾਰ ਦਾ ਇਕ ਮੰਡਲ ਜਿਹਾ ਛਾ ਗਿਆ ਹੈ ਤੇ ਘੁੰਘਰੂਆਂ ਦੀ ਛਣਕਾਰ ਤੇ ਪੈਰਾਂ ਦੀ ਥਿਪ ਥਿਪ-ਥੁਪ ਥੁਪ ਜਿਵੇਂ ਗੱਲਾਂ ਕਰਦੀ ਹੈ।

ਗੋਪੀਆਂ ਦੇ ਵਖ-ਵਖ ਹਾਵ ਭਾਵ, ਕ੍ਰਿਸ਼ਨ ਦੀ ਮੱਖਣ ਚੋਰੀ ਅਤੇ ਅੰਕ ਗਣਿਤ

ਨਾਲ ਨ੍ਰਿਤ ਦੇ ਕਲਾ ਪੂਰਣ ਟੋਟੇ ਵੇਖਦਿਆਂ ਰਾਤ ਦੇ 12 ਵਜ ਗਏ ।

ਨ੍ਰਿਤ ਸਮਾਪਤੀ ਪਿਛੋਂ, ਸਤਿਗੁਰੂ ਜੀ ਨੇ, ਦਰਸ਼ਕਾਂ ਸ਼ਰੋਤਿਆਂ ਨੂੰ ਦੋ ਮਿੰਟ ਸੰਬੋਧਨ ਕੀਤਾ : ਮਿਲਵਰਤਣ ਲਈ ਧੰਨਵਾਦ ! ਬਿਰਜੂ ਮਹਾਰਾਜ ਦੀ ਨਵੀਂ ਨਾਚ ਰਚਨਾ ਦੀ ਤਾਰੀਫ਼ ।

ਸਮਾਪਤੀ ਤੇ ਬਿਰਜੂ ਮਹਾਰਾਜ ਨੇ ਸਤਿਗੁਰੂ ਜੀ ਨੂੰ ਬੰਦਨਾ ਕੀਤੀ । ਸਤਿਗੁਰੂ ਜੀ ਨੇ ਮੁਕਤ ਕੰਠ ਕਲਾਕਾਰ ਦੀ ਪ੍ਰਸੰਸਾ ਕੀਤੀ । ਜ਼ਾਕਿਰ ਵੀ ਨਮਸਕਾਰ ਕਰ ਕੋਲ ਆ ਬੈਠਾ, ਭਲਾ ਇਸਦੇ ਫ਼ਨ ਦੀ ਤਾਰੀਫ਼ ਕਿਵੇਂ ਨ ਹੁੰਦੀ !

## ਜੁੱਤੀਆਂ ਬੂਟ ਕਿੱਥੇ ?

ਸਿਆਣੇ ਸਰੋਤੇ ਘਰੋ ਘਰੀ ਜਾਣ ਲਈ ਉਠੇ । ਸ਼ਹਿਰੀਆਂ ਦਾ, ਏਨੇ ਹਜੂਮ ਸੋਹੇਂ, ਜੁੱਤੀਆਂ ਬੂਟ ਰੱਖਣ ਦਾ ਪ੍ਰਬੰਧ ਢਿੱਲਾ ਪੈ ਗਿਆ । ਹੋਰ ਤੇ ਹੋਰ ਸ੍ਰੀ ਕਮਿਸ਼ਨਰ ਸਾਹਿਬ ਦੇ ਪਰਵਾਰ ਤੇ ਐਸ. ਡੀ. ਐਮ. ਤਕ ਦੇ ਬੂਟ-ਜੋੜੇ ਤਕ ਰੁਲ ਗਏ, ਜਤਨ ਦੇ ਬਾਵਜੂਦ ਨ ਮਿਲ ਸਕੇ !

ਸ੍ਰੀ ਸਤਿਗੁਰੂ ਜੀ ਨੂੰ ਕਲਾਕਾਰ ਅਤੇ ਪ੍ਰਮੁਖ ਸ਼ਹਿਰੀ ਹਾਜ਼ਰ ਹੋਕੇ, ਪਹਿਲੇ ਦਿਨ ਦੇ ਹੀ ਏਨੇ ਜਾਨਦਾਰ ਪ੍ਰੋਗਰਾਮ ਦੀਆਂ ਮੁਬਾਰਕਾਂ ਦੇਣ ਅਤੇ ਪ੍ਰਸੰਨਤਾ ਦੱਸਣ ਲਗੇ ਤੇ ਕਹਿਣ ਲਗੇ ਕਿ ਔਰੰਗਾਬਾਦ ਦੀ ਜ਼ਿੰਦਗੀ ਵਿਚ ਏਨਾ ਵਧੀਆ ਤੇ ਘਣਾ ਦ੍ਰਿਸ਼ ਆਪ ਦੀ ਕਿਰਪਾ ਦੇ ਕਾਰਨ ਹੀ ਵੇਖਣ ਨੂੰ ਮਿਲਿਆ ਹੈ ।

ਸੰਤ ਹਰਭਜਨ ਸਿੰਘ ਠੇਕੇਦਾਰ, ਉਹਦੇ ਭਰਾਵਾਂ ਤੇ ਸਾਥੀਆਂ ਸਹਾਇਕਾਂ ਨੂੰ ਮਾਇਆ ਖਰਚੀ ਸਫਲ ਹੋਈ ਪ੍ਰਤੀਤ ਹੁੰਦੀ ਸੀ ।

ਸ਼ਾਇਦ ਹੀ ਸਤਿਗੁਰੂ ਜੀ ਰਾਤ 1.30 ਵਜੇ ਤਕ ਹੋਟਲ ਨਟਰਾਜ ਵਿਚ ਜਾ ਕੇ ਬਿਰਾਜ ਸਕੇ ਹੋਣ ! ਹੋਟਲ ਨੰਦਨ ਵਨ ਵਾਲਿਆਂ ਨੂੰ ਮਸਾਂ ਕਿਤੇ 3 ਵਜੇ ਨੀਂਦ ਆਈ ।

ਸ. ਸੁਰਿੰਦਰ ਸਿੰਘ, ਸਿੰਘ ਬੰਧੂ ਵਲੋਂ ਅੱਜ ਫ੍ਰੀ ਪ੍ਰੈਸ ਜਨਰਲ ਵਿਚ ਛਪਿਆ ਇਹ ਲੇਖ ਧਿਆਨ ਮੰਗਦਾ ਹੈ :

**FREE PRESS GENERAL**

**14.12.80**

**SURINDER SINGH :**

**I Wonder How many of us recall the onee famous picture of Guru Nanak with Mardana sitting by his side playing the rabab. Yes, the first Guru of the Sikhs was a full fledged musician and the Sikh holy book, the Adi**

Granth is perhaps the only religious book where almost all the hymns are given in ragas.

However, today the popular picture of Guru Nanak is without his musician friend Mardana and perhaps the change is symbolic of the almost complete absence of music in this naturally musical community. The traditional singers Sikh scriptures, the rababis were driven out of the Gurudwaras by the short sighted policy of the narrow minded Sikh leaders and consequently, the Gurdwara, once the home of classical music traditions has seen a pathetic falling of standards in Keertan.

It is in this context that one wishes to extend a hearty welcom to the Shri Guru Pratap Singh Samriti Sangeet Sammelan starting at Aurangabad today. The sammelan marks the culmination of the revival movement ushered in by the Namd! ari sect of the Sikhs.

The story of Guru Beba Ram Singh is too well known to be retold. It was Shri Ram Singh Ji who had started the first revolt against the British in Punjab. So successful was his campaign that on January 18, 1872, the British Government had banished him from India. His followers and family were thereafter kept under close watch. The village Bhaini was almost cut off from the rest of the country as it was Gurudwara Shri Bhaini Saheb that had become the center of the Namdhari activities.

On e wonders if it was the internment at Bhaini Saheb that turned the Namdhari Guru towards music. Music till then was. In any case, vere much a part of the Sikh culture. Guru Pratab Singh was a musical soul. He himself played the Taoes and led his disciples in Keertan singing. A great connoisseur and patron, he became a focal point of musicians of Punjab.

It was in the all prevailing musical atmosphere that the present Guru of the Namdharis, Satguru Jagjit Singh

grew up into a saint musician. He plays the Dilruba with consummate skill and is a veritable store-house of the traditional Sikh raga music. An inspired singer, he sings in the time honoured dhrupad style—the style of the Sikh Gurus. As an expert of kaya. I have heard high praise for him from great Pakhavajis like Swami Pagaldas. His younger brother Maharaj Bir Singh is an expert Pakhavaj player.

The undeniable qualities of Satguru Jagjit Singh and Maharaj Bir Singh apart, it is for another reason that the present Namdhari Guru will be remembered in the history of Punjab music. The music academy at Bhaini Saheb is imparting music training to many an aspiring musician or Keertankar and the Guru also encourages his promising disciples to learn music from acknowledged musicians.

Today, young Namdhari enthusiasts are learning music from such stalwarts as Ustad Vilayat Khan, Pandit Samta Prasad, Ustad Amjad Ali Khan, Pandit Ram Narain and Pandit Shiv Kumar Sharma. The Guru supports all of them financially and morally.

However, music is a performing art. One of the tragedies of the Punjabis has been that although they have produced great singers, by and large there has been a woeful dearth of discriminating listenership amongst the Punjabis. We can have a Bade Ghulam Ali Khan or Nazakat Salamt but the Punjabi listener, more so the Sikh listener, has nothing but an unabashed disdain for classical music. And it is here that Satguru Jagjit Singh has shown true vision. It is not enough to create musicians only. Wo must create a lively and enlightened interest in music amongst our people.

## 15 ਦਸੰਬਰ 1980, ਸੋਮਵਾਰ
## ਔਰੰਗਾਬਾਦ (ਦੂਜਾ ਦਿਨ)

ਦੇਸੀ ਮਹੀਨੇ ਪੋਹ ਦੀ ਅੱਜ ਸੰਗਰਾਂਦ ਹੈ। ਹੋਟਲ ਨਟਰਾਜ ਵਿਚ ਆਸਾ ਦੀ ਵਾਰ ਦਾ ਕੀਰਤਨ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜਥੇਦਾਰ ਦਲੀਪ ਸਿੰਘ ਦੇ ਸੰਤ ਨਗਰੀਏ ਜਥੇ ਨੇ ਕੀਤਾ। ਜਦੋਂ ਨੂੰ ਮੈਂ ਅਤੇ ਮੰਚ ਸਕੱਤਰ ਜਗਦੀਸ਼ ਸਿੰਘ ਹੋਟਲ ਨਟਰਾਜ ਪਹੁੰਚੇ, ਕੀਰਤਨਕਾਰ ਅਤੇ ਸ਼ਰੋਤੇ ਆਪਣੇ ਆਪਣੇ ਕਮਰਿਆਂ ਵਿਚ ਜਾ ਚੁਕੇ ਸਨ ਜਾਂ ਲੰਗਰ ਵਿਚੋਂ ਕੜਾਹ ਪ੍ਰਸ਼ਾਦ ਛਕਣ ਦੇ ਆਹਰ ਵਿਚ ਸਨ। ਸਤਿਗੁਰੂ ਜੀ ਜਿਥੇ ਵੀ ਹੋਣ ਹਰ ਸੰਗਰਾਂਦ ਨੂੰ ਕੜਾਹ ਪ੍ਰਸ਼ਾਦ ਜ਼ਰੂਰ ਤਿਆਰ ਹੁੰਦਾ ਹੈ। ਅਤੇ ਸਦਾ ਹੀ ਨਾਮਧਾਰੀਆਂ ਦਾ ਕੜਾਹ ਪ੍ਰਸ਼ਾਦ ਦੇਸੀ ਘਿਉ ਨਾਲ ਬਣਦਾ ਹੈ।

ਸਤਿਗੁਰੂ ਜੀ ਆਪਣੇ ਕਮਰੇ ਵਿਚ ਸਨ ਕਿ ਕ੍ਰਿਪਾ ਹੋ ਗਈ। ਸਾਡੇ ਲਈ ਦੁਆਰ ਖੁਲ੍ਹ ਗਏ। ਚਰਨੀਂ ਹੱਥ ਲਾ ਅਸਾਂ ਨਮਸਕਾਰ ਕੀਤੀ। ਇਕ ਮਿੰਟ ਦੇ ਬਚਨ ਬਿਲਾਸ ਉਪਰੰਤ, ਪੰ: ਗੋਪਾਲ ਸਿੰਘ ਜੀ ਦੇ ਬੁਲਾਵੇਂ ਤੇ ਅਸੀਂ ਉਹਨਾਂ ਦੇ ਕਮਰੇ ਵਿਚ ਗਏ। ਅਤੇ ਕੁਛ ਸਮਾਂ ਰਾਤ ਦੇ ਪ੍ਰੋਗਰਾਮ ਦੀ ਸਫਲਤਾ ਉਤੇ ਚਰਚਾ ਹੋਈ।

ਲਾਂਗਰੀ ਬਲਦੇਵ ਸਿੰਘ ਦੁਆਰਾ ਸਤਿਗੁਰ ਜੀ ਦਾ ਸੁਨੇਹਾ ਮਿਲਿਆ ਕਿ ਜਗਦੀਸ਼ ਸਿੰਘ 9 ਵਜੇ ਤੱਕ ਰਾਜਨ-ਸਾਜਨ ਨੂੰ ਏਥੇ ਲੈਕੇ ਆਵੇ। ਜਗਦੀਸ਼ ਸਿੰਘ ਮਸਾਂ 9.20 ਤਕ ਮਿਸ਼ਰਾ ਬੰਧੂਆਂ ਨੂੰ ਲੈ ਕੇ ਪਹੁੰਚਿਆ।

ਓਧਰ, 'ਮਰਾਠਵਾੜਾ' ਅਤੇ 'ਅਜਿੰਠਾ' ਦੋਨਾਂ ਦੈਨਿਕ ਪੱਤਰਾਂ ਨੇ ਪਹਿਲੇ ਸਫੇ ਤੇ ਸਤਿਗੁਰੂ ਪ੍ਰਤਾਪ ਸਿੰਘ 7ਵੇਂ ਸ਼ਾਸਤਰੀ ਸੰਗੀਤ ਸੰਮੇਲਨ ਦੀ ਕਲ ਵਾਲੀ ਕਾਰਵਾਈ ਦੀ ਸੁੰਦਰ ਸ਼ਬਦਾਂ ਵਿਚ ਖੁਲ੍ਹੇ ਮਨ ਪ੍ਰਸੰਸਾ ਕੀਤੀ।

### ਨਿਜੀ ਸੰਗੀਤ ਸਭਾ

ਮੈਂ ਅਤੇ ਗੁਰਦੇਵ ਸਿੰਘ 9.45 ਸਵੇਰੇ ਨਟਰਾਜ ਪੁੱਜੇ ਤਾਂ ਡਾਈਨਿੰਗ ਹਾਲ ਵਿਚ ਸਤਿਗੁਰੂ ਜੀ, ਅਵਤਾਰ ਸਿੰਘ ਦੀ ਤਬਲਾ ਸੰਗਤ ਲੈਕੇ, ਤਰਬਕਾਰੀ ਕਰ ਰਹੇ ਸਨ। ਅਤੇ ਪਿਆਰੇ ਸ਼ਾਗਿਰਦ ਬਲਜੀਤ ਸਿੰਘ ਨੂੰ ਤਰਬਕਾਰੀ ਵਿਚ ਸਾਥ ਕਰਨਾ ਸਿਖਾ ਰਹੇ ਸਨ, ਜਿਵੇਂ ਰਾਜ ਹੰਸ ਆਪਣੇ ਬੱਚਿਆਂ ਨੂੰ ਤਾਲਾਬ ਜਲ ਵਿਚ ਛੋਟੀਆਂ-ਛੋਟੀਆਂ ਤਾਰੀਆਂ ਲੁਆ ਕੇ ਤਰਨਾ ਸਿਖਾ ਰਿਹਾ ਹੁੰਦਾ ਹੈ। ਗੁਰਦੇਵ ਸਿੰਘ ਤੁਰਤ ਜਾਕੇ ਸ੍ਰੀ ਜ਼ਾਕਿਰ ਹੁਸੈਨ ਨੂੰ ਨਾਲ ਲੈ ਆਇਆ ਅਤੇ ਇਹ ਆਨੰਦ ਜਿਸ ਨੂੰ ਸੰਮੇਲਨ ਵਿਚ ਸ਼ਾਮਲ ਹੋਰ ਗੁਣੀ ਜਨ ਵੀ ਮਾਣ ਰਹੇ ਸਨ 11 ਵਜੇ ਤਕ ਜਾਰੀ ਰਿਹਾ।

### ਕੁਛ ਹੋਰ ਨਵੇਂ ਆਏ

ਬੀਤੀ ਰਾਤੀਂ ਹਜ਼ੂਰੀ ਕਾਰ ਚਾਲਕ ਸੰਤ ਗੁਰਮੁਖ ਸਿੰਘ ਠਾਕੁਰ ਉਦੇ ਸਿੰਘ, ਉਨ੍ਹਾਂ ਦਾ ਸਾਥੀ ਇਕ ਹਾਕੀ ਕੋਚ, ਸੰਤ ਗੁਰਮੁਖ ਸਿੰਘ ਲੋਹਾਰਾਂ ਅਤੇ ਅਮਰਜੀਤ ਸਿੰਘ 'ਅੰਬੋ' ਨੂੰ ਦਿੱਲੀਓਂ ਲੈ ਕੇ ਆ ਗਿਆ। ਸਤਿਗੁਰੂ ਜੀ ਦੀ ਨਵੀਂ ਸਫੈਦ ਕਾਰ ਹਜ਼ੂਰੀ

ਸੇਵਾ ਲਈ ਆ ਪਹੁੰਚੀ ।

ਕੱਲ੍ਹ ਬੰਬਈ ਤੋਂ ਸੂਬਾ ਹਵੇਲਾ ਸਿੰਘ ਜੀ, ਸੰਤ ਹਜ਼ੂਰ ਸਿੰਘ ਗੁਲਾਟੀ, ਠੇਕੇਦਾਰ ਬਚਨ ਸਿੰਘ, ਸੰਤ ਦਲੀਪ ਸਿੰਘ, ਸੰਤ ਬਹਾਦਰ ਸਿੰਘ ਆਦਿ ਹੋਰ ਵੀ ਅਨੇਕਾਂ ਸਿੰਘ ਗੁਰੂ ਕੇ ਦਰਸ਼ਨਾਂ ਦਾ ਸੁਖ ਮਾਣਨ ਅਤੇ ਸੰਗੀਤ ਸੰਮੇਲਨ ਸੁਣਨ ਆ ਪਹੁੰਚੇ । ਬੰਬਈਓਂ ਪੰ: ਸ਼ਿਵ ਕੁਮਾਰ ਦਾ ਸ਼ਾਗਿਰਦ ਸ੍ਰੀ ਕਿਰਨਪਾਲ ਸਿੰਘ ਯੂ. ਕੇ. ਵਾਲਾ ਵੀ ਕੱਲ੍ਹ ਦਾ ਹਾਜ਼ਰ ਹੈ ।

ਸ੍ਰੀ ਕਿਰਨਪਾਲ ਸਿੰਘ ਨੇ ਸੰਤੂਰ ਸਿਖਦੇ ਆਪਣੇ ਇਕ ਸਾਥੀ ਸ੍ਰੀ ਹਰਜਿੰਦਰਪਾਲ ਸਿੰਘ ਜੱਬਲਪੁਰ ਬਾਰੇ ਗੱਲ ਕਰਦਿਆਂ ਦਸਿਆ ਕਿ ਉਸਦੀ ਸ਼ਾਦੀ 11.11.80 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੁਸ਼ਿਆਰਪੁਰ ਦੀ ਇਕ ਲੜਕੀ ਨਾਲ ਹੋ ਗਈ ਹੈ । ਇਸ ਕਾਰਨ ਉਹ ਅਜੇ ਨਹੀਂ ਆ ਰਿਹਾ ।

ਸ੍ਰੀ ਸਤਿਗੁਰੂ ਜੀ, ਮਹਾਰਾਜ ਬੀਰ ਸਿੰਘ ਜੀ, ਠਾਕੁਰ ਦਲੀਪ ਸਿੰਘ-ਉਦੈ ਸਿੰਘ ਹੋਰੀਂ ਵਖ-ਵਖ ਕਮਰਿਆਂ ਵਿਚ ਸੇਵਕਾਂ ਨਾਲ ਨਿਵਾਸ ਰਖਦੇ ਹਨ । ਬੇਬੇ ਦਲੀਪ ਕੌਰ ਜੀ ਆਪਣੀ ਵੱਡੀ ਨੂੰਹ ਬੀਬੀ ਗੁਰਮੀਤ ਕੌਰ ਨਾਲ ਵੀ ਨਟਰਾਜ ਵਿਚ ਹੀ ਹਨ । ਸੇਵਕ, ਅੰਗ ਰਖਿਅਕ, ਲਾਂਗਰੀ ਅਤੇ ਹੋਰ ਦਰਸ਼ਕ ਹੋਟਲ ਦੇ ਵਖ-ਵਖ ਕਮਰਿਆਂ ਵਿਚ ਭੋਇੰ ਆਸਣ ਜਾਂ ਮੰਜਿਆਂ ਉਤੇ ਡੇਰੇ ਡਾਲੀ ਬੈਠੇ ਹਨ ।

ਸਤਿਗੁਰੂ ਜਗਜੀਤ ਸਿੰਘ ਜੀ ਅੱਜ ਕੱਲ੍ਹ ਉਸ ਆਯੂ ਵਿਚ ਦਾਖਲ ਹਨ, ਜਿਸ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਸ ਉਮਰ ਤੇ ਪੁਜਿਆਂ ਨਾਮਧਾਰੀਆਂ ਤੇ ਖਾਸਾ ਪ੍ਰਭਾਵ ਰਿਹਾ ਹੈ । ਆਪ ਜੀ ਦੇ ਚੇਹਰੇ ਅਤੇ ਚਾਲ ਢਾਲ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਭੁਲੇਖਾ ਪੈਂਦਾ ਹੈ । ਉਨ੍ਹਾਂ ਜੇਸਾ ਹੀ ਮੁਖ ਮੰਡਲ, ਸੀਤਲਾ ਦਾਗ਼, ਉਨ੍ਹਾਂ ਵਾਂਗ ਹੀ ਦਾਹੜਾ, ਉਨ੍ਹਾਂ ਜਿਹੀਆਂ ਹੀ ਸਰੀਰਕ ਅਦਾਵਾਂ । ਫੋਟੋ ਤਕਿਆਂ ਤਾਂ ਪਹਿਲੀ ਨਜ਼ਰੇ ਹੂ ਬ ਹੂ ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਜਾਪਦੇ ਹਨ । ਪਰ ਪੁੰਨ ਪਰਤਾਪ ? ਇਹਦਾ ਤਾਂ ਕੋਈ ਓਰ ਛੋਰ ਹੀ ਨਹੀਂ ! ਸਭ ਪਾਸੇ ਜੈ ਹੀ ਜੈ !! ਬੇ ਸੁਆਦੇ ਪੱਖ ਵੀ ਜੇ ਕਿਤੇ ਜਾਗਦੇ ਹੋਣ ਤਾਂ ਗਿਆਨੀ ਸਤਿਗੁਰੂ ਉਨ੍ਹਾਂ ਨੂੰ ਮਿਥਦੇ ਹੀ ਨਹੀਂ ।

## ਬੰਬਈ ਵਾਲਿਆਂ ਲਈ

ਦੂਜੀ ਵਾਰ ਦਰਸ਼ਨ, ਨਟਰਾਜ ਵਿਚ, ਸ਼ਾਮੀ ਚਾਰ ਵਜੇ ਹੋਏ । ਆਪ ਆਪਣੇ ਕਮਰੇ ਵਿਚ, ਬਿਸਤਰ ਉਤੇ ਗੋਡਿਆਂ ਤਕ ਕੰਬਲ ਓਢੀ ਪਏ ਸਨ । ਕੋਲ ਬੈਠੇ ਸਨ, ਸੰਤ ਹਰਭਜਨ ਸਿੰਘ ਠੇਕੇਦਾਰ, ਸੰਤ ਤਰਸੇਮ ਸਿੰਘ ਨਿਜੀ ਸਕਤਰ, ਸ੍ਰੀ ਕਿਰਨਪਾਲ ਸਿੰਘ, ਸ੍ਰੀ ਸੁਰਜੀਤ ਸਿੰਘ ਸਾਰੰਗੀ ਵਾਦਕ, ਮੰਡੀ ਦੇ ਸੰਤ ਦਰਸ਼ਨ ਸਿੰਘ, ਜਿਨ੍ਹਾਂ ਦੇ ਦੋ ਬੱਚੇ ਅਰਵਿੰਦਰ ਸਿੰਘ-ਸੁਰਿੰਦਰ ਸਿੰਘ ਪੰ: ਰਾਮ ਨਾਰਾਇਣ ਤੋਂ ਗਾਉਣਾ ਸਿਖ ਰਹੇ ਹਨ । ਬੰਬਈ ਵਿਚਲੇ ਸੰਗੀਤ ਸਿਖਿਆਰਥੀਆਂ ਦੀਆਂ ਮੁਸ਼ਕਲਾਂ ਦਾ ਸਮਾਧਾਨ ਸੋਚਿਆ ਜਾ ਰਿਹਾ ਸੀ ।

ਸਤਿਗੁਰੂ ਜੀ ਨੇ ਬੰਬਈ ਨਾਮਧਾਰੀ ਧਰਮਸਾਲ਼ਾ ਵਿਚ ਇਕ ਹੋਰ ਕਮਰੇ ਦਾ ਵਾਧਾ

ਕਰਨ ਦਾ ਆਦੇਸ਼ ਦਿਤਾ ਤਾਕਿ ਬੱਚਿਆਂ ਨੂੰ ਰਿਆਜ਼ ਵਾਸਤੇ ਮੁਨਾਸਬ ਇਕਾਂਤ ਮਿਲ ਸਕੇ।

ਫਿਰ ਸੁਰਜੀਤ ਸਿੰਘ ਨੇ ਦੋ ਵੇਲੇ ਦੀ ਰੋਟੀ ਲਈ 200/- ਮਹੀਨੇ ਦੇ ਥੋੜੇ ਦਸਕੇ 50/- ਦੀ ਹੋਰ ਮੰਗ ਕੀਤੀ, ਸਾਰਿਆਂ ਲਈ। ਸਤਿਗੁਰੂ ਜੀ ਨੇ ਠੇਕੇਦਾਰ ਹੋਰਾਂ ਨੂੰ ਬਚਨ ਕੀਤਾ ਕਿ ਉਹ ਵੱਡੇ ਤਿੰਨਾਂ—ਹਰਜਿੰਦਰ ਸਿੰਘ, ਕਿਰਨਪਾਲ ਸਿੰਘ, ਸੁਰਜੀਤ ਸਿੰਘ—ਹੁਰਾਂ ਨੂੰ 750/- ਪ੍ਰਤੀ ਮਾਹ ਅਤੇ ਛੋਟੇ ਦੋਹਾਂ—ਅਰਜਿੰਦਰ-ਸੁਰਿੰਦਰ—ਨੂੰ 500/- ਪ੍ਰਤੀ ਮਾਹ ਦਿੰਦੇ ਰਹਿਣ। ਹਰਭਜਨ ਸਿੰਘ ਜੀ ਨੇ ਹੱਥ ਜੋੜ ਕੇ ਗੁਰੂ ਹੁਕਮ ਨੂੰ ਪਰਵਾਨ ਕੀਤਾ। ਇਕ ਕਮਰੇ ਦਾ ਵਾਧਾ ਵੀ ਬੰਬਈ ਵਿਚ ਇਨ੍ਹਾਂ ਹੀ ਕਰਨਾ ਸੀ।

## ਹੋਰ ਵੀ ਜ਼ਰੂਰੀ

ਸ. ਹਰਭਜਨ ਸਿੰਘ ਨੇ ਬੇਨਤੀ ਕੀਤੀ : ਦੀਨ ਦਿਆਲ, ਜੇ ਆਪ ਜੀ ਨੂੰ ਸਮਾਂ ਆਗਿਆ ਦੇਵੇ ਤਾਂ ਔਰੰਗਾਬਾਦ ਦੀਆਂ 10 ਪ੍ਰਮੁਖ ਸੜਕਾਂ ਉਤੇ, ਕਾਰ ਦੁਆਰਾ 8-8 10-10 ਮੀਲ ਸਫਰ ਕਰਕੇ ਵੇਖਿਆ ਜਾਵੇ। ਜਿਸ ਜਗਹ ਤੇ ਵੀ ਆਪ ਜੀ ਮੋਹਰ ਲਾਓ ਓਥੇ ਨਾਮਧਾਰੀ ਧਰਮ ਸਾਲਾ ਵਾਸਤੇ ਜਗਹ ਖਰੀਦ ਲਈ ਜਾਏ। ਸਤਿਗੁਰੂ ਜੀ ਆਗਿਆ ਕੀਤੀ : ਤਰਸੇਮ ਸਿੰਘ ਮਹਾਰਾਜ ਜੀ ਨਾਲ ਮਿਲਕੇ ਟਾਈਮ ਮੁਕਰਰ ਕਰੇ, ਮੈਂ ਤਿਆਰ ਹਾਂ।

ਫੇਰ ਮੈਂ ਬੇਨਤੀ ਕੀਤੀ : ਇਕਨਾਮਿਕਸ ਟਾਈਮਜ਼' ਤੇ 'ਇਲਸਟ੍ਰੇਟਿਡ ਵੀਕਲੀ' ਦੇ ਸੰਗੀਤ ਸਮੀਖਿਅਕ ਸ਼੍ਰੀ ਮੋਹਨ ਨਾਦ ਕਰਨੀ ਆਪ ਜੀ ਦਾ ਦਰਸ਼ਨ ਅਤੇ ਸਾਖਿਆਤਕਾਰ ਕਰਨਾ ਚਾਹੁੰਦੇ ਹਨ, ਵਕਤ ਉਨ੍ਹਾਂ ਨੂੰ ਵੀ ਚਾਹੀਦੈ ! ਸਤਿਗੁਰਾਂ ਫਿਰ ਤਰਸੇਮ ਸਿੰਘ ਦੇ ਜ਼ਿਮੇ ਲਾਇਆ ਕਿ ਉਹ ਸਮਾਂ ਨਿਸਚਿਤ ਕਰੇ। ਅਤੇ ਮੈਨੂੰ (ਪ੍ਰੀਤਮ ਸਿੰਘ ਕਵੀ ਨੂੰ) ਦੱਸੇ। ਬਾਅਦ ਵਿਚ ਤਰਸੇਮ ਸਿੰਘ ਨੇ ਮੈਨੂੰ ਦੱਸਿਆ ਕਿ ਕੱਲ੍ਹ 4.30 ਤੋਂ 5.30 ਤਕ ਮਿਲਿਆ ਜਾ ਸਕਦਾ ਏ।

ਮੈਂ ਦੋਬਾਰਾ ਗੁਰੂ ਚਰਨਾਂ ਵਿਚ ਅਰਜ਼ ਕੀਤੀ, ਕਿ ਗੁਰਦੇਵ ਸਿੰਘ ਨੇ ਰਾਜਨ ਮਿਸ਼ਰਾ ਦੀ ਪ੍ਰੇਰਣਾ ਤੇ, ਤਬਲਾ ਵਾਦਕ ਕੁਮਾਰ ਬੋਸ ਨੂੰ ਮਨਾ ਲਿਆ ਹੈ ਕਿ ਉਹ ਸਭ ਤੋਂ ਪਹਿਲੀ ਆਈਟਮ, 20 ਮਿੰਟ ਲਈ ਸੋਲੋ ਤਬਲਾ ਵਜਾਵੇ। ਸੂਚਨਾ ਹਿਤ ਅਰਜ਼ ਸੀ। ਸਤਿਗੁਰੂ ਜੀ ਨੇ ਸ਼੍ਰੀ ਕੁਮਾਰ ਬੋਸ ਨੂੰ ਸ਼ਾਮੀਂ ਐਨ ਸਮੇਂ ਸਿਰ ਤਿਆਰ ਹੋ ਕੇ ਲਗਣ ਦੀ ਪਰਵਾਨਗੀ ਦਿਤੀ।

ਸ਼੍ਰੀ ਕੁਮਾਰ ਬੋਸ ਨੇ ਬੀਤੇ ਕੱਲ੍ਹ ਗੁਰਦੇਵ ਸਿੰਘ ਦੀ ਸਰੋਦ ਨਾਲ ਤਬਲਾ ਵਾਦਨ ਕਰਨਾ ਸੀ ਪਰ ਉਹ ਰਾਤੀਂ ਬੜਾ ਕੁਵੇਲੇ ਪੁਜਾ। ਕਿਤੇ ਹਾਦਸਾ ਹੋਣੋਂ ਮਸਾਂ ਬਚਿਆ ਸੀ। ਗੁਰਦੇਵ ਸਿੰਘ ਨੇ ਉਸਨੂੰ ਨਾਰਾਜ਼ਗੀ ਪਰਗਟ ਕੀਤੀ ਕਿ ਉਹ ਕੱਲ੍ਹ ਕਿਉਂ ਨਹੀਂ ਵੇਲੇ ਸਿਰ ਪੁੱਜਾ।

## ਸ਼੍ਰੀ ਨਾਥ ਨੇਰਲਕਰ

ਸਿੰਘ ਬੰਧੂਆਂ ਦਾ ਆਉਣਾ ਅੱਜ ਅਨਿਸਚਿਤ ਜੇਹਾ ਹੋ ਗਿਆ। ਇਸ ਲਈ

ਗੁਰਦੇਵ ਸਿੰਘ ਅਤੇ ਮੈਂ ਸ਼੍ਰੀ ਨੇਰਲਕਰ ਨੂੰ ਸਿੰਘ ਬੰਧੂਆਂ ਲਈ ਨਿਸਚਿਤ ਸਮੇਂ ਵਿਚ ਗਾਉਣ ਦਾ ਆਗ੍ਰਹਿ ਕਰਨ ਗਏ। ਪਹਿਲਾਂ ਤਾਂ ਉਨ੍ਹਾਂ ਸਤਿਗੁਰਾਂ ਦੀ ਕ੍ਰਿਪਾ ਦਾ ਬੜਾ ਗੁਣਗਾਨ ਕੀਤਾ ਕਿ ਆਪ ਜੀ ਨੇ ਔਰੰਗਾਬਾਦ ਦੇ ਸ਼ਹਿਰੀਆਂ ਨੂੰ ਦੁਰਲਭ ਸੰਗੀਤ-ਅੰਮ੍ਰਿਤ ਛਕਾਣ ਦੀ ਕ੍ਰਿਪਾ ਕੀਤੀ ਹੈ, ਫਿਰ ਕੱਲ੍ਹ ਦੇ ਪ੍ਰੋਗਰਾਮ ਦੀ ਕਾਮਯਾਬੀ ਦੀ ਪ੍ਰਸੰਨਤਾ ਵਿਅਕਤ ਕੀਤੀ ਅਤੇ ਸਾਡੇ ਆਉਣ ਦਾ ਵੀ ਮੁਲ ਪਾਇਆ, ਸਨਿੱਮਰ ਪਰਵਾਨਗੀ ਦੇ ਦਿਤੀ।

ਫਿਰ ਅਸੀਂ 'ਮਰਾਠਵਾੜਾ' ਅਤੇ 'ਅਜਿੰਠਾ' ਦੋਹਾਂ ਰੋਜ਼ਾਨਾ ਮਰਾਠੀ ਅਖਬਾਰਾਂ ਵਲ ਗਏ। ਉਹਨਾਂ ਦੇ ਪ੍ਰਤੀਨਿਧ ਰਾਤ ਦੀਆਂ ਖਿਚੀਆਂ ਫੋਟੋ ਦੇ, ਫਿਲਮਾਂ ਧੁਆ ਪ੍ਰਿੰਟ ਨਹੀਂ ਕਰਵਾ ਸਕੇ ਤਾਂ ਵੀ ਕਿਸੇ ਤਰ੍ਹਾਂ 'ਮਰਾਠਵਾੜਾ' ਨੇ ਦੋ ਤਸਵੀਰਾਂ ਛਾਪਣ ਲਈ ਜੁਟਾ ਹੀ ਲਈਆਂ!

ਮੈਂ ਸੱਚੇ ਪਾਤਸ਼ਾਹ ਜੀ ਦੇ ਤੀਜੀ ਵਾਰ ਦਰਸ਼ਨ ਪਰਮ ਇਕਾਂਤ ਵਿਚ ਕੀਤੇ ਅਤੇ ਮੇਰੇ ਸੁਝਾਏ ਮੰਗਲਾ ਚਰਣ 'ਬਲਿਹਾਰੀ ਗੁਰ ਆਪਣੇ' ਦਾ ਹਸ਼ਰ ਦੱਸਿਆ।

## ਦੂਜਾ ਸੈਸ਼ਨ ਸੰਗੀਤ ਸਮੇਲਨ ਦਾ

ਗਿਆਨੀ ਜਸਵੰਤ ਸਿੰਘ ਦਿੱਲੀ ਨੇ ਪੰਡਾਲ ਦੇ ਸੈਂਟਰ ਵਿਚ ਬਾਂਸ ਗਡਵਾ ਕੇ ਉਪਰ ਇਕ ਛੱਤ ਬਣਾ ਪਲੈਟ ਫਾਰਮ ਤੇ ਕੈਬਨ ਤਿਆਰ ਕੀਤਾ ਹੋਇਆ ਹੈ ਤਾਕਿ ਸੰਗੀਤ ਪ੍ਰੋਗਰਾਮ ਦੀ ਵੀਡੀਓ ਗ੍ਰਾਫ਼ੀ ਕੀਤੀ ਜਾ ਸਕੇ। ਉਹ ਛੇ ਦਿਨ ਏਸੇ ਥੋੜ ਚਿਰੇ ਕਮਰੇ ਵਿਚ ਬੈਠ ਸੰਗੀਤ ਸੁਣਨ ਤੇ ਵੀਡੀਓ ਫਿਲਮ ਤਿਆਰ ਕਰਨ ਗੇ।

ਕੱਲ੍ਹ ਸਮੇਂ ਸਿਰ ਪ੍ਰੋਗਰਾਮ ਸ਼ੁਰੂ ਕਰਨ ਦੀ ਪਕਿਆਈ ਦੇ ਐਲਾਨ ਕਰਨ ਦੇ ਬਾਵਜੂਦ ਅੱਜ ਫਿਰ ਪੌਣਾ ਘੰਟਾ ਲੇਟ (7.15 ਰਾਤ) ਕਾਰਵਾਈ ਸ਼ੁਰੂ ਹੋਈ। ਪਤਾ ਲਗਾ ਕਿ ਸਿੰਘ ਬੰਧੂ ਬੰਬਈਓਂ ਚਲ ਔਰੰਗਾਬਾਦ ਆ ਚੁਕੇ ਹਨ। ਸਤਿਗੁਰੂ ਜੀ ਉਨ੍ਹਾਂ ਨੂੰ ਪਿਆਰਨ ਸਤਿਕਾਰਨ ਉਨ੍ਹਾਂ ਦੇ ਨਿਵਾਸ ਤੇ ਪਧਾਰੇ।

ਮਹਾਰਾਜ ਜੀ ਪੰਡਾਲ ਵਿਚ ਕੋਈ ਵੀ ਕਾਰਵਾਈ ਚਲਾਣ ਵਲੋਂ ਚੁੱਪ ਵੱਟੀ ਖੜੇ ਹਨ। ਪਬਲਿਕ ਪੰਡਾਲ ਵਿਚ ਭਰਪੂਰ ਹੋਈ ਬੈਠੀ ਹੈ। ਇਸ ਵਕਤ ਗੇਣਵੀ ਹਾਜ਼ਰੀ 4000 ਹੈ। ਲੋਕ ਵਹੀਰਾਂ ਬੱਧੀ ਪੰਡਾਲ ਨੂੰ ਆ ਰਹੇ ਹਨ। ਜਾਪਦਾ ਹੈ ਮਹਾ-ਰਾਸ਼ਟਰੀਅਨ ਸੰਗੀਤ ਕਲਾ ਦੇ ਦਿਲਦਾਦਾ ਅਤੇ ਪਾਰਖੂ ਹਨ।

## ਨਾਮਧਾਰੀ ਸੰਤੂਰ ਵਾਦਕ

ਸਟੇਜ ਸਕਤਰ ਜਗਦੀਸ਼ ਸਿੰਘ ਨੇ 7.15 ਰਾਤੀਂ ਮੰਚ ਉਤੇ ਪੰਡਿਤ ਸ਼ਿਵ ਕੁਮਾਰ ਜਗਤ ਪ੍ਰਸਿਧ ਸੰਤੂਰ ਵਾਦਕ ਦੇ ਨਾਮਧਾਰੀ ਸ਼ਿੱਸ਼ ਸ਼੍ਰੀ ਕਿਰਨਪਾਲ ਸਿੰਘ ਨੂੰ ਸੰਤੂਰ ਵਾਦਨ ਲਈ ਪੇਸ਼ ਕੀਤਾ। ਸ਼੍ਰੀ ਕਿਰਪਾਲ ਨੇ ਸੰਤੂਰ ਸੁਰਾਂ ਰਾਗ ਯਮਨ ਲਈ ਸੁਰ ਕਰਕੇ ਸਾਡੇ ਅੰਮ੍ਰਿਤਸਰ ਤਬਲਾ ਵਾਦਕ ਅਵਤਾਰ ਸਿੰਘ ਦੀ ਸੰਗਤ ਨਾਲ ਮੰਦ, ਵਿਲੰਬਤ ਅਤੇ ਦਰੁਤ ਲੈਆਂ ਵਿਚ ਧੀਮੇ ਸਟ੍ਰੋਕਾਂ ਨਾਲ ਸੰਤੂਰ ਵਜਾਇਆ। ਦੋਹਾਂ ਨਾਮਧਾਰੀਆਂ ਦੇ ਆਪਣੇ ਦਰਸ਼ਨਾਂ ਅਤੇ ਵਜੰਤ ਨਾਲ ਸਰੋਤੇ ਮੋਹ ਲਏ। ਲੰਮੀਆਂ

ਤਾਲੀਆਂ ਨਾਲ ਕਈ ਵਾਰ ਸਤਿਕਾਰੇ ਗਏ ।

ਸਤਿਗੁਰੂ ਜੀ ਬੰਬਈ ਦੇ ਸਿੰਘਾਂ ਵਲੋਂ ਵਿਸ਼ੇਸ਼ ਰੂਪ ਵਿਚ ਤਿਆਰ ਕੀਤੀ ਭੇਟ ਇਕ ਸੁੰਦਰ ਪਾਲਕੀ ਵਿਚ ਬੈਠ ਦਰਸ਼ਨ ਦੇ ਰਹੇ ਸਨ । ਮੰਚ ਉਪਰ ਸ੍ਰੀ ਸਤਿਗੁਰੂ ਜੀ ਦੇ ਗਿਰਦ ਮਹਾਰਾਜ ਬੀਰ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਹਰਭਜਨ ਸਿੰਘ ਠੇਕੇਦਾਰ ਤੋਂ ਇਲਾਵਾ ਕਲਾਕਾਰ ਮਿਸ਼ਰਾ ਬੰਧੂ, ਸ੍ਰੀ ਜ਼ਾਕਿਰ ਹੁਸੈਨ ਅਤੇ ਕਲਾਕਾਰ ਬੱਚੇ ਵੀ ਬੈਠੇ ਹੋਏ ਸਨ । ਅਜਿਹੇ ਮੌਕੇ ਗੁਰਦੇਵ-ਹਰਭਜਨ ਵੀ ਸੱਜੇ ਖੱਬੇ ਦਾ ਸ਼ਿੰਗਾਰ ਹੁੰਦੇ ਹਨ ।

## ਸਿੰਘ ਬੰਧੂ

ਪੂਰੇ 8.15 ਤੇ ਸ. ਤੇਜ ਪਾਲ ਸਿੰਘ-ਸ. ਸੁਰਿੰਦਰ ਸਿੰਘ ਦਿੱਲੀ ਜੁ ਸੰਗੀਤ ਜਗਤ ਵਿਚ "ਸਿੰਘ ਬੰਧੂ" ਕਰਕੇ ਜਾਣੇ ਜਾਂਦੇ ਹਨ, ਨੇ ਗਾਉਣਾ ਆਰੰਭ ਕੀਤਾ । ਹਰ ਕਲਾਕਾਰ ਆਰੰਭ ਤੋਂ ਪਹਿਲੋਂ ਸਤਿਗੁਰੂ ਜੀ ਨੂੰ ਨਮਸਕਾਰ ਕਰਦਾ ਅਤੇ ਆਸ਼ੀਰਵਾਦ ਰੂਪ ਵਿਚ ਸਤਿਗੁਰੂ ਜੀ ਵਲੋਂ ਪੁਸ਼ਪਹਾਰ ਪ੍ਰਾਪਤ ਕਰਦਾ ਹੈ ।

ਸਿੰਘ ਬੰਧੂਆਂ ਸ੍ਰੀ ਕੁਮਾਰ ਬੋਸ ਦੀ ਸੰਗਤ ਲੋਣੀ ਸੀ ਤਬਲੇ ਵਲੋਂ, ਅਤੇ ਉਹ ਪ੍ਰਾਪਤ ਹੋਈ । ਸਿੰਘ ਬੰਧੂਆਂ ਮਾਰੂ ਬਿਹਾਗ ਵਿਚ ਆਲਾਪ ਆਰੰਭਿਆ । ਪਹਿਲਾ ਅੱਧਾ ਘੰਟਾ ਤਾਂ ਠੰਢ ਵਰਤਾਈ ਰਖੀ ਪਰ ਸਰੋਤੇ ਬਾ ਸਬਰ ਸਨ । ਪਰ ਹੌਲੀ ਹੌਲੀ ਗਰਮ ਹੋਏ ਤਾਂ ਸਾਰੇ ਵਾਤਾਵਰਣ ਤੇ ਛਾ ਗਏ : 'ਰਸੀਆ ਹੋ, ਨ ਜਾਓ' ਖੂਬ ਜੰਮਿਆ ।

ਸ. ਤੇਜ ਪਾਲ ਸਿੰਘ ਦੇ ਸਿਰ ਤੇ ਗੂੜ੍ਹੇ ਹਰੇ ਰੰਗ ਦੀ ਪੱਗ, ਸ. ਸੁਰਿੰਦਰ ਸਿੰਘ ਦੇ ਲਾਲ ਰੰਗ ਦੀ । ਦੋਹਾਂ ਬੰਧੂਆਂ ਦੇ ਭਰਵੇਂ ਤੇ ਦਰਮਿਆਨੇ ਕੱਦ ਦੇ ਸਰੀਰ, ਦੋਹਾਂ ਦੇ ਗਲੀਂ ਕਾਢਵੇਂ ਕਲਾਕਾਰੀ ਕੁਰਤੇ । ਕੁਮਾਰ ਬੋਸ ਨੀਲੇ ਰੇਸ਼ਮ ਤੇ ਰੁਪਹਿਰੀ ਟਿਮਕਣਿਆਂ ਵਾਲੇ ਕੁਰਤੇ ਨਾਲ ।

ਪੌਣੇ ਘੰਟੇ ਬਾਅਦ ਜਦੋਂ ਕਲਾਕਾਰਾਂ ਦੇ ਗਲੇ ਦੀ ਮਹਿਮਾ, ਤਾਨਾਂ, ਪਲਟੇ, ਚਮਚਮੇ, ਮੀਂਡਾਂ, ਖਿੱਚਾਂ ਨੇ ਰੰਗ ਬੰਨ੍ਹਿਆ ਤਾਂ ਸਰੋਤਾ-ਮੰਡਲ ਤੇ ਜਿਵੇਂ ਜਾਦੂ ਹੋ ਗਿਆ । ਸਤਿਗੁਰੂ ਜੀ ਭਰਪੂਰ ਪ੍ਰਸੰਨਤਾ ਵਿਚ ਸਨ ।

ਦਰੁਤ ਲੈਅ ਸਮੇਂ ਤਾਂ ਹੋਰ ਵੀ ਪ੍ਰਭਾਵ ਵਧਿਆ । ਇਹਦੇ ਬੋਲ ਸਨ :

ਸਭਨ ਮਨ ਲਾਗੀ,
ਫੂਲ ਰਹੀ ਸਭ ਬਾਗੀ,

ਦਰੁਤ ਵਿਚ ਸਿੰਘ ਬੰਧੂ ਖੂਬ ਖਿੜੇ । ਤਾਨਾਂ ਦਾ ਆਦਾਨ ਪ੍ਰਦਾਨ ਇੰਜ ਹੋ ਰਿਹਾ ਸੀ ਜਿਵੇਂ ਘੋੜ-ਚੜ੍ਹੇ ਪੋਲੋ ਖੇਡ ਰਹੇ ਹੋਣ । ਨਰ ਆਵਾਜ਼ਾਂ ਦਾ ਜੋੜਾ ਹਰ ਸਿਰ ਤੇ ਸਵਾਰ ਸੀ । ਦੋਵੇਂ ਗਾਇਕ ਬਿਦ ਬਿਦ ਕੇ ਸੁਰ ਗੁਲਾਲ ਸਰੋਤਿਆਂ ਵਲ ਚਲਾ ਰਹੇ ਸਨ । ਸ਼ਰੋਤਿਆਂ ਦੀ ਗਿਣਤੀ 5000 ਤਕ ਚਲੀ ਗਈ । ਇਹ ਇਕ ਟਕ ਅਤੇ ਇਕ ਮਨ ਸਿੰਘ ਬੰਧੂਆਂ ਦੇ ਸੁਰ ਕਲੋਲਾਂ ਦਾ ਅਨੰਦ ਲੈ ਰਹੇ ਸਨ । ਇਹ ਅੰਮ੍ਰਿਤ 9.30 ਤਕ ਬਰਸਿਆ ।

## ਸੋਲੋ ਤਬਲਾ ਕੁਮਾਰ ਦਾ

ਉਪ੍ਰੰਤ ਮਹਾਰਾਜ ਬੀਰ ਸਿੰਘ ਜੀ ਦੀ ਅਨਾਊਂਸਮੈਂਟ ਨਾਲ, ਕੇਵਲ 15 ਮਿੰਟ ਲਈ, ਨਵ-ਉਦਿਤ ਕਲਾਕਾਰ ਸ੍ਰੀ ਕੁਮਾਰ ਬੋਸ ਦੀ ਤਬਲੇ ਤੇ ਸੋਲੋ ਆਈਟਮ ਹੋਈ ਅਰਥਾਤ ਇਕ ਬੱਝਵੇਂ ਨਗ਼ਮੇਂ ਨਾਲ ਕੇਵਲ ਤਬਲੇ ਤੇ ਹੀ ਵਿਵਧ ਭਾਂਤ ਬੋਲਾਂ ਦੀ ਕਲਾਕਾਰੀ ਹੋਈ। ਯੁਵਕ ਕਲਾਕਾਰ ਨੇ ਸਭ ਦਾ ਮਨ ਮੋਹ ਲਿਆ। ਗੁੰਨ੍ਹਵਾਂ ਧਾਮਾ ਥਪਥਪਾਂਦਾ, ਪੁੜੇ ਦੀ ਕਿਨਾਰੀ ਨੂੰ ਟਕੋਰਵੀਂ ਗਤੀ ਨਾਲ, ਪੰਚਮ ਸੁਰ ਨੂੰ ਉਠਾਈ ਰਖਦਾ, ਸਭਨਾਂ ਪਾਸੋਂ ਬਾਰ ਬਾਰ ਤਾਲੀਆਂ ਬਟੋਰ ਰਿਹਾ ਸੀ। ਹਰੀ ਸ਼ੰਕਰ (ਕਾਲੇ ਪਹਾੜ) ਦੇ ਇਕਸਾਰ ਨਗ਼ਮੇ ਨਾਲ, ਮੁਸਕਾਨਾਂ ਸੁਟਦਿਆਂ ਕੁਮਾਰ ਬੋਸ ਨੇ ਤਬਲਾ ਵਾਦਨ ਨਾਲ ਐਸਾ ਨਿਹਾਲ ਕੀਤਾ, ਏਨੇ ਨਖ਼ਰੇ ਨਾਲ ਵਿਵਿਧ ਬੋਲ ਵਜਾਏ ਕਿ ਹਰ ਕੋਈ ਸਦਕੇ ਜਾ ਰਿਹਾ ਸੀ। ਹੋਰ ਕੋਈ ਚਾਰਾ ਵੀ ਨਹੀਂ ਸੀ।

ਚੰਦੋਆ ਪਾਲਕੀ ਦੁਆਲੇ ਵਿਛੇ ਗੁਲਾਬਾਂ ਤੇ ਸਫੇਦ ਫੁੱਲਾਂ ਦੀ ਵਟੀਰੀ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਸਫ਼ੈਦ ਅਚਕਨ ਪਹਿਨੀ ਬੈਠੇ ਇੰਜ ਲਗਦੇ ਜਿਵੇਂ ਸਮੁਚੀ ਲੋਕਾਈ ਨੂੰ ਦਰਸ਼ਨ ਅੰਮ੍ਰਿਤਪਾਨ ਕਰਵਾ ਰਹੇ ਹੋਣ।

ਸਤਿਗੁਰੂ ਜੀ ਨੇ ਕਲ ਉਚੇਚਿਆਂ, ਬਨਾਰਸ ਫੋਨ ਕਰਵਾਕੇ ਸੰਸਾਰ ਪ੍ਰਸਿਧੀ ਪ੍ਰਾਪਤ ਕਿਸਨ ਮਹਾਰਾਜ, ਪਿੰਕੀ ਦੇ ਤਬਲਾ ਉਸਤਾਦ ਨੂੰ, ਪੱਕੀ ਕੀਤੀ ਕਿ ਸੁਖਵਿੰਦਰ ਸਿੰਘ ਪਿੰਕੀ ਨੂੰ ਪਹਿਲੀ ਗੱਡੀ ਤੇ ਔਰੰਗਾਬਾਦ ਭੇਜ ਦਿਓ। ਅੱਜ ਉਸਨੂੰ ਮਨਮਾਡ (ਜੰਕਸ਼ਨ) ਸਟੇਸ਼ਨ ਤੋਂ ਕਾਰ ਭੇਜ ਕੇ ਮੰਗਵਾਣ ਦਾ ਵੀ ਪੂਰਾ ਪੂਰਾ ਧਿਆਨ ਰਖਿਆ। ਅਤੇ ਇਕ ਦੋ ਕਲਾਕਾਰ ਗੱਡੀ ਵਿਚ ਭੇਜ ਕੇ ਉਸਦੇ ਦਿਲ ਪਰਚਾਵੇ ਨੂੰ ਵੀ ਨਾ ਭੁੱਲੇ। ਇਸ ਸਮੇਂ ਮੈਂ ਇਸ ਕਿਸ਼ੋਰ ਬਾਲਕੇ ਨੂੰ ਸ੍ਰੀ ਸਤਿਗੁਰੂ ਜੀ ਦੇ ਅਸਲੋਂ ਪਿਛੇ, ਨਾਲ ਕਰਕੇ ਬੈਠਾ ਹੋਇਆ ਵੇਖਦਾ ਹਾਂ।

## ਚੌਰਸੀਆ ਦਾ ਬੰਸਰੀ ਵਾਦਨ

ਪੂਰੇ 10 ਵਜੇ ਮੱਧਿਆਂਤਰ। 10.30 ਤੇ ਰਾਤੀਂ ਮੰਚ ਸਕੱਤਰ ਜਗਦੀਸ਼ ਸਿੰਘ ਨੇ ਸੁੰਦਰ ਸ਼ਬਦਾਵਲੀ ਦੀ ਵਰਤੋਂ ਕਰਦਿਆਂ, ਸ੍ਰੀ ਹਰੀ ਪ੍ਰਸਾਦ ਚੌਰਸੀਆ ਨੂੰ ਮੰਚ ਉਤੇ ਉਪਸਥਿਤ ਹੋਣ ਦੀ ਬੇਨਤੀ ਕੀਤੀ।

ਜੁਆਨ ਜੇਹੇ ਦਿਸਦੇ, ਭਰਵੇਂ ਸਰੀਰ ਵਾਲੇ ਸਲੋਨੇ ਪੰ: ਹਰੀ ਪ੍ਰਸਾਦ ਚੌਰਸੀਆ ਬਾਦਾਮੀ ਰੰਗੇ ਕਾਢਵੇਂ ਕੁਰਤੇ, ਸਫ਼ੈਦ ਧੋਤੀ ਪਹਿਨੀਂ, ਬੰਸਰੀ ਹੱਥ ਫੜੀ, ਸਤਿਗੁਰੂ ਜੀ ਦੇ ਸਾਹਵੇਂ ਖੱਬੀ ਨੁੱਕਰ ਤੋਂ ਪਰਗਟ ਹੋਏ। ਆਕੇ ਸਤਿਗੁਰੂ ਜੀ ਨੂੰ ਮੱਥਾ ਟੇਕਿਆ ਅਤੇ ਮੁਸਕਾਂਦੇ ਫੁੱਲਾਂ ਦਾ ਆਸ਼ੀਰਵਾਦ ਵਜੋਂ ਸ੍ਰੀ ਕਮਲਾਂ ਦੁਆਰਾ ਹਾਰ ਪਹਿਨਿਆ। ਇੰਜ ਹੀ ਗੋਰੇ-ਗੋਰੇ ਜ਼ਾਕਿਰ ਹੁਸੈਨ ਨੇ ਕੀਤਾ, ਅਤੇ ਜੋੜੀ ਮੰਚ ਦਰਮਿਆਨ ਕਲਾਕਾਰਾਂ ਦੇ ਆਸਣ ਤੇ ਬੈਠ ਗਈ।

ਬੰਸਰੀ ਦੀਆਂ ਧੁਨਾਂ ਜਿਵੇਂ ਅਨ੍ਹੇਰੇ ਨੂੰ ਚੀਰ ਕੇ, ਜਿਵੇਂ ਹੌਲੀ ਹੌਲੀ ਸੂਰਜ ਪ੍ਰਕਾਸ਼ ਦਿੰਦਾ ਹੈ ਇੰਜ ਮੰਡਲ ਵਿਚ ਛਾਣ ਲਗੀਆਂ, ਅਤੇ ਸ਼ਰੋਤਾਗਣ ਮੁਗਧ ਹੋਣ ਲਗੇ।

ਚੁਰਸੀਆ ਆਪਣੇ ਹੋਠਾਂ ਵਿਚ ਬੰਸਰੀ ਦਬਾਈ, ਬੰਸਰੀ ਦਿਆਂ ਛੇਕਾਂ ਤੇ ਤਕੜੀਆਂ ਉਂਗਲਾਂ ਨਾਲ, ਕੋਮਲ ਦਾਬਾਂ ਦਿੰਦਿਆਂ ਇੰਜ ਫੂਕਾਂ ਮਾਰ ਰਿਹਾ ਸੀ ਕਿ ਲੋਕਾਂ ਦੀ ਸੁਰਤ ਵਿਰਤ ਉੱਚੀ ਤੋਂ ਉਚੇਰੀ ਹੁੰਦੀ ਚਲੀ ਗਈ। ਇਸਨੇ ਰਾਗ ਦੁਰਗਾ ਦਾ ਆਲਾਪ ਸ਼ੁਰੂ ਕੀਤਾ।

ਜਦੋਂ ਦੁਰਗਾ ਦੀ ਆਰਾਧਨਾ ਹੋ, ਪ੍ਰਗਟ ਹੋ ਗਈ ਤਾਂ ਬੰਸਰੀ ਵਾਦਕ ਸਰੋਂ ਦੀ ਗੰਦਲ ਵਰਗੇ ਲਵੇ ਜ਼ਾਕਿਰ ਹੁਸੈਨ ਦੀ ਤਬਲਾ ਸੰਗਤ ਲੈਣ ਲਗਾ। ਜ਼ਾਕਿਰ ਆਪਣੇ ਗੋਰ ਵਰਣ ਨੂੰ ਖੂਬਸੂਰਤ ਅਦਾਵਾਂ ਨਾਲ ਹੋਰ ਵੀ ਮੋਹਕ ਬਣਾਣ ਲਗਾ। ਪਰ ਅੱਜ ਤਾਂ ਚੌਰਸੀਆ ਵੀ ਏਡੇ ਨਖਰੇ ਨਾਲ, ਜ਼ਾਕਿਰ ਵਲ ਮੂੰਹ ਕਰ, ਸਮ ਤੇ ਆ, ਬੰਸਰੀ ਬੁਲ੍ਹਾਂ ਤੋਂ ਵਖ ਕਰਦਾ ਕਿ ਹਜ਼ਾਰਾਂ ਦਰਸ਼ਕ ਲੰਮੀਆਂ ਤਾਲੀਆਂ ਨਾਲ ਇਨ੍ਹਾਂ ਨੂੰ ਉਤਸਾਹਤ ਕਰਦੇ। ਸੰਗੀਤ ਤਾਂ ਆਪਣੇ ਆਪ ਵਿਚ ਹੀ ਜਾਦੂ ਹੈ ਪਰ ਜੇ ਨਾਲ ਅਦਾਵਾਂ ਦਾ ਅੰਦਾਜ਼ ਵੀ ਜੁੜ ਜਾਵੇ ਤਾਂ ਸਮਝਦਾਰ ਲੋਕ ਕਿਵੇਂ ਚੁਪ ਕੀਤੇ ਰਹਿਣ! ਸੁਰ ਦੀ ਬਾਰੀਕ ਜਿਹੀ ਰੁਮਕ ਅਤੇ ਲੈਅ ਦੀ ਤਾਹ ਤੇ ਤਰਦੀ ਬੰਸਰੀ ਦੀ ਧੁਨ ਅੰਤਸਤਲ ਵਿਚ ਉਤਰਦੀ ਚਲੀ ਜਾਂਦੀ ਹੈ।

ਸਤਿਗੁਰੂ ਜੀ ਤਾਂ ਬੰਸਰੀ ਦੇ ਬਹੁਤ ਹੀ ਗੁਣੀ ਪ੍ਰਗਟਾਵੇ ਨਾਲ ਕਦੇ ਕਦੇ ਆਪਣੇ ਸੀਸ ਨੂੰ ਸਕਾਰਾਤਮਿਕ ਹਿਲਾਂਦੇ, ਨਹੀਂ ਤਾਂ ਸਿੱਧੇ ਲੱਕ ਬੈਠੇ ਰਹਿੰਦੇ। ਸਮਝਦਾਰ ਸਰੋਤਿਆਂ ਦਾ ਇਹ ਇਕੱਠ 11.15 ਤਕ, ਦੁਰਗਾ ਤੋਂ ਪਿਛੋਂ ਹੇਮਵਤੀ ਦੀਆਂ ਸੁਰਾਂ ਨਾਲ ਜਿਵੇਂ 'ਸ਼ਨਾਨ ਕਰਦਾ ਰਿਹਾ।

ਫਿਰ ਆਈ ਵਾਰੀ ਪਹਾੜੀ ਦੀ। ਪਹਾੜੀਆਂ ਵਾਂਗ ਹੀ ਬੰਸਰੀ ਦੁਆਰਾ ਸੁਰਾਂ ਦੀਆਂ ਉਚਾਈਆਂ ਨਿਵਾਈਆਂ ਵਾਤਾਵਰਣ ਵਿਚ ਕਲਾਕਾਰੀ ਦਾ ਕੌਤੂਹਲ ਜਗਾਣ ਲਗੀਆਂ।

## ਮੰਚ ਦੀ ਦ੍ਰਿਸ਼ਾਵਲੀ

ਮੰਚ ਦੀ ਸਥਿਤੀ ਇਸ ਪਰਕਾਰ ਦੀ ਹੈ : ਸਾਹਮਣਾ ਪਰਦਾ ਸਫ਼ੈਦ, ਲਾਲ ਪੱਟੇ ਤੇ ਰੋਮਨ ਅੱਖਰਾਂ ਤੇ ਦੇਵ ਨਾਗਰੀ ਲਿਪੀ ਵਿਚ ਲਿਖਿਆ, "7ਵਾਂ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਔਰੰਗਾਬਾਦ" ਇਸਦੇ ਹੇਠ, ਦਰਮਿਆਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ, ਮੁਸੱਵਰ ਵਰਿਆਮ ਸਿੰਘ ਕ੍ਰਿਤ ਪੋਰਟਰੇਟ (ਰੰਗੀਨ)। ਇਸਦੇ ਸੱਜੇ ਖੱਬੇ ਰੰਗਦਾਰ ਪਿਛੇ ਵਾਲੀ ਚਮਕਦਾਰ ਜਾਲੀ, ਮੰਚ ਦੇ ਸੱਜੇ ਅਤੇ ਖੱਬੇ ਪੀਲੇ ਅਤੇ ਦਰਸ਼ਕਾਂ ਵਲ ਲਾਲ ਪਰਦੇ। ਮੰਚ ਦੇ ਵਿਚਕਾਰ ਕਲਾਕਾਰਾਂ ਲਈ ਆਸਣ, ਖੱਬੀ ਨੁਕਰੇ ਸਤਿਗੁਰੂ ਜੀ ਵਾਸਤੇ ਸਥਾਨ।

## ਗੱਲਾਂ ਨੇੜਤਾ ਦੀਆਂ

ਰਾਤ ਨੂੰ ਅਗਲਾ ਦਿਨ ਚੜ੍ਹ ਗਿਆ 12.18 ਅੱਧੀ ਰਾਤ ਨੂੰ ਬੰਸਰੀ ਵਾਦਨ ਦੀ ਸਮਾਪਤੀ ਹੋਈ। ਸਰਿਗੁਰੂ ਜੀ ਨੇ ਮਾਈਕ ਹੱਥ ਵਿਚ ਲੈ ਚੌਰਸੀਆ ਜੀ ਦੇ ਵਾਦਨ ਦੀ ਬਹੁਤ ਪ੍ਰਸੰਸਾ ਕੀਤੀ, ਤੇ ਸ੍ਰੀ ਚੌਰਸੀਆ ਮੰਚ ਤੋਂ ਉਠ ਸਰਿਗੁਰੂ ਜੀ ਪਾਸ ਆ ਸਨੇਹ-

ਭਰੀ ਬੰਦਨਾ ਕੀਤੀ। ਸਤਿਗੁਰੂ ਜੀ ਪਾਲਕੀ ਤਿਆਗ ਉਠੇ ਤਾਂ ਮੁਸਕਰਾਂਦਾ, ਅਦਬ ਦਰਸਾਂਦਾ ਚੋਰਸੀਆ ਫਿਰ ਸਤਿਗੁਰੂ ਜੀ ਪਾਸ ਆਇਆ। ਸਤਿਗੁਰੂ ਜੀ ਪਰਵਾਰਕ ਕੁਸ਼ਲ ਖੇਮ ਪੁਛੀ। ਹਰੀ ਪ੍ਰਸਾਦ ਜੀ ਕਹਿਣ ਲਗੇ : ਕਭੀ ਹਮਾਰੇ ਯਹਾਂ (ਬੰਬਈ ਵਿਚ) ਸਮੇਂ ਨਿਕਾਲ ਕਰ ਪਧਾਰੋ, ਯਾ ਹਮੇਂ ਵਕਤ ਦੋ। ਆਪ ਸੇ ਸਾਢ, ਪੌਣ, ਸਵਾਈ ਮਾਤ੍ਰਾ ਕਾ ਗਿਆਨ ਹਮ ਭੀ ਹਾਸਲ ਕਰ ਲੇਂ। ਕਹੀਂ ਐਸਾ ਨ ਹੋ ਕਿ ਨਏ ਬੱਚੇ ਹਮੇਂ ਸ਼ਰਮਿੰਦਾ ਕਰੇਂ !

ਸਤਿਗੁਰੂ ਜੀ ਨੇ ਸੁਭਾਵਕ ਨੱਮ੍ਰਤਾ ਵਸ ਕਿਹਾ : ਆਪ ਹੀ ਮੁਝੇ ਇਤਨਾ ਬੜਾ ਸਮਝ ਰਹੇ ਹੈਂ। ਮੈਂ ਤੋ ਅਪਨੇ ਕੋ ਇਤਨਾ ਲੈਅ ਗਿਆਤਾ ਨਹੀਂ ਮਾਨਤਾ। ਹਾਂ, ਜਬ ਭੀ ਸਮੇ ਮਿਲਾ ਮਿਲਨੇ ਕੀ ਕੋਸ਼ਿਸ਼ ਅਵੱਸ਼ਿਅ ਕਰੂੰਗਾ।

ਅਤੇ ਸਤਿਗੁਰੂ ਜੀ ਨੇ ਆਪਣੇ ਸਕੱਤਰ ਨੂੰ ਬੰਬਈ ਗਿਆਂ ਚੋਰਸੀਆ ਜੀ ਨੂੰ ਜਾਕੇ ਮਿਲਣਾ ਨੋਟ ਕਰਵਾਇਆ।

ਸਭਾਪਤੀ ਤੇ ਸਤਿਗੁਰੂ ਜੀ ਦੀ ਇਸ ਕਿਰਪਾ ਦੇ ਸੰਬੰਧ ਵਿਚ ਕਲਾਕਾਰ ਅਤੇ ਸਮਰਿਧ ਤੇ ਸਿਆਣੇ ਸ਼ਹਿਰੀ ਸਤਿਗੁਰੂ ਜੀ ਨੂੰ ਨਮਸਕਾਰ ਕਰ ਪ੍ਰੋਗਰਾਮ ਦੀ ਪ੍ਰਸ਼ੰਸਾ ਜ਼ਰੂਰ ਕਰਦੇ।

ਸਤਿਗੁਰੂ ਜੀ ਮੰਡਪ ਚੋਂ ਮਸਾਂ ਹੀ 1 ਵਜੇ ਰਾਤ ਡੇਰੇ ਪੁੱਜੇ। ਗੱਡੀਓਂ ਉਤਰਦਿਆਂ ਹੀ ਕੁਝ ਕਦਮ ਤੇਜ਼-ਤੇਜ਼ ਚਲੇ। ਇਹੋ ਵਰਜ਼ਸ਼ ਸੀ, ਰੋਜ਼ਾਨਾ 12 ਘੰਟੇ ਤਾਂ ਬੈਠ ਕੇ ਹੀ ਸਤਿਗੁਰੂ ਜੀ ਸੰਗਤ ਜਾਂ ਸੰਗੀਤ ਸ਼ਰੋਤਿਆਂ ਨੂੰ ਦਰਸ਼ਨ ਦਿੰਦੇ ਹਨ। ਬਾਕੀ ਦੇ ਸਮੇਂ ਵਿਚ ਘੱਟੋ-ਘੱਟ 3 ਇਸ਼ਨਾਨ, ਦੋ ਵੇਲੇ ਦਾ ਭੋਜਨ, ਜਲਪਾਨ, ਨਿਜੀ ਨਿਤਨੇਮ ਅਤੇ ਆਰਾਮ ਪਾਉਂਦੇ ਹਨ।

ਰਾਤੀਂ ਦੋ ਕੁ ਮਾਟਾਡੋਰਾਂ ਤੇ ਅਖੰਡ ਪਾਠੀ, ਧੂਪੀਏ, ਪਹਿਰੂ ਅਤੇ ਇਨ੍ਹਾਂ ਦੇ ਲਾਂਗਰੀ ਨੰਦੇੜ ਦਰਸ਼ਨਾਂ ਲਈ ਚਲੇ ਗਏ।

## 16 ਦਸੰਬਰ 1980, ਮੰਗਲਵਾਰ
## ਔਰੰਗਾਬਾਦ ਸੰਗੀਤ ਸੰਮੇਲਨ

ਮੈਂ ਅਤੇ ਜਗਦੀਸ਼ ਸਿੰਘ ਵਰਿਆਮ 7 ਵਜੇ ਸਵੇਰੇ ਹੋਟਲ ਨਟਰਾਜ ਪਹੁੰਚੇ। ਸਤਿਗੁਰੂ ਜੀ ਅਰੇ ਸੰਗਤ ਆਸਾ ਦੀ ਵਾਰ ਦਾ ਭੋਗ ਪਾ ਚੁਕੇ ਸਨ, ਮੈਨੂੰ ਹੁਕਮ ਹੋਇਆ : ਅੱਗੇ ਤੋਂ ਕਲਾਕਾਰਾਂ ਦਾ ਵਕਤ ਨੋਟ ਕਰਨਾ ਹੈ। ਇਹ ਹਮੇਸ਼ਾ ਵੱਧ ਸਮਾਂ ਲਾਕੇ ਦੂਜੇ ਕਲਾਕਾਰ ਦਾ ਸਮਾਂ ਖ਼ਰਾਬ ਕਰਦੇ ਹਨ। ਸਤਿਗੁਰੂ ਜੀ ਨੇ ਕੱਲ੍ਹ ਰਾਤ ਦੀ ਸਮਾਂ ਵਰਤੋਂ ਤਾਲਿਕਾ ਦੀ ਸਲਿੱਪ ਮੈਨੂੰ ਦਿਤੀ।

ਨਾਲ ਹੀ ਬਚਨ ਕੀਤਾ : ਜਿਨ੍ਹਾਂ ਨੇ ਅਜੰਤਾ ਅਲੋਰਾਂ ਦੀਆਂ ਗੁਫ਼ਾਵਾਂ ਵੇਖਣੀਆਂ ਹਨ, ਅੱਜ ਵੇਖ ਆਓ। ਪਰ ਇਹ ਗੱਲ ਪੱਕੀ ਜੇ ਕਿ ਨਿਤਨੇਮ ਨਾਮ ਸਿਮਰਨ ਸਮੇਂ ਜ਼ਰੂਰ ਏਥੇ ਪਹੁੰਚ ਜਾਣਾ।

## ਸੈਰ ਸਪਾਟਾ ਗੁਫਾਵਾਂ ਦਾ

ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ, ਠਾਕੁਰ ਜੀ ਆਦਿ ਸ਼ਾਇਦ ਔਰੰਗਾਬਾਦ ਦੀਆਂ ਸੰਬੰਧਤ ਸੜਕਾਂ ਵੇਖਣ ਗਏ ਜਿਨ੍ਹਾਂ 'ਚੋਂ ਪਸੰਦੀਦਾ ਸੜਕ ਤੇ ਕੁਛ ਜਗਹ ਖਰੀਦਣ ਦਾ ਵਿਚਾਰ ਹੈ। ਸੰਦੇਹ ਨਹੀਂ ਇਸ ਕਾਰਜ ਵਾਸਤੇ ਸ. ਹਰਭਜਨ ਸਿੰਘ ਠੇਕੇਦਾਰ ਦਾ ਹਜ਼ੂਰੀ ਵਿਚ ਰਹਿਣਾ ਜ਼ਰੂਰੀ ਹੈ।

ਅਸੀਂ ਕੋਈ 50 ਜਣੇ ਠੇਕੇਦਾਰ ਜੀ ਦੁਆਰਾ ਪ੍ਰਬੰਧਤ ਅਨੁਬੰਧਤ ਬੱਸਾਂ ਤੇ ਬੈਠ ਕੇ ਔਰੰਗਾਬਾਦ ਦੇ ਨੇੜੇ ਦੇਵਗਿਰੀ ਦੌਲਤਾਬਾਦ ਦਾ ਕਿਲ੍ਹਾ, ਖੁਲਚਾਬਾਦ ਵਿਚ ਔਰੰਗਜ਼ੇਬ ਦੀ ਕਬਰ, ਘ੍ਰਿਸ਼ਨੇਸ਼ਵਰ ਬਾਰ੍ਹਵੇਂ ਜਿਓਤਿਰਲਿੰਗ ਦੇ ਮੰਦਰ, ਅਤੇ ਐਲੋਰਾ ਦੀਆਂ ਹਿੰਦੂ, ਜੈਨ ਅਤੇ ਬੁੱਧ ਗੁਫ਼ਾਵਾਂ ਦਾ ਅਵਿਲੋਕਨ ਕਰਦੇ, ਫਿਰਦੇ ਰਹੇ। ਸਬੱਬ ਨਾਲ ਸਰਕਾਰੀ ਟੂਰਿਸਟ ਬੱਸ ਨਾਲ ਮਿਲੇ ਗਾਈਡ ਮਿ: ਖ਼ਲੀਲ ਨੇ ਬੜੇ ਨਾਟਕੀ ਢੰਗ ਨਾਲ ਸਾਰੀਆਂ ਇਤਿਹਾਸਕ ਥਾਵਾਂ ਦੀ ਜਾਣਕਾਰੀ ਕਰਵਾਈ। ਭਾਰਤ ਦੀ ਪ੍ਰਾਚੀਨ ਸੰਸਕ੍ਰਿਤੀ ਦਾ ਸ੍ਰੋਤ ਇਹ ਗੁਫਾਵਾਂ, ਇਹਨਾਂ ਅੰਦਰ ਬਣੀਆਂ ਕਲਾਤਮਿਕ ਮੂਰਤੀਆਂ ਲਗ ਭਗ ਦੋ ਹਜ਼ਾਰ ਸਾਲ ਪੁਰਾਣੀ ਸਾਡੇ ਲੋਕਾਂ ਦੀ ਕਲਾ ਪਹੁੰਚ ਦਾ ਪਤਾ ਦਿੰਦੀਆਂ ਹਨ।

## ਇੰਟਰਵੀਊ (ਸਾਖਿਆਤਕਾਰ)

ਵੇਲੇ ਸਿਰ ਨਟਰਾਜ ਵਿਚ ਨਿਤਨੇਮ ਹੋ ਗਿਆ। 4.30 ਵਜੇ ਸ੍ਰੀ ਮੋਹਨ ਨਾਦ ਕਰਨੀ ਨੇ ਸਤਿਗੁਰੂ ਜੀ ਦਾ ਇੰਟਰਵੀਊ ਲੈਣਾ ਸੀ। ਸਤਿਗੁਰੂ ਜੀ ਪਾਸ ਮਹਾਰਾਜ ਜੀ, ਠਾਕੁਰ ਜੀ, ਪੰਡਿਤ ਗੋਪਾਲ ਸਿੰਘ ਜੀ, ਤਰਸੇਮ ਸਿੰਘ ਸਕੱਤਰ ਤੇ ਸੰਤ ਪੂਰਬਾ ਆਦਿ ਬੈਠੇ ਸਨ। ਸਤਿਗੁਰੂ ਜੀ 15 ਮਿੰਟ ਦਾ ਸਮਾਂ ਨਾਦ ਕਰਨੀ ਨੂੰ ਦੇ ਕੇ ਅੱਜ ਰਾਤ ਦੇ ਪ੍ਰੋਗਰਾਮ ਨੂੰ ਸਮੇਂ ਸਿਰ ਆਰੰਭ ਕਰਨ ਲਈ ਮੋਰਚੇ ਤੇ ਚਲੇ ਗਏ। ਮਹਾਰਾਜ ਜੀ ਤੇ ਪੰਡਿਤ ਹੋਰਾਂ ਨਾਦ ਕਰਨੀ ਨਾਲ, ਨਾਮਧਾਰੀ ਪੰਥ, ਇਸ ਦੀ ਜੀਵਨ ਚਰਯਾ, ਆਦਿ ਵਿਸ਼ਿਆਂ ਤੇ ਗੱਲ ਬਾਤ ਕੀਤੀ।

## ਤੀਜਾ ਸੈਸ਼ਨ ਸਮੇਂ ਸਿਰ

ਸਤਿਗੁਰੂ ਜੀ ਨੂੰ ਔਰੰਗਾਬਾਦ ਦੇ ਸੰਗੀਤ ਪ੍ਰੇਮੀਆਂ ਦਾ ਫਿਕਰ ਸੀ। ਅੱਜ ਵਕਤ ਦਾ ਕੰਟਰੋਲ ਹਜ਼ੂਰ ਨੇ ਆਪਣੇ ਹੱਥ ਵਿਚ ਰਖਿਆ। ਆਪ ਜੀ ਖ਼ੁਦ ਜਾ ਕੇ ਸ੍ਰੀ ਕੁਮਾਰ ਬੋਸ ਅਤੇ ਮਿਸ਼ਰਾ ਬੰਧੂਆਂ ਨੂੰ ਨਾਲ ਲੈ ਕੇ ਪੂਰੇ 6.30 ਸ਼ਾਮ ਨੂੰ ਮੰਚ ਤੇ ਆ ਬਿਰਾਜੇ। ਸਟੇਜ ਸਕੱਤਰ ਜਗਦੀਸ਼ ਸਿੰਘ ਨੇ ਪੰਦਰਾਂ ਮਿੰਟ ਤਮਹੀਦ ਬੰਨ੍ਹਦਿਆਂ ਲਾ ਦਿੱਤੇ, ਤਦ ਤਕ ਮਿਸ਼ਰਾ ਬੰਧੂ ਰਾਜਨ-ਸਾਜਨ ਗ੍ਰੀਨ ਰੂਮ (ਤਿਆਰੀ ਕਮਰੇ) ਵਿਚ ਤਿਆਰੀ ਕਰਦੇ ਰਹੇ। 6.45 ਸ਼ਾਮੀਂ ਮਿਸ਼ਰਾ ਬੰਧੂ, ਕੁਮਾਰ ਗੰਧਰਵ ਅਤੇ ਸਾਰੰਗੀ-ਵਾਦਕ ਸ੍ਰੀ ਸੁਲਤਾਨ ਖਾਨ, ਸਤਿਗੁਰੂ ਜੀ ਨੂੰ ਮੱਥਾ ਟੇਕ, ਆਸ਼ੀਰਵਾਦ ਰੂਪੀ ਹਾਰ ਗਲੇ ਪੁਆ ਮੰਚ ਤੇ ਬੈਠ ਗਏ। ਪਰ ਏਥੇ ਤਾਨਪੂਰੇ ਸੁਰ ਕਰਦਿਆਂ ਹੀ 15

ਮਿੰਟਾਂ ਦਾ ਕਬਾੜਾ ਹੋ ਗਿਆ। ਏਨੇ ਚਿਰ ਨੂੰ ਸਰੋਤਿਆਂ ਨਾਲ ਪੰਡਾਲ ਵਿਚ ਤਿਲ ਧਰਨ ਨੂੰ ਥਾਂ ਨਾ ਬਚੀ। ਸਪਸ਼ਟ ਸੀ ਕਿ ਸਾਡੀ ਲੇਟ ਲਤੀਫ਼ੀ ਦਾ ਸਰੋਤਿਆਂ ਤੇ ਵੀ ਪ੍ਰਭਾਵ ਪਿਆ। ਪੂਰੇ 7 ਵਜੇ ਸ੍ਰੀ ਰਾਜਨ-ਸਾਜਨ ਦੀਆਂ ਸੁਰਾਂ ਸਰੋਤਿਆਂ ਦੇ ਕੰਨੀਂ ਪਈਆਂ।

## ਮਿਸ਼ਰਾ ਛੰਧੂ

ਗਾਉਣ ਜਾਰੀ ਰਹਿੰਦਿਆਂ ਹੀ ਮੈਨੂੰ ਗੁਰਦੇਵ ਸਿੰਘ ਵਲੋਂ ਸੁਨੇਹਾ ਮਿਲਿਆ ਕਿ ਮੈਂ ਉਸ ਨੂੰ ਬਾਹਰ ਆ ਕੇ ਮਿਲਾਂ। ਗੱਲ ਬਾਤ ਦਾ ਤੱਤ ਇਹ ਸੀ ਕਿ ਰਾਜਨ-ਸਾਜਨ 'ਆਫ਼ ਮੂਡ' (ਬੇਸੁਆਦੀ) ਵਿਚ ਗਉਂ ਰਹੇ ਹਨ ਕਿਉਂਕਿ ਉਨ੍ਹਾਂ ਨੂੰ ਸਵਖਤੇ ਸ਼ਾਮੀਂ ਗਾਉਣ ਲਈ ਜ਼ੋਰ ਦਿੱਤਾ ਗਿਆ ਸੀ।

ਮੈਂ ਵੇਖ ਰਿਹਾ ਸਾਂ, ਪਰਫਾਰਮੈਂਸ (ਪੂਰਤੀ ਕਰਨਾ) ਤਾਂ ਅੱਛੀ ਸੀ ਪਬਲਿਕ ਲਈ ਮੁਗਧਕਰਨੀ ਵੀ ਸੀ ਪਰ ਮੈਨੂੰ ਗਾਇਕਾਂ ਵਿਚ ਪਹਿਲੋਂ ਵਾਲਾ ਰੰਗ ਨਹੀਂ ਸੀ ਜਾਪਦਾ। ਉਹ ਰਸ ਫੁਹਾਰਾਂ ਅੱਜ ਨਹੀਂ ਸਨ ਚਲੀਆਂ ਜੁ ਪਹਿਲਾਂ ਚਲਿਆ ਕਰਦੀਆਂ ਸਨ।

ਰਾਜਨ-ਸਾਜਨ ਨੇ ਅੰਤ ਉਤੇ ਰਾਗ ਕਿਰਮਾਨੀ ਵਿਚ ਗੁਰੂ ਤੇਗ ਬਹਾਦਰ ਜੀ ਦਾ ਸ਼ਬਦ ਪੜ੍ਹਿਆ ਅਤੇ ਪੂਰੇ 8.15 ਤੇ, ਦਿੱਤੇ ਹੋਏ ਸਮੇਂ ਅਨੁਸਾਰ ਸਮਾਪਤੀ ਕਰ ਦਿੱਤੀ। ਮੈਂ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਅੱਜ ਰਾਜਨ-ਸਾਜਨ ਜੰਮ ਕੇ ਨਹੀਂ ਗੰਵੇਂ ! ਸਤਿਗੁਰਾਂ ਬਚਨ ਕੀਤਾ : ਮੈਨੂੰ ਤਾਂ ਬਹੁਤ ਚੰਗੇ ਲਗੇ ਨੇ। ਤੁਹਾਡੇ ਮਨ ਵਿਚ ਹੀ ਕੋਈ ਐਸੀ ਗੱਲ ਹੋਵੇਗੀ ਕਿ ਇਹ ਜਚੇ ਨਹੀਂ। ਉਹਨਾਂ ਵਧੀਆ ਗੱਲ ਇਹ ਕੀਤੀ ਹੈ ਕਿ ਐਨ ਸਮੇਂ ਸਿਰ ਸਮਾਪਤੀ ਕਰ ਦਿੱਤੀ ਹੈ।

ਮੱਧਿਆਂਤਰ ਹੋ ਗਿਆ।

ਦਿੱਲੀਓਂ ਅੱਜ ਕੁਝ ਹੋਰ ਚਿਹਰੇ ਆਏ ਵੀ ਦਿੱਸੇ।

## ਪਿੰਕੀ ਦਾ ਸੋਲੋ

8.45 ਤੇ ਦੋਬਾਰਾ ਪ੍ਰੋਗਰਾਮ ਜਾਰੀ ਹੋਇਆ। ਸ੍ਰੀ ਸਤਿਗੁਰੂ ਜੀ ਮੰਚ ਉਪਰ ਆ ਬਿਰਾਜੇ ਤਾਂ ਮੰਚ ਸਕੱਤਰ ਦੇ ਕਥਨ ਅਨੁਸਾਰ ਸ੍ਰੀ ਸੁਖਵਿੰਦਰ ਸਿੰਘ ਪਿੰਕੀ ਸ਼ਾਗਿਰਦ ਪੰ: ਕਿਸਨ ਮਹਾਰਾਜ ਨੇ ਵਿਧੀਵਤ ਆਸ਼ੀਰਵਾਦ ਪ੍ਰਾਪਤ ਕਰ ਏਕਲ ਤਬਲਾ ਵਾਦਨ ਆਰੰਭ ਕੀਤਾ। ਉਸੇ ਦਾ ਵੱਡਾ ਭਰਾ ਸੁਖਦੇਵ ਸਿੰਘ ਨਗਮਾ ਦੇਣ ਲਈ ਹਰਮੋਨੀਅਮ ਵਜਾਣ ਲੱਗਾ। ਏਸੇ ਦੌਰਾਨ ਪਿੰਕੀ ਦੇ ਤਬਲਾ ਗੁਰੂ ਪੰ: ਕਿਸਨ ਮਹਾਰਾਜ, ਮੱਥੇ ਤੇ ਤਿਲਕ ਲਗਾਈ ਨਮਸਕਾਰ ਕਰ ਸਤਿਗੁਰੂ ਜੀ ਦੇ ਪਾਸ ਹੀ ਬੈਠ ਗਏ। 5000 ਸ਼ਰੋਤਾ ਪਿੰਕੀ ਤਬਲਾ ਵਾਦਕ ਦਾ ਕਮਾਲ ਤਕ ਤਕ ਆਪਣਾ ਆਪ ਭੁਲ ਰਿਹਾ ਸੀ। ਪਿੰਕੀ ਵੇਖਦਾ ਘੂਰ ਘੂਰ, ਗੁੰਨ੍ਹ ਗੁੰਨ੍ਹ ਸੁਟਦਾ ਧਾਮੇ ਨੂੰ, ਕਿਨਾਰੀ ਦੀ ਧੁਨ ਕਾਇਮ ਰਖਦਾ ਲੋਕਾਂ ਦੇ ਦਿਲਾਂ ਵਿਚ ਉਤਰ ਗਿਆ ਅਨਦਾੜ੍ਹੀਆ ਬੱਚਾ। ਦੋਨੋਂ ਭਾਈ ਦਰਸ਼ਨਾਂ ਵਲੋਂ ਜਚਦੇ-ਜਚਦੇ, ਸਫੇਦ ਬਸਤਰ, ਗਲਾਂ ਵਿਚ ਉਨ ਦੀਆਂ ਮਾਲਾਵਾਂ।

ਸਤਿਗੁਰੂ ਜੀ, ਭਰੋਸੇ ਭਰੇ ਆਪਣੇ ਬੱਚੇ ਨੂੰ ਨਿਹਾਰ ਰਹੇ ਸਨ। ਕਿਸਨ ਮਹਾਰਾਜ ਪਿੰਕੀ ਦੇ ਤਬਲਾ ਗੁਰੂ, ਠੋਡੀ ਹੇਠ ਮੁੱਠ ਮੀਚੀ ਰੱਖ, ਬੋਲ ਤੋਲ ਦਾ ਨਾਪ ਤੋਲ ਕਰ ਰਹੇ ਸਨ। ਅਨੇਕਾਂ ਵਾਰ ਤਾਲੀਆਂ ਨਾਲ ਪਿੰਕੀ ਬਲਿਹਾਰਿਆ ਗਿਆ। 9.15 ਰਾਤ ਤਕ ਜ਼ਬਰਦਸਤ ਤਬਲਾ ਵਾਦਨ ਹੋ ਗਿਆ, ਅੰਤ ਉਤੇ ਭਰਪੂਰ ਤਾਲੀਆਂ।

## ਸਿਤਾਰ ਦਾ ਬਾਦਸ਼ਾਹ

ਫਿਰ ਅੱਜ ਦੀ ਸਭਾ ਦੇ ਸ਼ਾਹ ਸਵਾਰ ਉਸਤਾਦ ਵਲਾਇਤ ਖਾਂ ਦੀ ਵਾਰੀ ਆਈ। 10.00 ਤੇ ਐਲਾਨ ਹੋਇਆ ਕਿ ਕੋਈ ਵੀ ਟੇਪ ਰਿਕਾਰਡ ਲੈ, ਖਾਂ ਸਾਹਿਬ ਦੀ ਸਿਤਾਰ ਰੀਕਾਰਡ ਨਾ ਕਰੇ। ਜਿਉਂ ਹੀ ਸਤਿਗੁਰੂ ਜੀ ਤੋਂ ਆਗਿਆ ਪ੍ਰਾਪਤ ਕਰ ਖਾਂ ਸਾਹਿਬ ਨੇ 'ਸ਼ੜਜ' (ਖਰਜ) ਵਜਾਇਆ 'ਆਹਾ!' 'ਵਾਹ ਵਾ'! 'ਕਿਆ ਬਾਤ ਹੈ!' ਸ਼ੁਰੂ ਹੋ ਗਈ। ਖਾਂ ਸਾਹਿਬ ਰਾਗ ਕਾਨੜੇ ਦੀ ਕੋਈ ਕਿਸਮ ਵਜਾ ਰਹੇ ਸਨ। ਸਿਤਾਰ ਦੀਆਂ ਸੁਰਾਂ ਦਿਲਦਾਰੀਆਂ, ਤਰਲੇ ਮਿੰਨਤਾਂ, ਤਾਹਨੇ ਮੇਹਣੇ ਮਾਰਨ ਅਤੇ ਦਿਲ ਦੇ ਰਾਜ਼ ਖੋਲ੍ਹਣ ਲਗੀਆਂ। ਸਿਤਾਰ ਦੀਆਂ ਗੱਲਾਂ ਸੁਣ ਸੁਣ ਲੋਕ ਜਿਵੇਂ ਕਿਸੇ ਜਾਦੂ ਵਿਚ ਆ ਗਏ। ਕੇਵਲ ਸੁਰ ਸਮਰਾਟ ਵਲਾਇਤ ਖਾਂ ਦਾ ਹੀ ਸਭ ਸਰੋਤਿਆਂ ਤੇ ਅਧਿਕਾਰ ਸੀ। ਉਹ ਮੁਖ ਮੰਡਲ ਦੁਆਰਾ ਮੁਸਕਾਨਾਂ ਬਖੇਰਦਾ, ਜਾਣਕਾਰਾਂ ਨਾਲ ਨਜ਼ਰਾਂ ਮਿਲਾਂਦਾ ਸਿਤਾਰ ਤੇ ਝਾੜਾ ਬੰਨ੍ਹੀ, ਪੋਟੇ ਘੁਮਾ ਰਿਹਾ ਤੇ ਖਿੱਚਾਂ ਪਾ ਰਿਹਾ ਸੀ।

ਏਥੇ ਬੈਠਣ ਤੋਂ ਪਹਿਲਾਂ ਖਾਂ ਸਾਹਿਬ ਤੇ ਉਨ੍ਹਾਂ ਦੀ ਤਬਲਾ ਸੰਗਤ ਕਰਨ ਵਾਲੇ ਪੰ: ਕਿਸਨ ਮਹਾਰਾਜ ਸਤਿਗੁਰੂ ਜੀ ਨੂੰ ਨਮਸਕਾਰ ਕਰ, ਆਸ਼ੀਰਵਾਦ ਰੂਪ ਫੁਲ ਹਾਰ ਗਲੇ ਪੁਆ, ਫਿਰ ਮੰਚ ਦੇ ਕਲਾਕਾਰ-ਆਸਣ ਤੇ ਬੈਠੇ। ਗ੍ਰੀਨ ਰੂਮ ਵਿਚ ਖਾਂ ਸਾਹਿਬ ਨੇ ਅਦਬ ਆਦਾਬ ਸਹਿਤ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਸੀ: ਆਪ ਹੀ ਮੇਰੀ ਇੱਜ਼ਤ ਕੇ ਜ਼ਾਮਨ ਹੈਂ, ਲਾਜ ਰਹੇ। ਅਤੇ ਸਤਿਗੁਰੂ ਜੀ ਪ੍ਰਤੀ ਭਾਵਨਾ ਵਿਚੋਂ ਕਿਸੇ ਵਿਸ਼ੇਸ਼ ਕਾਨੜੇ ਦਾ ਆਲਾਪ ਕਰਦਿਆਂ ਵਲਾਇਤ ਖਾਂ ਸਾਹਿਬ ਦੇ ਮੂੰਹੋਂ ਇਹ ਸ਼ਬਦ ਨਿਕਲੇ:

'ਯੇਹ ਸਤਿਗੁਰੂ ਮਹਾਰਾਜ ਕੀ ਮੇਹਰਬਾਨੀ ਹੈ ਕਿ ਹਮ ਔਰ ਆਪ ਸਭ ਲੋਗ ਯਹਾਂ ਮਿਲ ਕਰ ਬੈਠੇ ਹੈਂ। ਯੇਹ ਐਸੇ ਮੌਕੇ ਪੈਦਾ ਕਰ ਦੇਤੇ ਹੈਂ। ਇਨ ਕੀ ਦੁਆ ਹੈ। ਅਪਨਾ ਦੇਸ਼, ਅਪਨਾ ਦੇਸ਼ ਹੀ ਹੈ। ਚਾਰ ਮਹੀਨੇ ਬਾਹਰ ਲਗਾ ਕਰ ਆਇਆ ਹੂੰ, ਡੇਡ ਘੰਟੇ ਮੇਂ ਸਬ ਕਾਮ ਕਰਨਾ ਹੋਤਾ ਥਾ। ਯਹਾਂ ਡੇਢ ਘੰਟਾ ਆਲਾਪ ਮੇਂ ਹੀ ਲਗ ਜਾਤਾ ਹੈ।

ਕਿਸਨ ਮਹਾਰਾਜ ਨੂੰ ਮੁਖਾਤਿਬ ਕਰ ਵਲਾਇਤ ਖਾਂ ਬੋਲੇ: ਨਰਮ ਨਰਮ ਬਜਾਈਏ ਔਰ ਮਜ਼ਾ ਲੀਜੀਏ। ਬਹੁਤ ਜ਼ੋਰ ਜ਼ੋਰ ਸੇ ਬਜਾਨਾ ਨਰਮ ਸੁਰੋਂ ਮੇਂ ਅੱਛਾ ਨਹੀਂ ਲਗਤਾ। ਸਿਤਾਰ ਵਜਾਂਦਿਆਂ ਦੋ ਤਿੰਨ ਵਾਰ ਖਾਂ ਸਾਹਿਬ ਵਲੋਂ ਪੰ: ਕਿਸਨ ਮਹਾਰਾਜ ਨੂੰ 'ਨਰਮ'! 'ਨਰਮ!!' ਕਹਿਣਾ ਪਿਆ।

ਖਾਂ ਸਾਹਿਬ ਅੱਜ ਮੂਡ ਵਿਚ ਸਨ। ਨਵੀਆਂ ਤੋਂ ਨਵੀਆਂ ਚੀਜ਼ਾਂ ਪੇਸ਼ ਕਰ ਰਹੇ ਸਨ।

12.00 ਵੱਜਣ ਤੋਂ 3 ਮਿੰਟ ਪਹਿਲਾਂ ਰਾਤੀਂ, ਸਿਤਾਰ ਠੱਪ ਖਾਂ ਸਾਹਿਬ ਨੇ ਫਿਰ ਮਾਈਕ ਅੱਗੇ ਕਰ ਬੋਲਿਆ : ਅਗਰ ਸਤਿਗੁਰੂ ਜੀ ਇਜਾਜ਼ਤ ਦੇਂ ਤੋ ਮੈਂ ਭੈਰਵੀ ਔਰ ਉਸ ਕੇ ਸਾਥ ਕੇ ਰਾਗ ਰਾਗਨੀਆਂ ਥੋੜਾ ਔਰ ਬਜਾਊਂ, ਆਧਾ ਪਾਵਨ ਘਟਾ। ਸਤਿਗੁਰੂ ਜੀ ਨੇ ਪਹਾੜੀ ਦੀ ਫਰਮਾਇਸ਼ ਕਰ ਦਿਤੀ ਅਤੇ 15 ਮਿੰਟਾਂ ਲਈ ਫੇਰ ਇੰਟਰਵਲ ਹੋ ਗਿਆ।

ਰਾਤ ਭਾਵੇਂ ਅੱਧੋਂ ਲੰਘ ਗਈ ਸੀ। ਕੁਝ ਦੂਰ ਦਰਾਜ਼ ਦੇ ਲੋਕ ਪਰਤ ਕੇ ਨਾ ਆਏ ਤਾਂ ਵੀ ਹਾਜ਼ਰੀ 4000 ਤੋਂ ਵੱਧ ਸੀ। ਖਾਂ ਸਾਹਿਬ ਸਿਤਾਰ ਭੈਰਵੀ ਠਾਠ ਵਿਚ ਮੋਲ ਰਹੇ ਸਨ ਕਿ ਪਬਲਿਕ ਵਿਚੋਂ ਉਠ ਠੇਕੇਦਾਰ ਹਰਿਭਜਨ ਸਿੰਘ ਹੋਰੀਂ ਚੀਫ਼ ਇੰਜ-ਨੀਅਰ ਨੰਦੇੜ ਅਤੇ ਕੁਛ ਪਟੇਲਾਂ (ਪਿੰਡਾਂ ਦੇ ਆਗੂਆ) ਨੂੰ ਲੈ ਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਮੱਥਾ ਟਿਕਵਾਣ ਲੈ ਆਏ। ਸਤਿਗੁਰਾ ਇਕ ਇਕ ਦੋ ਦੋ ਸ਼ਬਦ ਉਨ੍ਹਾਂ ਦੇ ਮਾਣ ਹਿਤ ਕਹੇ ਅਤੇ ਫਿਰ ਖਾਂ ਸਾਹਿਬ ਵਲ ਧਿਆਨ ਕੀਤਾ।

ਖਾਂ ਸਾਹਿਬ ਭੈਰਵੀ ਦਾ ਵਾਤਾਵਰਣ ਸਿਰਜਣ ਲਗੇ। ਇਕ ਇਕ ਸੁਰ ਤੇ ਹੀ ਵਿਵਿਧ ਰਾਗ ਰਾਗਣੀਆਂ ਦੀਆ ਵੰਨਗੀਆਂ ਮਿਲਣ ਲਗੀਆਂ। ਫ਼ਿਜ਼ਾ ਕੋਮਲ, ਰਸਭਰੀ ਅਤੇ ਆਨੰਦ ਵਿਭੋਰ ਹੋ ਗਈ। 4000 ਤੋਂ ਵਧ ਸਰੋਤੇ ਉਸਤਾਦ ਦੀ ਸਿਤਾਰ ਦੀਆਂ ਸੁਰਾਂ ਨਾਲ ਡੁਬਦੇ ਤਰਦੇ ਰਹੇ। ਸੰਗੀਤ ਦਾ ਜਾਦੂ ਪ੍ਰਤਖ ਸੀ।

ਹਰ ਕਲਾਕਾਰ ਨੇ ਜਦੋਂ ਉਸ ਗਾਇਨ-ਵਾਦਨ ਕੀਤਾ, ਪਹਿਲਾਂ ਜਾਂ ਪਿਛੋਂ ਸਮੁਚੀ ਲੋਕਾਈ ਨੂੰ ਇਹ ਗੱਲ ਜ਼ਰੂਰ ਆਖੀ ਕਿ ਸਤਿਗੁਰੂ ਜੀ ਸੰਗੀਤ ਦੇ ਖੇਤਰ ਵਿਚ ਇਕ ਉਘੀ ਹਸਤੀ ਹਨ। ਉਨ੍ਹਾਂ ਦੀ ਕ੍ਰਿਪਾ ਦੁਆਰਾ ਹੀ ਔਰੰਗਾਬਾਦ ਵੇਖਣਾ ਨਸੀਬ ਹੋਇਆ ਹੈ। ਔਰੰਗਾਬਾਦ ਦੇ ਨਰ ਨਾਰ ਕਹਿੰਦੇ ਹਨ ਸਤਿਗੁਰੂ ਜੀ ਅਤੇ ਉਨ੍ਹਾਂ ਦੇ ਸੇਵਕਾਂ ਸਦਕਾ ਹੀ ਸਾਨੂੰ ਭਾਰਤ ਦੇ ਸਿਖਰਾਂ ਛੂਹਦੇ ਕਲਾਕਾਰ ਸੁਣਨ ਵੇਖਣ ਨੂੰ ਮਿਲੇ ਹਨ।

## 17 ਦਸੰਬਰ 1980, ਬੁਧਵਾਰ
## ਔਰੰਗਾਬਾਦ ਅਤੇ ਆਲਾ ਦੁਆਲਾ

ਆਸਾ ਦੀ ਵਾਰ ਦਾ ਕੀਰਤਨ ਸਵੇਰੇ ਸਵੇਰੇ ਹੋ ਗਿਆ। ਕਰੀਬ 55 ਸਿੰਘ ਸਿੰਘਣੀਆਂ ਨੰਦੇੜ, ਗੁਰਦੁਆਰਾ ਸਚਖੰਡ ਦੇ ਦਰਸ਼ਨਾਂ ਲਈ, ਰੇਲ ਤੇ 5 ਵਜੇ ਸਵੇਰੇ ਹੀ ਜਾਣ ਵਾਸਤੇ ਸਟੇਸ਼ਨ ਔਰੰਗਾਬਾਦ ਤੇ ਪਹੁੰਚ ਗਏ। ਗੱਡੀ ਦੋ ਘੰਟੇ ਲੇਟ ਆਈ।

ਸਤਿਗੁਰੂ ਜੀ ਨੇ ਵਿਸ਼ੇਸ਼ ਕਰ, ਬੋਲ ਦੁਆਰਾ, ਵਧੀਆ ਹਿੰਦੀ ਅਨਾਉਂਸਰ (ਸੂਚਨਾਕਾਰ) ਪ੍ਰੋ: ਸੁਖਬੀਰ ਸਿੰਘ ਗੁਲਾਟੀ ਨੂੰ ਦਿੱਲੀਓਂ, ਹਵਾਈ ਜਹਾਜ਼ ਦੁਆਰਾ, ਏਥੇ ਬੁਲਾਇਆ। ਕੁਝ ਹੋਰ ਸਜਣ ਵੀ ਜਹਾਜ਼ ਦੁਆਰਾ ਦਿੱਲੀਓਂ ਆਏ।

ਹੋਟਲ 'ਨੰਦਨ ਬਨ' ਵਾਲੇ ਅਸੀਂ, 'ਨਟਰਾਜ' ਵਿਚ 10.30 ਵਜੇ ਦਿਨੇਂ ਪੁਜੇ ਤਾਂ ਬਹੁਤ ਸਾਰੀ ਸੰਗਤ ਹੋਰ ਵੀ ਨੰਦੇੜ ਲਈ ਚੱਲ ਚੁਕੀ ਸੀ। ਸ੍ਰੀ ਸਤਿਗੁਰੂ ਜੀ

ਅਤੇ ਪਰਵਾਰ ਜਨ ਅਜੇ ਏਥੇ ਹੀ ਸਨ। ਲਾਂਗਰੀ ਸੰਤ ਨਿਸ਼ਾਨ ਸਿੰਘ ਅਤੇ ਸੰਤ ਗੁਰਬਚਨ ਸਿੰਘ ਮੱਠਾ ਇੱਕੋ-ਦੁੱਕੇ ਆ ਰਹੇ ਨੂੰ ਪ੍ਰਸ਼ਾਦ ਛਕਾ ਰਹੇ ਸਨ। ਲਾਂਗਰੀ ਦੋਵੇਂ ਹੀ ਸੰਤ ਨਗਰੀਏ (ਸਰਸਾ) ਸਨ। ਸ. ਹਰਭਜਨ ਸਿੰਘ ਠੇਕੇਦਾਰ ਅਤੇ ਉਨ੍ਹਾਂ ਦਾ ਚਾਚਾ ਸੰਤ ਮੋਹਣ ਸਿੰਘ (ਫ੍ਰੀ ਹੱਟੀ ਦਾ ਇਨਚਾਰਜ) ਜਾਣ ਵਾਲੀਆਂ ਸੰਗਤਾਂ ਨੂੰ ਟਿਕਟ-ਖਰਚ ਤੇ ਵਖ ਵਖ ਗੱਡੀਆਂ ਦਾ ਪਤਾ ਦੇ ਰਹੇ ਸਨ।

## ਨੰਦੇੜ ਜਾਣਾ

ਔਰੰਗਾਬਾਦ ਵਿਚ ਹੁਣ ਤਕ ਇਕਤਰ ਹੋਏ ਨਾਮਧਾਰੀ ਹਜ਼ੂਰ ਸਾਹਿਬ, ਨੰਦੇੜ ਤੋਂ ਲਗਭਗ 30 ਕਿਲੋ ਮੀਟਰ ਦੂਰ, ਠੇਕੇਦਾਰੀ ਦੇ ਚਲਦੇ ਕੰਮ (ਸਾਈਟ) ਤੇ ਹੋ ਰਹੇ ਅਖੰਡ ਪਾਠਾਂ ਦੇ ਭੋਗਾਂ ਦੇ ਮੌਕੇ ਤੇ ਪਹੁੰਚਣਾ ਚਾਹ ਰਹੇ ਸਨ। ਸਗੋਂ ਸਭਨਾਂ ਆਇਆਂ ਦਾ ਵਿਚਾਰ ਸੀ ਕਿ ਏਨੀ ਦੂਰ ਚੱਲ ਕੇ ਆਏ ਹਾਂ, ਲਗਦੇ ਹੱਥ, ਗੁ: ਸਚਖੰਡ ਸਾਹਿਬ ਦੇ ਦਰਸ਼ਨ ਵੀ ਪਾ ਲਈਏ। ਇਸ ਸੰਬੰਧ ਵਿਚ ਸਾਰਾ ਖਰਚਾ 'ਹਰਭਜਨ ਸਰਬ ਜੀਤ ਐਂਡ ਐਸੋਸੀਏਟ' ਫਰਮ ਉਠਾ ਰਹੀ ਹੈ।

ਇਸ ਗੱਲੋਂ ਤਾਂ ਅੱਜ ਦਾ ਦਿਨ ਏਨਾ ਵਧੀਆ ਨਹੀਂ ਲਗ ਰਿਹਾ ਕਿ ਸਤਿਗੁਰੂ ਜੀ ਦੇ ਦਰਸ਼ਨ ਨਸੀਬ ਵਿਚ ਨਹੀਂ ਹੋਏ! ਹੋਟਲ 'ਨਟਰਾਜ' ਵਿਚ ਜਦੋਂ ਮੈਂ ਪ੍ਰਸ਼ਾਦ ਛਕ ਰਿਹਾ ਸਾਂ ਓਦੋਂ ਹੀ ਸਤਿਗੁਰੂ ਜੀ ਆਪਣੇ ਕਮਰਿਓਂ ਬਾਹਰ ਨਿਕਲ ਕੇ ਚਲੇ ਗਏ। ਸੇਵਕ ਸਾਮਾਨ ਤਿਆਰ ਕਰੀ ਗੱਡੀ ਵਿਚ ਰਖੀ ਹਜ਼ੂਰ ਦੀ ਇੰਤਜ਼ਾਰ ਕਰ ਰਹੇ ਸਨ। ਇਹ ਨਹੀਂ ਪਤਾ ਆਪ ਸਿੱਧੇ ਸਾਈਟ ਤੇ ਜਾਣਗੇ ਜਾਂ ਸਚਖੰਡ ਦੇ ਦਰਸ਼ਨ ਕਰਨ।

## ਨੰਦੇੜ ਪਹੁੰਚ

ਦਿਨੇ 12.20 ਤਕ ਅਸੀਂ ਵੀ ਮਦਰਾਸ ਜਾਣ ਵਾਲੀ ਪੈਸੰਜਰ ਫੜ ਲਈ ਅਤੇ ਰਾਤੀਂ 7.45 ਤੇ ਨੰਦੇੜ ਪਹੁੰਚ ਗਏ। ਸਾਡਾ ਗਰੁਪ ਸੀ : ਜਗਦੀਸ਼ ਸਿੰਘ 'ਵਰਿਆਮ', ਹਰਭਜਨ ਸਿੰਘ ਸਿਤਾਰ, ਸੁਰਿੰਦਰ ਸਿੰਘ ਸੁਮਨ, ਗੁਰਦੇਵ ਸਿੰਘ ਦੀ ਪਤਨੀ ਗੁਰਮੀਤ ਅਤੇ ਬੱਚੇ! ਅਤੇ ਮੈਂ।

ਬੜੇ ਹੀ ਸਾਲਾਂ ਪਿਛੋਂ ਛੋਟੀ ਗੱਡੀ ਤੇ ਲੰਮਾ ਸਫ਼ਰ ਕਰਨ ਨੂੰ ਮਿਲਿਆ ਅਤੇ ਉਹ ਵੀ ਪੈਸੰਜਰ ਗੱਡੀ ਤੇ! ਗੱਡੀ ਦੀ ਹਾਲਤ ਮਾੜੀ ਸੀ। ਇਸ ਵਿਚ ਪਾਣੀ ਵੀ ਨਹੀਂ ਸੀ। ਗਰੀਬ ਅਤੇ ਸਾਧਾਰਣ ਮਰਾਠਿਆਂ ਦਾ ਉਤਰਨ ਚੜ੍ਹਨ ਗੱਡੀ ਤੇ ਜਾਰੀ ਰਿਹਾ। ਸਫਰ ਦੁਆਰਾ ਵੇਖੀ ਧਰਤੀ ਕਾਲੀ, ਪਥਰੀਲੀ, ਜਿਸ ਵਿਚ ਕਿਤੇ ਕਿਤੇ ਚਰ੍ਹੀ, ਕਮਾਦ ਅਤੇ ਨਰਮੇ ਦੇ ਖੇਤ ਵੀ ਦਿਸਦੇ। ਪਿੰਡ ਦੇ ਨਾਮ ਤੇ ਸਾਧਾਰਣ ਝੁੱਗੀਆਂ। ਲੋਕਾਂ ਦੇ ਰੰਗ ਸਾਂਵਲੇ, ਚਿੱਟੇ ਧੋਤੀ ਕੁਰਤੇ ਮਨੁਖਾਂ ਦੇ, ਰੰਗਦਾਰ ਸਾਹੜੀਆਂ ਜ਼ਨਾਨੀਆਂ ਦੀਆਂ। ਰੱਜੇ ਪੁੱਜੇ ਬਹੁਤ ਹੀ ਘੱਟ ਲੋਕ!

8 ਵਜੇ ਨੰਦੇੜ ਸਟੇਸ਼ਨੋਂ ਰਿਕਸ਼ਿਆਂ ਤੇ ਗੁਰਦੁਆਰਾ ਲੰਗਰ ਸਾਹਿਬ ਪਹੁੰਚੇ। ਸੰਤ ਬਾਬਾ ਨਿਧਾਨ ਸਿੰਘ ਜੀ ਦਾ ਆਰੰਭ ਕੀਤਾ ਲੰਗਰ ਤੇ ਸੇਵਾ ਦਾ ਕੁੰਭ!

ਸਤਿਗੁਰੂ ਜੀ ਅਜੇ ਨੰਦੇੜ ਨਹੀਂ ਆਏ । 55 ਸਿੰਘਾਂ ਨੇ ਸਮੂਹ ਗੁਰਦੁਆਰਿਆਂ ਦੀ ਯਾਤਰਾ ਕਰ ਲਈ ਹੈ । ਬਲਜੀਤ ਸਿੰਘ ਤਾਰ ਸ਼ਹਿਨਾਈ ਨੇ ਦੱਸਿਆ ਕਿ ਠੇਕੇਦਾਰ ਜੀ ਨੇ 600/- ਤੋਂ ਇਕ ਬਸ ਕਰਾਏ ਤੇ ਕਰ ਦਿਤੀ, ਜਿਸ ਦੁਆਰਾ ਗੁਰਦੁਆਰਿਆਂ ਦੀ ਸਹਿਜ ਦਾ ਯਾਤਰਾ ਕੀਤੀ ਜਾ ਸਕੀ ।

ਅਸਾਡੇ ਗਰੁਪ ਨੇ ਗੁ: ਲੰਗਰ ਸਾਹਿਬ ਦੇ ਇਕ ਮੁਖੀ ਭਾਈ ਬਲਬੀਰ ਸਿੰਘ ਦੇ ਸਹਿਯੋਗ ਨਾਲ ਏਥੇ ਹੀ ਡੇਰੇ ਡਾਲ ਲਏ । ਬਹੁਤ ਸਾਰੇ ਨਾਮਧਾਰੀਆਂ ਨੇ ਰਾਤ ਦੀ ਰਿਹਾਇਸ਼ ਭਾਵੇਂ ਗੁ: ਸੱਚ ਖੰਡ ਸਾਹਿਬ ਵਿਚ ਰਖੀ ਪਰ ਏਥੋਂ ਦੇ ਲੰਗਰ ਵਿਚ ਥੋੜਾ ਸੁਚਮ ਦਾ ਵਰਤਾਰਾ ਨ ਵੇਖਕੇ, ਜੂੱਠੇ ਮਿੱਠੇ ਅਤੇ ਨਾ-ਸਾਫ਼ ਬੱਚਿਆਂ ਦੇ ਹੱਥ ਇਸ ਲੰਗਰ ਵਿਚ ਆਮ ਲਗਦੇ ਵੇਖ ਕੇ ਗੁ: ਲੰਗਰ ਸਾਹਿਬ ਵਿਚ ਆਕੇ ਹੀ ਪ੍ਰਸ਼ਾਦ ਛਕਿਆ ।

## 18 ਦਸੰਬਰ 1980, ਵੀਰਵਾਰ
## ਨੰਦੇੜ (ਮਹਾਰਾਸ਼ਟਰ)

### ਗੁ: ਲੰਗਰ ਸਾਹਿਬ

ਫ਼ਰਸ਼ੀ ਬਿਸਤਰਿਆਂ ਤੋਂ ਉਠ 4 ਵਜੇ ਤੜਕੇ ਨਾਮਧਾਰੀ ਸਿੰਘਾਂ ਗੁ: ਲੰਗਰ ਸਾਹਿਬ ਦੇ ਨਜ਼ਦੀਕ ਵਗਦੀ ਗੋਦਾਵਰੀ ਨਦੀ ਵਿਚ ਜਾ ਇਸ਼ਨਾਨ ਕੀਤੇ । ਗੁਰ-ਦੁਆਰੇ ਸਾਹਿਬ ਦੇ ਦਰਸ਼ਨ ਕਰ ਸਾਈਟ ਤੇ ਜਾਣ ਲਈ ਜੀਪਾਂ ਗੱਡੀਆਂ ਦੀ ਉਡੀਕ ਹੋਣ ਲਗੀ । ਗੁ: ਲੰਗਰ ਸਾਹਿਬ ਵਿਖੇ 5 ਵਜੇ ਤੋਂ ਆਸਾ ਦੀ ਵਾਰ ਦਾ ਕੀਰਤਨ ਅਤੇ ਢਾਹ ਵਰਤਣੀ ਸ਼ੁਰੂ ਹੋ ਗਏ ।

ਗੁਰਦੁਆਰਾ ਲੰਗਰ ਸਾਹਿਬ ਸੰਤ ਬਾਬਾ ਨਿਧਾਨ ਸਿੰਘ ਵਲੋਂ ਸਥਾਪਤ ਕੀਤਾ ਗਿਆ । ਸੀ ਇਹਨਾਂ ਦੇ ਵਾਰਸ ਸੰਤ ਹਰਨਾਮ ਸਿੰਘ ਹੋਏ ਅਤੇ ਵਰਤਮਾਨ ਮੁਖੀ ਬਾਬਾ ਆਤਮਾ ਸਿੰਘ ਜੀ ਮੋਨੀ ਹਨ । ਇਹਨਾਂ ਦੇ ਸਹਾਇਕ ਭਾਈ ਕਰਨੈਲ ਸਿੰਘ, ਜਥੇਦਾਰ ਜੁਗਿੰਦਰ ਸਿੰਘ ਅਤੇ ਭਾਈ ਬਲਬੀਰ ਸਿੰਘ ਹਨ । ਇਸ ਸਥਾਨ ਤੇ, ਦੋ ਵੇਲੇ ਹੀ, ਲੰਗਰ ਅਤੇ ਸੇਵਾ ਦੀ ਮਹਾਨਤਾ ਤੇ ਜ਼ੋਰ ਦਿਤਾ ਜਾਂਦਾ ਹੈ । ਪ੍ਰੇਮ, ਸ਼ਰਧਾ ਅਤੇ ਸੁਚੱਜ ਨਾਲ ਆਏ ਯਾਤਰੀਆਂ ਨੂੰ ਪ੍ਰਸ਼ਾਦ ਪਾਣੀ ਛਕਾਇਆ ਜਾਂਦਾ ਹੈ । ਸੌ ਤੋਂ ਡੇਢ ਸੌ ਔਸਤਨ ਰੋਜ਼ਾਨਾ ਲੰਗਰ ਛਕਣ ਵਾਲੇ ਹੁੰਦੇ ਹਨ ਜੋ ਕਿ ਗੁਰਦੁਆਰਾ ਸਚਖੰਡ ਸਾਹਿਬ ਦੀ ਯਾਤਰਾ ਨੂੰ ਆਏ ਹੁੰਦੇ ਹਨ । ਲਗਭਗ ਇਕ ਏਕੜ ਜਗਹ ਉਸਾਰੀ ਹੋਈ ਹੈ, ਜਿਸ ਦੇ ਹੇਠ ਦੀਵਾਨ ਸਥਾਨ, ਲੰਗਰ ਦੀ ਤਿਆਰੀ ਦੀ ਥਾਂ ਅਤੇ ਛਕਣ-ਛਕਾਣ ਦਾ ਪ੍ਰਬੰਧ ਹੈ । ਉਪਰਲੀ ਛੱਤੇ ਰਿਹਾਇਸ਼ ਲਈ ਵੱਖ-ਵੱਖ ਕਮਰੇ ਹਨ, ਜਿਨ੍ਹਾਂ ਦੇ ਲੋੜਵੰਦਾਂ ਲਈ ਤਾਲੇ ਖੋਲ੍ਹੇ ਜਾਂਦੇ ਹਨ । ਏਥੋਂ ਦਾ ਸਾਰਾ ਮਾਹੌਲ ਸੇਵਾ ਭਾਵੀ ਹੈ ।

ਸਾਨੂੰ 6.00 ਵਜੇ ਸਵੇਰ ਤਕ ਇਹ ਖ਼ਬਰ ਮਿਲ ਗਈ ਕਿ ਸਤਿਗੁਰੂ ਸੱਚੇ ਪਾਤਸ਼ਾਹ ਪਰਵਾਰ ਅਤੇ ਸੇਵਕਾਂ ਸਮੇਤ 7 ਵਜੇ ਤਕ ਗੁ: ਸਚਖੰਡ ਵਿਖੇ ਦਰਸ਼ਨਾਂ ਹਿਤ

ਪਧਾਰਨ ਗੇ । ਸਤਿਗੁਰੂ ਜੀ ਰਾਤ ਸਾਈਟ ਤੇ ਸਨ । ਮਹਾਰਾਜ ਬੀਰ ਸਿੰਘ ਜੀ ਜਾਣ ਅਤੇ ਆਉਣ ਦੀ ਖੇਚਲ ਨੂੰ ਮੁਖ ਰਖ ਔਰੰਗਾਬਾਦ ਹੀ ਟਿਕੇ ਰਹੇ ।

## ਸਤਿਗੁਰੂ ਜੀ ਗੁ: ਸਚਖੰਡ ਵਿਖੇ

ਅਸੀਂ 70 ਸਰੀਰ ਗੁ: ਸਚਖੰਡ ਸਾਹਿਬ ਵਿਚ 7 ਵਜੇ ਤੋਂ ਕੁਛ ਮਿੰਟ ਪਹਿਲਾਂ, ਗੁਰੂ ਕੀ ਇੰਤਜ਼ਾਰ ਕਰਦੇ ਪਹੁੰਚ ਗਏ । ਪਹਿਲੇ ਦਰਵਾਜ਼ੇ ਮੂਹਰੇ ਹੀ ਸਾਈਟ ਤੋਂ ਆਏ ਸੰਤ ਤਰਸੇਮ ਸਿੰਘ ਸਕੱਤਰ, ਪੰ. ਗੋਪਾਲ ਸਿੰਘ ਅਤੇ ਹੋਰ ਕਈ ਸਰੀਰ ਉਡੀਕਦੇ ਮਿਲੇ । ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਚਿਟੀ ਝੰਡੀ ਵਾਲੀ ਨਵੀਂ ਸਫ਼ੈਦ ਮਰਸੀਡੀਜ਼ ਗੱਡੀ ਉਤੋਂ 7.30 ਵਜੇ ਗੁਰਦੁਆਰਾ ਸੱਚਖੰਡ ਦੇ ਮੁਖ ਦੁਆਰ ਪਾਸ ਸਹਿਜ ਨਾਲ ਆਣ ਉਤਰੇ । ਅਜੇ ਦੀਨ ਦਿਆਲ ਸਚਖੰਡ ਸਾਹਿਬ ਦੇ ਸਾਹਵੇਂ ਦੇ ਬਾਜ਼ਾਰ ਵਿਚ ਹੀ ਸਨ ਕਿ ਗੱਡੀ ਵੇਖ ਸਿੰਘਾਂ ਜੈਕਾਰਾ ਗਜਾ ਆਪ ਜੀ ਦਾ ਸੁਆਗਤ ਕੀਤਾ । ਨਾਲ ਸਨ ਬੇਬੇ ਦਲੀਪ ਕੌਰ ਜੀ, ਕੈਮਰੇ ਉਠਾਈ ਠਾਕੁਰ ਦਲੀਪ ਸਿੰਘ ਜੀ, ਠਾਕੁਰ ਸੁਪਤਨੀ ਬੀਬੀ ਗੁਰਮੀਤ ਕੋਰ ਜੀ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਚਾਲਕ ਗੁਰਮੁਖ ਸਿੰਘ ।

ਠੇਕੇਦਾਰ ਸੰਤ ਹਰਭਜਨ ਸਿੰਘ ਦੀ ਅਗਵਾਈ ਵਿਚ, 80 ਕੁ ਸਿੰਘਾਂ ਦੇ ਅਰਧ ਚੰਦ੍ਰਾਕਾਰ ਘੇਰੇ ਵਿਚ, ਗੁਰਦੁਆਰਾ ਸੱਚਖੰਡ ਦੇ ਵੇਹੜੇ ਅੰਦਰ, ਚੜ੍ਹਦੇ ਸੂਰਜ ਦੀ ਗੁਲਾਬੀ ਗੁਲਾਬੀ ਧੁੱਪੇ ਖਿਲ ਉਠੇ ਸਫੈਦ ਬਸਤਰਾਂ ਵਾਲੇ ਸਤਿਗੁਰੂ ਜੀ ਅਗੇ ਵਧੇ । ਜਦੋਂ ਆਪ ਜੀ ਨੇ ਖ਼ਾਕੀ ਕਪੜੇ ਦਾ ਜੋੜਾ ਲਾਹ, ਸੱਚ ਖੰਡ ਸਾਹਿਬ ਦੀਆਂ ਵਿਸ਼ਾਲ ਪੌੜੀਆਂ ਤੇ ਚਰਨ ਧਰਿਆ, ਤਾਂ ਕੋਈ ਨਾਟੇ ਕੱਦ ਦਾ ਸੇਵਾਦਾਰ ਜਾਂ ਸਿੱਖ, ਜਿਸ ਨੂੰ ਆਪ ਅਜੇ ਮਰਿਆਦਾ ਦੀ ਓਨੀ ਸਮਝ ਨਹੀਂ ਸੀ, ਕੂਕ ਉਠਿਆ : ਆਹਾਂ ਹਾਂ ਹਾਂ ! ਵੇਖਣਾ, ਤੁਸੀਂ ਪੈਰ ਧੋ ਕੇ ਅੱਗੇ ਜਾਓ । ਸਤਿਗੁਰੂ ਜੀ ਵਲੋਂ ਉਸ ਨੂੰ ਆਪ ਹੀ ਦੱਸਣਾ ਪਿਆ : ਕਪੜੇ ਦੇ ਜੋੜੇ 'ਚੋਂ ਕੱਢੇ, ਸੁੱਚੀਆਂ ਜੁਰਾਬਾਂ ਨਾਲ ਸੰਭਾਲੇ, ਪਵਿੱਤਰ ਖੂਹ ਦੇ ਜਲ ਨਾਲ ਪੈਰ ਧੋਤੇ ਹੋਏ ਹਨ । ਜਿਥੋਂ ਤੁਸੀਂ ਧੁਆਣਾ ਚਾਹੁੰਦੇ ਹੋ, ਇਹ ਸਾਰਿਆਂ ਦੇ ਧੋਣ ਨਾਲ ਮਲੀਨ ਹੋਇਆ ਪਾਣੀ ਹੈ । ਤੁਸੀਂ ਖੂਹ ਦਾ ਸੁੱਚਾ ਜਲ ਲਿਆ ਦਿਓ. ਮੈਂ ਫੇਰ ਧੋ ਲਵਾਂਗਾ । "ਤਾਂ ਚਲੋ ਜੀ, ਤੁਸੀਂ ਤਾਂ ਦੂਜਿਆਂ ਨੂੰ ਪਵਿੱਤਰ ਕਰਨ ਵਾਲੇ ਹੋ । ਜਾਓ ਅੱਗੇ ।" ਕਿਸੇ ਹੋਰ ਸਿਆਣੇ ਸਿੱਖ ਨੇ ਕਿਹਾ । ਦੂਜੇ ਨਾਲ ਆਏ ਸਿੰਘਾਂ ਨੇ ਓਸੇ ਮੈਲੇ ਜਲ ਨਾਲ ਚਰਨ ਧੋ ਕੇ ਹਜ਼ੂਰੀ ਵਿਚ ਚਲਣਾ ਸ਼ੁਰੂ ਕੀਤਾ । ਜਿਉਂ ਹੀ ਸ੍ਰੀ ਸਤਿਗੁਰੂ ਜੀ ਨੇ ਦਰਬਾਰ ਸਾਹਿਬ ਜੀ ਦੇ ਮੁਖ ਕਮਰੇ ਵਿਚ ਪਰਵੇਸ਼ ਕੀਤਾ, ਬੈਠੀ ਹੋਈ ਸੰਗਤ ਅਤੇ ਪੁਜਾਰੀਆਂ ਵਿਚ ਉਤਸੁਕਤਾ ਛਾ ਗਈ : ਕੌਣ ਹੈ ਇਹ ਅਲੌਕਾਰ ! ਸਾਦਾ, ਸੁੰਦਰ, ਪ੍ਰਸੰਨ, ਵਿਨੱਮਰ, ਅੱਖੀਂ ਠੰਢ ਪਾਣ ਵਾਲਾ !!

ਸਤਿਗੁਰੂ ਜੀ ਦੇ ਪਿੱਛੇ ਬਹੁਤ ਸਾਰੀ ਸੰਗਤ ਇਕੱਤਰ ਹੋ ਗਈ । ਸਤਿਗੁਰੂ ਜੀ ਸ੍ਰੀ ਆਦਿ ਗਰੰਥ ਸਾਹਿਬ ਜੀ ਦੀ ਪ੍ਰਕਾਸ਼ਿਤ ਬੀੜ ਨੂੰ ਅਦਬ ਸਤਿਕਾਰ ਨਾਲ ਮੱਥਾ ਟੇਕ ਕੇ ਸੱਜੀ ਬਾਹੀ ਵਾਲੇ ਪਾਸੇ ਹੋ ਕੇ ਬੈਠ ਗਏ । ਨਿੱਜੀ ਸੇਵਾ ਵਿਚ ਰਹਿਣ ਵਾਲੇ

ਪੂਰਬਾ ਜੀ, ਪੰਡਿਤ ਜੀ, ਅਤੇ ਸਕੱਤਰ ਸਾਹਿਬ ਇਰਦ ਗਿਰਦ ਸਨ। ਸ. ਹਰਭਜਨ ਸਿੰਘ ਕੋਲ ਆ ਬੈਠੇ ਪੁਜਾਰੀਆਂ ਅਤੇ ਹੋਰ ਸਿੰਘਾਂ ਨੂੰ ਦੱਸਣ ਲੱਗੇ। ਸ਼੍ਰੀ ਹਜ਼ੂਰ ਵਲੋਂ 101/- ਸ. ਹਰਭਜਨ ਸਿੰਘ ਨੇ ਮੱਥਾ ਟੇਕਿਆ। ਜਿਸ ਦੀ ਪੁਜਾਰੀ ਸਿੰਘ ਮੀਤ ਜਥੇਦਾਰ ਮੱਖਣ ਸਿੰਘ ਨੇ ਅਰਦਾਸ ਕੀਤੀ। ਸਫੈਦ ਬਸਤਰਾਂ ਅਤੇ ਨੋਕਦਾਰ ਚਿੱਟੀ ਦਸਤਾਰ ਵਾਲੇ ਪੁਜਾਰੀ ਨੰ: ਦੋ ਮੀਤ ਜਥੇਦਾਰ ਮੱਖਣ ਸਿੰਘ ਨੇ ਹੀ ਇਕ ਦੁਸ਼ਾਲਾ ਸਿਰੋਪਾਉ ਵਜੋਂ ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕੀਤਾ। ਤਦ ਉਪਰੰਤ 10 ਮਿੰਟ ਤਕ ਆਪ ਨੇ ਬੈਠ ਕੇ ਕੀਰਤਨ ਸਰਵਣ ਕੀਤਾ।

ਦਰਬਾਰ ਸਾਹਿਬ ਜੀ ਦਾ ਕਮਰਾ ਡਾਟਦਾਰ ਵਰਾਂਡੇ ਤੇ ਸੁਨਹਿਰੀ ਚਿਤ੍ਰਿਤ ਛੱਤਾਂ ਹੇਠ ਅੱਧੀਆਂ ਦੀਵਾਰਾਂ ਵੀ ਸੁਨਹਿਰੀ ਫੁਲਕਾਰੀ ਨਾਲ ਸੁਸ਼ੋਭਤ ਸੀ। ਹੇਠਲਾ ਅੱਧ, ਮਰਮਰੀ ਦੀਵਾਰਾਂ ਉਤੇ ਭਾਂਤ ਭਾਂਤ ਦੇ ਰੰਗਾਂ ਦੇ ਪੱਥਰਾਂ ਨਾਲ ਚਿਤ੍ਰਿਤ। ਸ੍ਰੀ ਆਦਿ ਗ੍ਰੰਥ ਜੀ ਵਾਸਤੇ ਵੱਡੀ ਤੇ ਛੋਟੀ, ਸੋਨੇ ਦੇ ਪੱਤਰਾਂ ਜੜੀਆਂ ਪਾਲਕੀਆਂ।

ਸਤਿਗੁਰੂ ਜੀ ਨੇ ਏਥੋਂ ਉਠ ਸ੍ਰੀ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਸਤਰਾਂ ਦੇ ਦਰਸ਼ਨ ਕੀਤੇ। ਏਥੋਂ ਦੇ ਮੁੱਖ ਪੁਜਾਰੀ ਅਰਥਾਤ ਹੈੱਡ ਜਥੇਦਾਰ ਜੋਗਿੰਦਰ ਸਿੰਘ ਮੋਨੀ ਨੇ ਆਪਣੇ ਰੁਮਾਲ ਨਾਲ ਬੱਧੇ ਹੋਏ ਮੂੰਹ ਨਾਲ, ਹੱਥ ਜੋੜ ਕੇ ਸ਼ਸਤਰ ਦਰਸ਼ਨ ਕਰਵਾਏ। ਏਥੋਂ ਆ ਕੇ ਆਪ ਜੀ ਸਿੰਘਾਂ ਸਮੇਤ ਪਹਿਲੀ ਬੈਠਣ ਵਾਲੀ ਜਗਹ ਤੇ ਹੀ ਆ ਵਿਰਾਜਮਾਨ ਹੋਏ। ਸਤਿਗੁਰੂ ਜੀ ਆਪਣੇ ਨਿੱਜੀ ਆਸਣ ਬਿਨਾ, ਕਦੇ ਵੀ, ਘਰੀਂ ਚਰਨ ਪਾਉਣ ਜਾਣ ਤੋਂ ਇਲਾਵਾ, ਬੈਠੇ ਨਹੀਂ। ਏਥੇ ਵੀ ਆਪ ਆਪਣੇ ਆਸਣ ਉਪਰ ਹੀ ਸੁਸ਼ੋਭਤ ਹੋਏ।

ਅਰਦਾਸੀਏ ਸਿੰਘ ਜਥੇਦਾਰ ਮੱਖਣ ਸਿੰਘ ਨੇ 101/- ਦੀ ਅਰਦਾਸ, ਖਲੋ ਕੇ, ਹੱਥ ਜੋੜ ਕੇ ਅਤੇ "ਨਾਮਧਾਰੀ ਪੰਥ ਦੇ ਮੁਖੀ ਬਾਬਾ ਜਗਜੀਤ ਸਿੰਘ ਜੀ ਵਲੋਂ" ਕਹਿ ਕੇ ਹੀ ਕੀਤੀ।

ਠਾਕੁਰ ਦਲੀਪ ਸਿੰਘ ਜੀ ਵਲੋਂ ਵਿਵਿਧ ਕੈਮਰਿਆਂ ਦੀ ਭਰਪੂਰ ਵਰਤੋਂ ਹੋਈ।

ਸਤਿਗੁਰੂ ਜੀ ਦੇ ਦਰਬਾਰ ਸਾਹਿਬ ਮੱਥਾ ਟੇਕਣ ਸਮੇਂ, ਅੰਨ ਧਰਮੀ ਅਤੇ ਹੋਰ ਸਿੱਖ ਸਭੋ ਹੀ ਪ੍ਰਭਾਵਿਤ ਹੋਏ ਅਤੇ ਹਰ ਕੋਈ ਇਸ ਸੰਜੋਗ ਉਤੇ ਪ੍ਰਸੰਨਤਾ ਅਨੁਭਵ ਕਰ ਰਿਹਾ ਸੀ। ਅੱਧਾ ਪੋਣਾ ਘੰਟਾ ਸਮਾਂ ਏਥੇ ਲਗ ਹੀ ਗਿਆ ਹੋਵੇਗਾ।

## ਗੁ: ਲੰਗਰ ਸਾਹਿਬ ਵਿਖੇ ਸਤਿਗੁਰੂ ਜੀ

ਤਿੰਨ ਕਾਰਾਂ ਦੀ ਅਗਵਾਈ ਕਰਦੀ ਸਤਿਗੁਰੂ ਜੀ ਦੀ ਨਵੀਂ ਮਰਸੀਡੀਜ਼ ਸਿੱਧੀ ਹੀ ਸੰਤ ਬਾਬਾ ਨਿਧਾਨ ਸਿੰਘ ਜੀ ਵਾਲੇ ਗੁਰਦੁਆਰਾ ਲੰਗਰ ਸਾਹਿਬ ਵਾਲੇ ਸਥਾਨ ਤੇ ਜਾ ਰੁਕੀ। ਆਪ ਜੀ ਦੇ ਗੁਰਦੁਆਰਾ ਹਾਲ ਤਕ ਜਾਂਦਿਆਂ ਪੈਦਲ ਤੁਰੇ ਸਿੰਘ ਸਿੰਘਣੀਆਂ ਵੀ ਆਣ ਪਹੁੰਚੇ। ਸਤਿਗੁਰੂ ਜੀ ਦੇ ਸੁਆਗਤ ਹਿਤ ਵਰਤਮਾਨ ਲੰਗਰ ਸਾਹਿਬ ਮੁਖੀ ਬਾਬਾ ਆਤਮਾ ਸਿੰਘ ਮੋਨੀ ਜੀ ਨੇ ਹੋਰ ਸਿੰਘ ਭੇਜੇ। ਬਾਬਾ ਮੋਨੀ ਜੀ ਦੇ ਸਿਰ ਤੇ ਸਿੱਧੀ ਤੇ ਸਫ਼ੈਦ ਦਸਤਾਰ ਅਤੇ ਗਲ ਕਾਲੀ ਕਫਨੀ ਸੀ। ਬਾਬਾ ਜੀ ਦੇ ਸਹਾਇਕ ਸਤਿਗੁਰੂ ਜੀ ਨੂੰ ਓਸੇ ਹਾਲ ਵਿਚ ਬਾਬਾ ਜੀ ਦੇ ਉੱਚੇ ਥੜੇ ਤਕ ਲੈ ਗਏ

ਜਿਥੇ ਆਪ ਬਾਬਾ ਮੋਨੀ ਬੈਠਦੇ ਹਨ। ਏਥੇ ਇਕ ਟੀਨ ਪੱਤਰ ਉਤੇ ਗੁ: ਪ੍ਰਬੰਧਕ ਕਮੇਟੀ ਦੇ ਆਦੇਸ਼ ਨਾਲ ਲਿਖਿਆ ਮਿਲਿਆ : ਪੈਰੀਂ ਹੱਥ ਲਾਉਣਾ ਮਨ ਮਤ ਹੈ। (ਵਾਹ, ਗੁਰਮਤ ਕੀ ਹੈ ?) 'ਪੈਰੀਂ ਪੈਣਾ ਜਗ ਵਰਤਾਇਆ।' (ਭਾਈ ਗੁਰਦਾਸ) ਅਤੇ ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਾ ਪਾਉ ਜੀਉ (ਸੂਹੀ ਮ: ੧) ਦਾ ਕੀ ਅਰਥ ਰਹਿ ਜਾਂਦਾ ਹੈ।

ਬਾਬਾ ਮੋਨੀ ਨੇ ਉਠ ਕੇ ਸਤਿਗੁਰੂ ਜੀ ਦਾ ਆਦਰ ਕੀਤਾ। ਚਰਨਾਂ ਵਲ ਝੁਕੇ। ਸਤਿਗੁਰੂ ਜੀ ਨੇ ਬਾਹੋਂ ਫੜ ਕੇ ਕੋਲ, ਖੜੇ ਤੇ ਬੈਠਾਲ ਲਿਆ। ਬਾਬਾ ਆਤਮਾ ਸਿੰਘ ਜੀ ਨੇ ਉੱਚਾ ਤੇ ਸਨਮਾਨ ਪੂਰਵਕ ਸਥਾਨ ਦੇ, ਕੋਲ ਬੈਠ, ਸੁਖ ਆਨੰਦ ਜਾਣੀ ਪੁੱਛੀ ਤੇ ਕਿਹਾ : ਆਪ ਨੇ ਬਹੁਤ ਕ੍ਰਿਪਾ ਕੀਤੀ ਜੁ ਦਰਸ਼ਨ ਦਿਤੇ ਪਰ ਬਹੁਤ ਦੇਰ ਕਰ ਦਿੱਤੀ ਜੇ।

ਸਤਿਗੁਰੂ ਜੀ ਨੇ ਚੇਤੇ ਕੀਤਾ ਕਿ 1959 ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ ਹੀ, ਪਿਛਲੀ ਵਾਰ, ਏਥੇ ਆਏ ਸਨ। ਬਾਬਾ ਹਰਨਾਮ ਸਿੰਘ ਜੀ ਅਤੇ ਇਸ ਤੋਂ ਪਹਿਲਾਂ ਬਾਬਾ ਜੀ ਵਡੇ (ਨਿਧਾਨ ਸਿੰਘ ਜੀ) ਪਤਾ ਲੱਗਣ ਤੇ ਸੁਆਗਤ ਸਤਿਕਾਰ ਨਾਲ ਲੈ ਆਉਣ ਲਈ ਸਟੇਸ਼ਨ ਤੇ ਗਏ, ਸਾਮਾਨ ਏਥੋਂ ਦੇ ਸਿੰਘਾਂ ਤੋਂ ਉਠਵਾਂਦੇ ਅਤੇ ਏਥੇ ਲੈ ਆਉਂਦੇ। ਸਤਿਗੁਰਾਂ ਸਾਨੂੰ ਸਭ ਨੂੰ ਸੰਬੋਧਨ ਕਰਦਿਆਂ ਬਚਨ ਕੀਤਾ : ਸੇਵਾ, ਪ੍ਰੇਮ ਅਤੇ ਸਤਿਕਾਰ ਇਸ ਡੇਰੇ ਦੀ ਵਿਸ਼ੇਸ਼ਤਾ ਹੈ।

ਬਾਬਾ ਆਤਮਾ ਸਿੰਘ ਅਤੇ ਉਨ੍ਹਾਂ ਦੇ ਸਾਥੀ ਬਹੁਤ ਪ੍ਰਸੰਨ ਸਨ। ਸੰਤ ਬਾਬਾ ਜੀ ਨੇ ਇਕ ਸਹਾਇਕ ਰਾਹੀਂ ਪੀਲੇ ਪਟਕੇ ਅਤੇ ਪੰਜੀਰੀ ਪ੍ਰਸ਼ਾਦ ਦੀਆਂ ਪਲਾਸਟਿਕ ਥੈਲੀਆਂ ਮੰਗਵਾ ਕੇ, ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਉਹ ਆਪਣੇ ਸਿੱਖਾਂ ਨੂੰ ਆਪ ਇਹਨਾਂ ਵਲੋਂ ਸਿਰੋਪਾਉ ਦੇਣ। ਬੜੇ ਚਾਅ ਅਤੇ ਉਮਾਹ ਨਾਲ ਨਾਮਧਾਰੀ ਸਿੰਘ-ਸਿੰਘਣੀਆਂ ਸਤਿਗੁਰੂ ਜੀ ਦੇ ਕਰਕਮਲਾਂ ਤੋਂ ਪੀਲਾ ਪਟਕਾ ਅਤੇ ਪੰਜੀਰੀ ਦੀਆਂ ਪੁੜੀਆਂ ਗ੍ਰਹਿਣ ਕਰਦੇ ਘੇਰਾ ਪਾਈ ਖਲੋਤੇ ਸਨ। ਅਜਿਹੇ ਸੁਹਾਵਣੇ ਪਲਾਂ ਦੀ ਕਦਰੋ ਕੀਮਤ ਜਾਣਨ ਵਾਲੇ ਠਾਕੁਰ ਦਲੀਪ ਸਿੰਘ ਜੀ ਫੋਟੋ ਤੇ ਫੋਟੋ ਲਈ ਜਾਂਦੇ ਸਨ।

ਬਾਬਾ ਆਤਮਾ ਸਿੰਘ ਮੋਨੀ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਪੀਲੇ ਰੰਗ ਦੀ ਦਸਤਾਰ ਅਤੇ ਗੂੜੇ ਕੋਕਾ ਕੋਲਾ ਰੰਗ ਦੀ ਚੱਦਰ ਸਿਰੋਪਾਉ ਦੇ ਤੌਰ ਤੇ ਭੇਟ ਕੀਤੀ। ਚੱਦਰ ਆਪ ਖਲੋ ਕੇ ਸਤਿਗੁਰੂ ਜੀ ਦੇ ਮੋਢਿਆਂ ਉਤੇ ਪਾਈ। ਸੱਚੇ ਪਾਤਸ਼ਾਹ ਜਾਣ ਲਗੇ ਤਾਂ ਪ੍ਰੇਮ ਪੂਰਵਕ ਆਗ੍ਰਹਿ ਕਰਕੇ ਫਿਰ ਬੈਠਾਇਆ। ਫਿਰ ਇਕ ਸੇਵਕ ਨੂੰ ਭੇਜ ਅੰਦਰੋਂ ਡੇਰੇ 'ਚੋਂ ਇਕ ਕ੍ਰਿਪਾਨ, ਹਾਰ ਅਤੇ ਹੋਰ ਵਸਤਾਂ ਮੰਗਵਾ ਕੇ ਭੇਟ ਕੀਤੀਆਂ। ਨੀਲੇ ਮਿਆਨ ਅਤੇ ਸੁਨਹਿਰੀ ਮੁੱਠ ਵਾਲੀ ਕ੍ਰਿਪਾਨ ਵਿਸ਼ੇਸ਼ ਆਦਰ ਦੀ ਸੂਚਕ ਸੀ। ਸਤਿਗੁਰੂ ਜੀ ਨੇ ਸਾਰੀ ਸਮਗਰੀ ਸੇਵਕ ਪੂਰਬਾ ਦੁਆਰਾ ਕਿਸੇ ਜ਼ਿੰਮੇਵਾਰ ਸਿੱਖ ਨੂੰ ਸੰਭਾਲ ਹਰਭਜਨ ਸਿੰਘ ਹੁਰਾਂ ਹੱਥੀਂ 1100/- ਪਿਆਰ ਵਜੋਂ ਬਾਬਾ ਜੀ ਨੂੰ ਭੇਟ ਕਰਵਾਇਆ।

ਉੱਠਣ ਲਗੇ ਤਾਂ ਬਾਬਾ ਜੀ ਨੇ ਫਿਰ ਆਦਰ ਅਤੇ ਪ੍ਰੇਮ ਨਾਲ ਬੈਠਾਲ ਲਿਆ :

'ਅਜੇ ਨਹੀਂ !' ਤਾਂ ਇਕ ਪੀਲੀ ਦਸਤਾਰ ਅਤੇ ਇਕ ਛੋਟਾ ਲੜਕਾ ਮੰਗਵਾ ਕੇ, ਸਤਿਗੁਰੂ ਜੀ ਨੂੰ ਅਰਜ਼ ਕਰਕੇ ਉਸ ਦੇ ਸਿਰ ਤੇ ਦਸਤਾਰ ਬਨ੍ਹਵਾਈ। ਸਤਿਗੁਰੂ ਜੀ ਨੇ ਲੜਕੇ ਨੂੰ ਬਚਨ ਕੀਤਾ : ਮੈਂ ਪੀਲੀ ਦਸਤਾਰ ਤੇਰੇ ਸਿਰ ਤੇ ਬੰਨ੍ਹ ਦਿੰਦਾ ਹਾਂ, ਪਰ ਕਾਕਾ, ਤੂੰ ਸੰਤਾਂ ਵਾਂਗ ਸਦਾ ਸਫ਼ੇਦ ਦਸਤਾਰ ਹੀ ਸਜਾਈਂ ! ਸੰਤ ਬੋਲੇ : ਹੁਣ ਤਾਂ ਜੀ ਮੈਂ ਵੀ ਕਾਲੀ ਨੀਲੀ ਬੰਨ੍ਹਣ ਲਗ ਪੈਣਾ ਹੈ, ਬਹੁਤ ਦਬਾਉ ਹੈ ਜੀ।

ਸੱਚੇ ਪਾਤਸ਼ਾਹ ਜੀ ਫਿਰ ਜਾਣ ਲਈ ਉੱਠੇ ਤਾਂ ਬਾਬਾ ਜੀ ਦਾ ਪ੍ਰੇਮ ਪੂਰਵਕ ਆਗ੍ਰਹਿ ਸੀ : ਨਹੀਂ ਜੀ, ਅਜੇ ਨਹੀਂ। ਥੋੜ੍ਹਾ ਚਿਰ ਹੋਰ। ਜੀ ਨਹੀਂ ਕਰਦਾ ਵਿਦਾ ਕਰੀਏ। ਅਤੇ ਲੇਖਕ ਨੂੰ ਕਿਸੇ ਪ੍ਰੇਮੀ ਕਵੀ ਦਾ ਉਹ ਦੋਹਾ ਚੇਤੇ ਆ ਗਿਆ :

ਸਾਜਨ ਵਿਦਾ ਕਰੇਂਦਿਆਂ ਮਨ ਝੋਰਾ, ਤਨ ਦਾਹ।
ਜੀਭ ਮੁੰਢਾਹੂੰ ਕਟੀਏ ਜੇ ਮੈਂ ਆਖਾਂ ਜਾਹ।

ਸੰਤ ਬਾਬਾ ਆਤਮਾ ਸਿੰਘ ਜੀ ਦੀ ਕੁਛ ਐਸੀ ਹੀ ਦਸ਼ਾ ਸੀ। ਅਤੇ ਬਾਬਾ ਜੀ ਨੇ ਕਿਸੇ ਹੋਰ ਸਹਾਇਕ ਨੂੰ ਆਵਾਜ਼ ਦਿੱਤੀ। ਉਸ ਨੇ ਇਕ ਟੋਕਰਾ ਕੇਲਿਆਂ ਦਾ ਅਗੇ ਲਿਆ ਧਰਿਆ। ਬਾਬਾ ਜੀ ਨੇ ਜੋਦੜੀ ਕੀਤੀ : ਇਹ ਆਪ ਜੀ ਵਾਸਤੇ ਹਨ।

ਏਥੋਂ ਉਠੇ ਤਾਂ ਬਾਬਾ ਜੀ ਨੇ ਨਾਲ ਹੋ ਕੇ ਸੰਤ ਬਾਬਾ ਨਿਧਾਨ ਸਿੰਘ ਜੀ ਦਾ ਕਮਰਾ, ਜਿਸ ਵਿਚ ਉਨ੍ਹਾਂ ਦੀ ਸਿਮ੍ਰਤੀ ਵਲੋਂ ਬਾਬਾ ਜੀ ਦੀ ਵਰਤੋਂ ਦੀਆਂ ਚੀਜ਼ਾਂ ਅਤੇ ਖੜਾਵਾਂ ਪਈਆਂ ਸਨ, ਤਕਾਇਆ। ਫਿਰ ਉਨ੍ਹਾਂ ਸਮਾਧਾਂ ਤਕ ਨਾਲ ਗਏ, ਜਿਥੇ ਬਾਬਾ ਨਿਧਾਨ ਸਿੰਘ ਜੀ ਤੇ ਬਾਬਾ ਹਰਨਾਮ ਸਿੰਘ ਜੀ ਨੂੰ ਸਸਕਾਰਿਆ ਗਿਆ ਸੀ। ਬਣੇ ਹੋਏ ਛੋਟੇ ਕਮਰਿਆਂ ਵਿਚ ਸੰਬੰਧਤ ਸੰਤਾਂ ਦੇ ਕਲਮੀ ਚਿੱਤਰ ਰਖੇ ਹੋਏ ਸਨ। ਆਮ ਲੋਕਾਂ ਲਈ ਇਹ ਪੈਸੇ ਰੱਖ ਕੇ ਮੱਥਾ ਟੇਕਣ ਨੂੰ ਥਾਂ ਹੈ। ਬਾਬਾ ਜੀ ਨੇ ਕਾਰ ਤਕ ਨਾਲ ਜਾ ਕੇ ਸਤਿਗੁਰੂ ਜੀ ਨੂੰ ਵਿਦਾ ਕੀਤਾ।

ਗੁ: ਲੰਗਰ ਸਾਹਿਬ ਵਿਖੇ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਜੀ, ਦੀਆਂ ਬੀੜਾਂ ਨਿਤ ਪ੍ਰਕਾਸ਼ ਕੀਤੀਆਂ ਜਾਂਦੀਆਂ ਹਨ। ਵੱਡੀ ਗੱਲ ਇਹ ਹੈ ਕਿ ਏਥੇ ਆਦਰ, ਸਤਿਕਾਰ ਅਤੇ ਪ੍ਰੇਮ ਭਾਵਨਾ ਨਾਲ, ਆਏ ਦਰਸ਼ਨਾਰਥੀਆਂ ਨੂੰ ਪ੍ਰਸ਼ਾਦ ਪਾਣੀ ਛਕਾਇਆ ਜਾਂਦਾ ਹੈ।

ਇਸ ਗੁਰਦੁਆਰਾ ਦੇ ਨੇੜੇ ਦੇ ਬਾਜ਼ਾਰ ਵਾਲੇ ਅੱਠ ਸਿੰਘਾਂ ਨੇ ਨਾਮਧਾਰੀਆਂ ਤੋਂ ਭਜਨ ਪੁਛਿਆ। ਕੁਝ ਇਕ ਨੇ ਸ੍ਰੀ ਸਤਿਗੁਰੂ ਜੀ ਦੇ ਚਰਨ ਵੀ ਆਪਣੀਆਂ ਦੁਕਾਨਾਂ ਅੰਦਰ ਪਵਾਏ। ਪੰ: ਗੋਪਾਲ ਸਿੰਘ ਹੁਰਾਂ ਦੱਸਿਆ ਖੇਮ ਕਰਨ ਵਾਲੇ ਸ. ਬਲਵੰਤ ਸਿੰਘ ਅਤੇ ਸ. ਕੁਲਦੀਪ ਸਿੰਘ ਨੇ ਸਤਿਗੁਰੂ ਜੀ ਦਾ ਵਿਸ਼ੇਸ਼ ਕਰ ਆਦਰ ਸਤਿਕਾਰ ਕੀਤਾ।

## ਸਤਿਗੁਰੂ ਜੀ ਮੁਖ ਪੁਜਾਰੀ ਦੇ ਨਿਵਾਸ ਵਿਖੇ

ਹੁਣ ਗੁਰਦੁਆਰਾ ਸੱਚਖੰਡ ਸਾਹਿਬ ਦੇ ਮੁਖ ਪੁਜਾਰੀ, ਹੈੱਡ ਜਥੇਦਾਰ ਜੋਗਿੰਦਰ ਸਿੰਘ (ਮੁਖ ਪੁਜਾਰੀ) ਨੂੰ ਉਸ ਦੇ ਚੁਬਾਰੇ ਵਿਚ ਮਿਲਣ ਵਾਸਤੇ ਸਤਿਗੁਰੂ ਜੀ ਕੁਛ ਚੋਣਵੇਂ ਸਿੱਖਾਂ ਨਾਲ ਗਏ। ਇਸ ਮੌਕੇ ਹਜ਼ੂਰ ਦੀ ਸੇਵਾ ਵਿਚ ਸਨ : ਠਾਕੁਰ ਦਲੀਪ

ਸਿੰਘ ਜੀ, ਬੇਬੇ ਦਲੀਪ ਕੌਰ ਜੀ, ਬੀਬੀ ਗੁਰਮੀਤ ਕੌਰ ਜੀ, ਪੰ: ਗੋਪਾਲ ਸਿੰਘ, ਸ਼੍ਰੀ ਜਗਦੀਸ਼ ਸਿੰਘ ਵਰਿਆਮ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਸ. ਹਰਭਜਨ ਸਿੰਘ ਠੇਕੇਦਾਰ, ਇਕ ਦੋ ਹੋਰ ਤੇ ਮੈਂ।

ਚੁਬਾਰੇ ਵਿਚ ਗਿਆਂ, ਵੇਖਿਆ, ਦੋ ਗ੍ਰੰਥ ਸਾਹਿਬ ਜੀ ਪ੍ਰਕਾਸ਼ਤ ਸਨ, ਜਿਨ੍ਹਾਂ ਤੇ ਪਾਠੀ ਪਾਠ ਕਰ ਰਹੇ ਸਨ, ਕੋਲ ਬੈਠਾ ਸੀ ਪੀਲੇ ਪਟਕੇ ਵਾਲਾ ਇਕ ਬਹੁਤ ਹੀ ਮੋਟਾ ਸਿੰਘ। ਜਾਪਦਾ ਸੀ ਜਿਵੇਂ ਉਸ ਤੋਂ ਉਠ ਬੈਠ ਨਹੀਂ ਹੁੰਦਾ। ਸਤਿਗੁਰੂ ਜੀ ਵਾਸਤੇ ਸਤਿਕਾਰ ਮਈ ਆਸਣ ਤੇ ਆਪ ਜੀ ਆ ਕੇ ਬੈਠੇ, ਪਰ ਆਪ ਸਾਥੋਂ ਜ਼ਰਾ ਦੇਰ ਬਾਅਦ ਹੀ ਪਧਾਰੇ। ਮੋਨੀ ਸਾਹਿਬ ਜਥੇਦਾਰ ਜੋਗਿੰਦਰ ਸਿੰਘ ਆਏ ਤਾਂ ਉਨ੍ਹਾਂ ਦੇ ਸੇਵਕਾਂ ਨੇ ਜ਼ਰਾ ਸਤਿਗੁਰੂ ਜੀ ਵਾਲੇ ਆਸਣ ਤੋਂ ਹੇਠਾਂ ਆਸਣ ਵਿਛਾਇਆ। ਪਰ ਉਨ੍ਹਾਂ ਕਿਹਾ : ਮੈਨੂੰ ਇਨ੍ਹਾਂ ਦੇ ਹੁੰਦੇ ਆਸਣ ਦੀ ਲੋੜ ਨਹੀਂ। ਪਰ ਸਤਿਗੁਰੂ ਜੀ ਨੇ ਜ਼ੋਰ ਦੇ ਕੇ ਉਨ੍ਹਾਂ ਨੂੰ ਆਸਣ ਤੇ ਬੈਠਾਇਆ। ਬਚਨ ਬਿਲਾਸ ਹੋਏ ਤਾਂ ਸਤਿਗੁਰੂ ਜੀ ਨੇ ਬੀਤੇ ਦੀਆਂ ਯਾਦਾਂ ਨੂੰ ਦੁਹਰਾਇਆ। ਕੁਝ ਏਥੋਂ ਦੀ ਮਰਿਆਦਾ ਬਾਰੇ ਜਾਣਿਆ।

ਇਕ ਨੀਲੀ ਦਸਤਾਰ ਤੇ ਵਿਰਲੀ ਦਾੜ੍ਹੀ ਵਾਲੇ, ਉਮਰੋਂ ਅੱਧੀ ਸਦੀ ਦੇ ਮਾਲਿਕ ਨੇ ਮੇਰੇ ਕੰਨ ਵਿਚ ਆਖਿਆ : ਹੁਣ ਮੋਨੀ ਆਪਣੇ ਸਥਾਨ ਤੋਂ ਡਿੱਗ ਪਿਆ ਹੈ। ਹੁਣ ਇਹ ਵੀ ਕਹਿਣ ਲਗ ਪਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਏਥੇ ਗ੍ਰੰਥ ਸਾਹਿਬ ਨੂੰ ਗੁਰਿਆਈ ਦਿਤੀ ਹੈ, ਹੋਰ ਵੀ ਨਵੀਆਂ ਪਿਰਤਾਂ ਪਾਈਆਂ ਜਾ ਰਹੀਆਂ ਹਨ। ਜਿਵੇਂ ਏਥੇ ਇਸ ਵਾਰ 'ਦੂਜ ਮਨਾਈ' ਗਈ ਹੈ। (ਗ੍ਰੰਥ ਸਾਹਿਬ ਜੀ ਦਾ ਜਨਮ ਦਿਨ ਆਦਿ ਆਦਿ)।

ਓਧਰ ਮੋਨੀ ਸਾਹਿਬ ਸੰਪੂਰਣ ਸਤਿਕਾਰ ਕਰਦਿਆਂ ਉਨ੍ਹਾਂ ਦੇ ਪ੍ਰਸ਼ਨਾਂ ਦਾ ਕਦੇ ਠੀਕ, ਕਦੇ ਗੁਜ਼ਾਰਾ ਕਰੂ, ਕਦੇ ਦਬਾਉ ਅਧੀਨ ਉੱਤਰ ਦੇ ਕੇ ਵਕਤ ਨੂੰ ਧੱਕਾ ਦੇ ਰਹੇ ਸਨ। ਪੰ: ਗੋਪਾਲ ਸਿੰਘ ਵੀ ਖ਼ਾਸ ਦਿਲਚਸਪੀ ਨਾਲ ਪਿਛਲੀ ਅਤੇ ਹੁਣ ਦੀ ਮਰਿਆਦਾ ਦੇ ਵੇਰਵੇ ਸਪਸ਼ਟ ਕਰਵਾ ਰਹੇ ਸਨ। ਪੰਦਰਾਂ ਵੀਹ ਮਿੰਟ ਦੀ ਵਿਚਾਰ ਚਰਚਾ ਦਾ ਤੱਤ ਤਾਂ ਇਹ ਹੀ ਸੀ ਕਿ ਸਤਿਗੁਰੂ ਜੀ ਔਰੰਗਾਬਾਦ ਆਏ ਹੋਏ ਹਜ਼ੂਰ ਸਾਹਿਬ ਦੇ ਦਰਸ਼ਨ ਕਰਨਾ ਹੀ ਚਾਹੁੰਦੇ ਸਨ ਅਤੇ ਨਾਲ ਹੀ ਯਾਦਾਂ ਨੂੰ ਨਵਿਆਣਾ ਲੋੜਦੇ ਸਨ, ਫਿਰ ਭਲਾ ਏਥੋਂ ਦੇ ਮੁਖ ਪੁਜਾਰੀ ਜੀ ਨੂੰ ਕਿਉਂ ਨ ਵਿਹਲ ਵਿਚ ਮਿਲਦੇ!

ਦਰਮਿਆਨੀ ਉਮਰ ਅਤੇ ਏਸੇ ਹੀ ਕਦ ਵਾਲੇ ਗੋਰੇ ਰੰਗ ਵਾਲੇ ਪੁਜਾਰੀ ਜੀ ਸੰਕੋਚ ਰਖ ਕੇ ਹੀ ਗੱਲਬਾਤ ਕਰ ਰਹੇ ਸਨ, ਕਿਉਂਕਿ ਪਿਛਲੇ ਸਾਲੀਂ ਪੰਜਾਬ ਦੇ ਦੈਨਿਕ ਸਮਾਚਾਰ ਪੱਤਰਾਂ ਨੇ ਇਨ੍ਹਾਂ ਤੇ ਬੜੀ ਛੀਂਟਾ ਕਸ਼ੀ ਕੀਤੀ ਸੀ।

ਸਤਿਗੁਰੂ ਜੀ ਵਿਦਾ ਹੋਣ ਲਈ ਉਠਣ ਲਗੇ ਤਾਂ ਨਾਲ ਦੇ ਅੰਦਰੋਂ ਇਕ ਇਸਤਰੀ ਨੇ ਹੌਲੀ-ਹੌਲੀ ਕੁਛ ਚੀਜ਼ਾਂ ਇਸੇ ਕਮਰੇ ਵਿਚ ਭੇਜਣੀਆਂ ਸ਼ੁਰੂ ਕੀਤੀਆਂ। ਕੁਝ ਮਿੰਟ ਪਹਿਲਾਂ ਹੀ ਦਰਬਾਰ ਸਾਹਿਬ ਜੀ ਤੇ ਰੁਮਾਲੇ ਪਾਏ ਗਏ ਸਨ। ਹੋਰ ਵੀ ਕਈ ਸਿੰਘ ਏਥੇ ਉਤਸੁਕਤਾ ਨਾਲ ਵੇਖ ਰਹੇ ਸਨ।

## ਪ੍ਰੇਮ ਅੱਗੇ ਨੇਮ ਨਹੀਂ

ਇਕ ਰੇਸ਼ਮੀ ਦਸਤਾਰ ਲਿਆ ਕੇ ਮੋਨੀ ਜੀ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਸੀਸ ਤੇ ਸਜਾਣ। ਸਤਿਗੁਰੂ ਜੀ ਨੇ ਮੋਨੀ ਹੋਰਾਂ ਦੇ ਪ੍ਰੇਮ ਵੱਸ ਆਪਣੀ ਸੀਸ-ਸਜਾਈ ਦਸਤਾਰ ਉਤੇ ਹੀ ਰੇਸ਼ਮੀ ਦਸਤਾਰ ਵਲ੍ਹੇਟ ਲਈ। ਫਿਰ ਇਕ ਰੁਪਹਿਰੀ ਝਾਲ ਮਾਰਦਾ ਚੋਗਾ ਅੰਦਰੋਂ ਆ ਗਿਆ। ਸਤਿਗੁਰੂ ਜੀ ਨੂੰ ਉਠ ਕੇ ਖਲੋਣ ਲਈ ਬੜੇ ਅਦਬ ਨਾਲ ਅਰਜ਼ ਕੀਤੀ ਗਈ। ਸਤਿਗੁਰੂ ਜੀ ਖਲੋ ਗਏ। ਨੀਲੇ ਫੁੱਲਾਂ ਦੀ ਬਾਰੀਕ ਕਿਨਾਰੀ ਵਾਲਾ ਰੁਪਹਿਰੀ ਚੋਗਾ ਬਦਨ ਤੇ ਪਹਿਨਿਆ ਗਿਆ, ਮੋਨੀ ਜੀ ਦੀ ਬਿਨੈ ਅਨੁਸਾਰ।

ਏਥੇ, ਨਾਲ ਆਏ ਸਾਰੇ ਨਾਮਧਾਰੀ ਅਚੰਭਤ ਸਨ ਕਿ ਨੀਲ ਦੇ ਵਿਰੁਧ ਨਿਰੰਤਰ ਪਰਚਾਰ ਕਰਨ ਵਾਲੇ ਅੱਜ ਚੁੱਪ ਕਰਕੇ ਸਹਿਜ ਨਾਲ ਹੀ ਨੀਲੀ ਪੱਟੀ ਵਾਲਾ ਚੋਗਾ ਪਹਿਨ ਰਹੇ ਹਨ। ਫਿਰ ਨੀਲੀ ਕਢਾਈ ਵਾਲਾ ਕਮਰਬੰਦ ਵੀ ਆਇਆ, ਲੱਕ ਦੁਆਲੇ ਉਸਦੀਆਂ ਤਣੀਆਂ ਵੀ ਕੱਸੀਆਂ ਗਈਆਂ। ਦੋ ਮਿੰਟ ਬਾਅਦ ਇਕ ਰੁਪਹਿਰੀ ਪੱਟੀ ਵਾਲਾ ਗਾਤਰਾ ਆਇਆ। ਫਿਰ, ਉਸੇ ਦੁਆਰੋਂ ਪਹਿਲਾਂ ਵਾਲੀ ਹੀ ਇਸਤਰੀ ਰਾਹੀਂ ਆਈ ਰੁਪਹਿਰੀ ਕਬਜ਼ੇ ਵਾਲੀ ਕ੍ਰਿਪਾਨ ਫੜ ਮੋਨੀ ਜੀ ਨੇ ਸ੍ਰੀ ਹਜ਼ੂਰ ਦੇ ਪੇਸ਼ ਕੀਤੀ। ਸਤਿਗੁਰੂ ਜੀ ਨੇ ਗਾਤਰਾ ਵੀ ਪਹਿਨ ਲਿਆ ਅਤੇ ਉਸ ਵਿਚ ਰੁਪਹਿਰੀ ਦਸਤੇ ਵਾਲੀ ਕ੍ਰਿਪਾਨ ਵੀ ਸਜਾ ਲਈ। ਸਤਿਗੁਰੂ ਜੀ ਵਿਗਸੇ : ਮੈਨੂੰ ਇਹ ਕਰਨੀ ਧਰਨੀ ਨਹੀਂ ਆਉਂਦੀ (ਅਰਥਾਤ ਕ੍ਰਿਪਾਨ ਪਹਿਨਣੀ ਨਹੀਂ ਆਉਂਦੀ)। ਇਕ ਪੀਲਾ ਪਟਕਾ ਵੀ ਮੋਢਿਓਂ ਲਮਕਾਣ ਲਈ ਪ੍ਰੇਮ ਪੂਰਵਕ ਆਗ੍ਰਹਿ ਕੀਤਾ ਗਿਆ। ਇਹ ਸਭ ਕੁਝ ਪ੍ਰੇਮ ਦੀ ਜੇਵਰੀ ਬੱਧੇ ਹੀ ਦੀਨ ਦਿਆਲ ਕਰ ਰਹੇ ਸਨ।

ਠਾਕੁਰ ਦਲੀਪ ਸਿੰਘ ਜੀ ਇਹਨਾਂ ਛਿਣਾਂ ਨੂੰ ਕੈਮਰੇ ਦੀ ਕਲਿੱਕ-ਕਲਿੱਕ ਨਾਲ ਇਤਿਹਾਸ ਲਈ ਭਵਿਖ ਨਿਧੀ ਤਿਆਰ ਕਰ ਰਹੇ ਸਨ। ਕੈਮਰੇ ਦੀ ਤਸੱਲੀ ਪਿਛੋਂ ਸਤਿਗੁਰੂ ਜੀ ਨੇ ਮੋਨੀ ਜੀ ਨੂੰ ਸਨੇਹ ਭਰਪੂਰ ਸ਼ਬਦਾਂ ਨਾਲ ਕਿਹਾ ਕਿ ਉਹ ਗਲ ਪਈਆਂ ਵਸਤਾਂ ਸਹਿਜੇ ਸਹਿਜੇ ਆਪ ਹੀ ਲਾਹ ਦੇਣ। ਇੰਜ ਲਗਦਾ ਸੀ ਜਿਵੇਂ ਮੁਖ ਪੁਜਾਰੀ ਜੀ ਸਾਹਿਬ, ਪੂਜਾ ਦੇ ਪੱਖੋਂ ਅੱਜ ਹੀ ਯਥਾਰਥ ਨਾਲ ਮੇਲ ਖਾ ਰਹੇ ਸਨ। ਸਤਿਗੁਰੂ ਜੀ ਆਹਿਸਤਾ-ਆਹਿਸਤਾ ਰੇਸ਼ਮੀ ਦਸਤਾਰ ਦੇ ਪੇਚ ਸ਼ੁਧ ਖਾਦੀ ਦਸਤਾਰ ਤੋਂ ਉਤਾਰ ਕੇ ਮੋਨੀ ਜੀ ਨੂੰ ਫੜਾਂਦਿਆਂ ਹਾਰਦਿਕ ਸਨੇਹ ਅਤੇ ਮਰਿਆਦਾ ਭਰੀ ਆਵਾਜ਼ ਵਿਚ ਕਿਹਾ ਤਾਕਿ ਸਾਰੇ ਨਾਮਧਾਰੀ ਅਤੇ ਅ-ਨਾਮਧਾਰੀ ਸੁਣ ਲੈਣ : ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨੀਲ ਧਾਰਨਾ ਇਕ ਖਾਸ ਕਾਰਨ ਅਧੀਨ ਹੀ ਸਮਝਦੇ ਹਾਂ। ਅਤੇ ਫਿਰ ਉਸੇ ਪਹਿਰਾਵੇ ਨੂੰ ਲੀਰ-ਲੀਰ ਕਰਕੇ ਪਾੜਨਾ-ਸਾੜਨਾ ਅਤੇ ਆਦਿ ਗ੍ਰੰਥ ਸਾਹਿਬ ਜੀ ਦੀ ਤੁਕ ਉਲਟਾਣਾ, "ਨੀਲ ਬਸਤਰ ਨੇ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਵਾਇਆ।" ਵੀ ਠੀਕ ਸਮਝਦੇ ਹਾਂ। ਅਸੀਂ ਹੋਰਨਾਂ ਨੂੰ ਵੀ ਨੀਲੇ ਰੰਗ ਦੀਆਂ ਚੀਜ਼ਾਂ ਜਾਂ ਕੱਪੜੇ ਪਹਿਨਣੋਂ ਹਟਕਦੇ ਹਾਂ। ਪਰ ਇਹ ਦੋਨੋ ਕੁ ਪਲਾਂ ਦਾ ਪਹਿਰਾਵਾ ਮੋਨੀ ਜੀ ਦੇ ਪ੍ਰੇਮ ਪੂਰਵਕ ਆਗ੍ਰਹਿ ਦੀ ਪਰਵਾਨਗੀ ਹੀ ਸੀ।

ਇਹ ਚੇਤੇ ਰਖਿਆ ਜਾਵੇ ਕਿ ਇਹ (ਨੀਲਾ-ਕਾਲਾ ਪਹਿਰਾਵਾ) ਨਾਮਧਾਰੀ ਮਰਿਆਦਾ ਦਾ ਭਾਗ ਨਹੀਂ । ਐਕਸਸੈਪਸ਼ਨਲ ਕੇਸ ਹੈ, (ਅਪਵਾਦ ਹੀ ਹੈ ।) ਪ੍ਰੇਮ ਅਗੇ ਨੇਮ ਨਹੀਂ ਟਿਕਦੇ । ਇਹ ਪਹਿਰਾਵਾ ਏਨੇ ਕੁ ਦਾ ਹੀ ਪ੍ਰਤੀਕ ਹੈ ।

ਗੁਰੂ ਘਰ ਦੇ ਮੁਖ ਪੁਜਾਰੀ ਨੂੰ ਸਨੇਹ ਸਤਿਕਾਰ ਦੀ ਬਖਸ਼ਸ਼ ਕਰਦਿਆਂ, ਹਰਭਜਨ ਸਿੰਘ ਜੀ ਤੋਂ 501/- ਲੈ ਕੇ ਨਾਮਧਾਰੀ ਨਿਤਨੇਮ ਅਤੇ ਇਕ ਉੱਨ ਦੀ ਮਾਲਾ ਦਿਤੀ ।

ਵਿਦਾ ਹੋਣ ਲਈ ਆਖਿਆ ਤਾਂ ਸ਼੍ਰੀ ਮੋਨੀ ਜੀ ਸੱਚੇ ਪਾਤਸ਼ਾਹ ਜੀ ਨਾਲ ਆਪ ਪੌੜੀਆਂ ਉਤਰ ਕੇ ਸੱਚਖੰਡ ਦੇ ਚੋਗਾਨ ਵਿਚ ਆਏ । ਤਦ ਤਕ ਪ੍ਰੇਮ ਪਿਆਰ ਦੇ ਅਨੇਕ ਬਚਨ ਹੁੰਦੇ ਰਹੇ ।

## ਗਿਆਨੀ ਜਗਜੀਤ ਸਿੰਘ ਦੇ ਡੇਰੇ

ਏਨੇ ਨੂੰ ਨੀਲੀ ਦਸਤਾਰ ਵਾਲੇ ਗਿਆਨੀ ਜਸਵੰਤ ਸਿੰਘ ਹੁਰਾਂ ਆ ਬੇਨਤੀ ਕੀਤੀ ਕਿ ਉਨ੍ਹਾਂ ਦੇ ਕਮਰੇ ਵਿਚ ਵੀ ਜਾ ਕੇ ਦਰਸ਼ਨ ਦਿਤੇ ਜਾਣ । ਉਨ੍ਹਾਂ ਨੇ ਦੱਸਿਆ ਕਿ ਉਨ੍ਹਾਂ ਇਕ ਪੁਸਤਕ ਲਿਖੀ ਹੈ ਜਿਸ ਵਿਚ ਇਤਿਹਾਸਕ ਪ੍ਰਮਾਣਾਂ ਅਤੇ ਦਲੀਲਾਂ ਦੁਆਰਾ ਇਸ ਆਧਾਰ ਦਾ ਖੰਡਨ ਕੀਤਾ ਗਿਆ ਹੈ ਕਿ ਨਾਂਦੇੜ ਵਿਚ ਗ੍ਰੰਥ ਨੂੰ ਗੁਰਤਾ ਦਿਤੀ ਗਈ । ਗਿਆਨੀ ਜੀ ਇਹ ਪੁਸਤਕ ਜ਼ਰੂਰ ਤਕਾਣਾ ਚਾਹੁੰਦੇ ਸਨ । ਜਗਜੀਤ ਸਿੰਘ ਜੀ ਖੋਜੀ, ਸਿਰੜੀ, ਅਤੇ ਮਨ ਆਈ ਕਰਨ ਵਾਲੇ ਜਾਪਦੇ ਸਨ ।

ਇਕ ਦੋ ਨਾ ਸਾਫ਼ ਗਲੀਆਂ ਤੇ ਬਾਜ਼ਾਰ ਲੰਘਦੇ, ਰਾਮਗੜ੍ਹੀਆ ਬੁੰਗੇ ਵਿਚ ਪੈਦਲ ਹੀ, ਗਿਆਨੀ ਜੀ ਦੇ ਟਿਕਾਣੇ ਤੇ ਸਤਿਗੁਰੂ ਜੀ ਕੁਝ ਸਿੱਖਾਂ ਨਾਲ ਗਏ । ਵਰਾਂਡੇ ਵਿਚ ਸਤਿਗੁਰੂ ਜੀ ਵਾਸਤੇ ਫ਼ਰਸ਼ ਤੇ ਹੀ ਆਸਣ ਵਿਛ ਗਿਆ । ਜਗਜੀਤ ਸਿੰਘ ਜੀ (50) ਛੋਟੀ ਕਰੜ ਬਾਰੜੀ ਦਾੜ੍ਹੀ, ਨਾਟਾ ਕੱਦ, ਫੁਰਤੀਲਾ ਸਰੀਰ, ਤੇਜ਼ ਅੱਖਾਂ, ਆਪਣੀ ਹੀ ਸੁਣਾਣ ਨੂੰ ਕਾਹਲੇ, ਦੂਜਿਆਂ ਪ੍ਰਤੀ ਯੋਗ ਆਦਰ ਦੀ ਘਾਟ ਉਨ੍ਹਾਂ ਦੀ ਗੱਲ-ਗੱਲ ਚੋਂ ਲਭਦੀ ਸੀ ।

ਇਹ ਇਕ ਪੁਸਤਕ ਦਾ ਖਰੜਾ ਤੇਜ਼ੀ ਨਾਲ ਅੰਦਰੋਂ ਕੱਢ ਲਿਆਏ ਅਤੇ ਇਸਦੀ ਤਾਰੀਫ਼ ਵਿਚ ਜ਼ਮੀਨ ਅਸਮਾਨ ਦੇ ਕਲਾਬੇ ਮੇਲਣ ਲਗੇ । ਸਤਿਗੁਰੂ ਜੀ ਨੇ ਇਸ ਖਰੜੇ ਦੇ ਪੰਨੇ ਆਪ ਅਵਿਲੋਕਲ ਕੀਤੇ । ਬਹੁਤ ਸਾਰੇ ਗ੍ਰੰਥਾਂ ਤੇ ਗੁਰਬਾਣੀ ਦੇ ਪ੍ਰਮਾਣਾਂ ਨਾਲ ਉਨ੍ਹਾਂ ਆਪਣੀ ਗੱਲ ਦੀ ਪੁਸ਼ਟੀ ਕੀਤੀ ਲਗਦੀ ਸੀ । ਪਰ ਜਗਜੀਤ ਸਿੰਘ ਜੀ ਜੁ ਆਪਣੇ ਹੀ ਇਕ ਪੂਜਨੀਕ ਸਰਨਾਵੀਏਂ ਨਾਲ ਬੋਲ ਰਹੇ ਸਨ, ਇਹ ਭੁੱਲ ਰਹੇ ਸਨ ਕਿ ਪਦਵੀ, ਪ੍ਰਤਿਭਾ, ਪ੍ਰਤਿਸ਼ਠਾ ਅਤੇ ਸੰਪੰਨਤਾ ਦੇ ਪੇਸ਼ ਕਿਵੇਂ ਆਉਣਾ ਚਾਹੀਦਾ ਹੈ । ਸਤਿਗੁਰੂ ਜੀ ਨੂੰ ਅਸੁਵਿਧਾ ਸਮੇਂ ਸੁਵਿਧਾ ਦੇ ਵੱਟੇ ਪਾਉਣੇ ਆਉਂਦੇ ਹਨ । ਸਤਿਗੁਰੂ ਜੀ ਨੇ ਬੜੀ ਗਹਿਰਾਈ ਨਾਲ, ਲਗਭਗ 500-600 ਸਫ਼ਿਆਂ ਦਾ ਖਰੜਾ ਨਿਹਾਰ ਕੇ ਆਗਿਆ ਲਈ । ਗਿਆਨੀ ਜੀ ਕਹਿ ਰਹੇ ਸਨ : ਮੇਰੇ ਨਾਲ ਵੀ ਕੋਈ ਗੱਲ ਕਰੋ । ਮੇਰੀ ਕੀ ਮਦਦ ਕਰਦੇ ਓ ? ਮੈਂ ਇਹ ਪੁਸਤਕ ਛਪਵਾਣੀ ਹੈ ।

ਸਤਿਗੁਰੂ ਜੀ ਦੇ ਸਕੱਤਰ ਸੰਤ ਤਰਸੇਮ ਸਿੰਘ ਨੇ ਕਿਹਾ : ਤੁਸੀਂ ਐਡਰੇਸ ਲੈ

ਲਓ, ਖ਼ਤ ਪੱਤਰ ਕਰਦੇ ਰਿਹਾ ਕਰੋ। ਪੁਸਤਕ ਨੂੰ ਤਰਦੀ ਨਜ਼ਰੇ ਹੀ ਵੇਖ ਕੇ ਨਿਸਚਾ ਨਹੀਂ ਕੀਤਾ ਜਾ ਸਕਦਾ ਕਿ ਇਹ ਕੀ ਚੀਜ਼ ਹੈ। ਗਿਆਨੀ ਜੀ 'ਕੀ ਕਰਾਂ, ਕੀ ਨਾ ਕਰਾਂ' ਦੀ ਸਥਿਤੀ ਵਿਚ ਖਲੋਤੇ ਰਹਿ ਗਏ। ਆਪਣੇ ਵਤੀਰੇ ਤੋਂ 'ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ।'

## ਵਾਪਸੀ ਸਾਈਟ ਤੇ

ਸ੍ਰੀ ਸਤਿਗੁਰੂ ਜੀ ਕੇਵਲ ਦੋ ਘੰਟੇ ਹੀ ਨੰਦੇੜ ਰਹੇ। 9.30 ਵਜੇ ਦਿਨੇ ਫਿਰ ਸਾਈਟ ਵਲ ਹੀ ਚਲੇ ਗਏ। ਜਿਥੋਂ ਸ਼ਾਮ ਜਾਂ ਸਵੇਰ ਤਕ ਔਰੰਗਾਬਾਦ ਪਰਤਣਗੇ।

ਅੱਜ ਆਸਾ ਦੀ ਵਾਰ ਦਾ ਕੀਰਤਨ ਸੰਤ ਖਜ਼ਾਨ ਸਿੰਘ-ਹਰਬੰਸ ਸਿੰਘ ਘੁੱਲਾ ਹੁਰਾਂ ਪਾਸੋਂ ਠੇਕੇਦਾਰ ਜੀ ਵਾਲੀ ਸਾਈਟ ਤੇ ਹੀ ਸਤਿਗੁਰਾਂ ਸਰਵਣ ਕੀਤਾ। ਅਤੇ ਏਥੇ ਹੀ ਸਵੇਰੇ ਸਵੇਰੇ ਗੁਰੂ ਕੀ ਹਜ਼ੂਰੀ ਵਿਚ ਭੋਗ ਪਿਆ।

ਅਸੀਂ 60 ਜਣੇ 3½ ਘੰਟੇ ਪੱਛੜ ਕੇ ਆਈ, ਕਾਚੀਗੁੜਾ-ਮਨਮਾਡ ਪੈਸੰਜਰ ਤੇ ਬੜੇ ਜੁਧਾਂ ਨਾਲ ਸੀਟ ਮੱਲ ਕੇ, 5.30 ਸ਼ਾਮ ਦੇ ਚੱਲੇ ਅਗਲੇ ਦਿਨ ਦੇ ਆਰੰਭ ਸਮੇਂ, ਅੱਧੀ ਰਾਤੀਂ 12.30 ਔਰੰਗਾਬਾਦ ਅਪੜ ਸਕੇ। ਸਤਿਗੁਰੂ ਜੀ ਰਾਤੀਂ ਸਮੇਂ ਸਿਰ ਹੀ ਹੋਟਲ ਨਟਰਾਜ ਵਿਚ ਪਹੁੰਚ ਚੁਕੇ ਸਨ।

"ਟਾਈਮਜ਼ ਆਫ਼ ਇੰਡੀਆ" ਬੰਬਈ ਦੇ ਰੋਜ਼ਾਨਾ ਅੰਗਰੇਜ਼ੀ ਅਖਬਾਰ ਨੂੰ ਸ੍ਰੀ ਮੋਹਨ ਨਾਦ ਕਰਨੀ ਦੀ ਇਸ ਸੰਗੀਤ ਸਮੇਲਨ ਬਾਰੇ ਭੇਜੀ ਰੀਪੋਰਟ ਹੀ ਚਹੁੰ ਕਾਲਮਾਂ ਦੇ ਸਿਰਲੇਖ ਹੇਠ ਅੱਜ ਛਪੀ। ਜਿਸ ਅਨੁਸਾਰ ਸ੍ਰੀ ਚੌਰਸੀਆ ਅਤੇ ਵਲਾਇਤ ਖਾਂ ਸਾਹਿਬ ਨੇ ਸਰੋਤਿਆਂ ਦੇ ਦਿਲ ਜਿਤ ਲਏ ਆਪਣੇ ਵਾਦਨ ਨਾਲ।

**19 ਦਸੰਬਰ 1980, ਸ਼ੁਕਰਵਾਰ**
**ਔਰੰਗਾਬਾਦ**

## ਹੋਟਲ ਨਟਰਾਜ ਵਿਖੇ

ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਟਰਾਜ ਹੋਟਲ ਦੇ ਡਾਇਨਿੰਗ ਹਾਲ ਵਿਖੇ ਸੰਪੰਨ ਹੋਇਆ।

ਹਰਭਜਨ ਸਿੰਘ ਠੇਕੇਦਾਰ ਕੁਛ ਜ਼ਮੀਨਾਂ ਵੀ ਸ੍ਰੀ ਸਤਿਗੁਰੂ ਜੀ ਨੂੰ ਦਿਖਾਣਾ ਚਾਹੁੰਦੇ ਸਨ। ਸੋ ਸ੍ਰੀ ਹਜ਼ੂਰ ਆਪਣੇ ਪਰਿਵਾਰ ਜਨਾਂ ਨਾਲ, ਔਰੰਗਾਬਾਦ-ਬੀੜ ਰੋਡ ਤੇ, ਸ਼ਹਿਰੋਂ 60 ਕਿਲੋ ਮੀਟਰ ਦੇ ਫਾਸਲੇ ਤੇ, ਸ਼੍ਰੀ ਮੰਤ ਪਟੇਲ ਦਾ ਫਾਰਮ ਵੇਖਣ ਅਤੇ ਠੇਕੇਦਾਰ ਹੁਰਾਂ ਵਾਸਤੇ ਜ਼ਮੀਨ ਪਸੰਦ ਕਰਨ ਲਈ, ਦੀਵਾਨ ਦੀ ਸਮਾਪਤੀ ਪਿਛੋਂ ਕਾਰਾਂ ਤੇ ਸਵਾਰ ਹੋ ਜਲਦੀ ਹੀ ਚਲੇ ਗਏ।

ਮੈਨੂੰ ਦਰਸ਼ਨ 3 ਵਜੇ ਹੀ ਨਸੀਬ ਹੋਏ, ਜਦੋਂ ਮੈਂ ਗੁਰਦੇਵ ਸਿੰਘ ਨਾਲ ਹੋਟਲ ਨੰਦਨ ਵਨ ਤੋਂ ਹੋਟਲ ਨਟਰਾਜ ਵਿਚ ਸਮੂਹਕ ਨਾਮ ਸਿਮਰਨ ਵਿਚ ਸ਼ਾਮਲ ਹੋਣ ਲਈ ਗਿਆ। ਦੀਵਾਨ ਵਿਚ 150 ਦੇ ਕਰੀਬ ਨਾਮਧਾਰੀ ਨਰ ਨਾਰ ਉਪਸਥਿਤ

ਸਨ, ਕੱਲੂ ਦੇ ਸ. ਮੋਲਾ ਸਿੰਘ-ਹਰਜਿੰਦਰ ਸਿੰਘ ਜੱਬਲਪੁਰੀਏ, ਹੈਦਰਾਬਾਦੀਏ ਬੀਬੀ ਸੁਹਿੰਦਰ ਕੌਰ ਸੁਪਤਨੀ ਸੇਠ ਸੰਤੋਖ ਸਿੰਘ, ਉਸਦਾ ਵੱਡਾ ਲੜਕਾ ਸ. ਬਲਵਿੰਦਰ ਪਾਲ ਸਿੰਘ ਅਤੇ ਨੂੰਹ, ਨਾਮ ਰਾਣੀ, ਸ ਸੂਰਤ ਸਿੰਘ ਤੇ ਉਹਦੀ ਪਤਨੀ, ਨਵੇਂ ਬੱਚੇ ਸਮੇਤ, ਸ. ਬੂਟਾ ਸਿੰਘ ਕੰਵਲ ਤੇ ਉਹਦੀ ਮਾਤਾ ਸਵਰਨ ਕੌਰ, ਸ. ਹਰਵਿੰਦਰ ਸਿੰਘ ਹੰਸਪਾਲ ਦੀ ਪਤਨੀ ਬੀਬੀ ਚਰਨਜੀਤ ਕੌਰ, ਉਸਦਾ ਵਲਾਇਤੋਂ ਆਇਆ ਵੱਡਾ ਲੜਕਾ ਟਿੱਕਾ ਸੁਰੰਮ੍ਰਿਤ ਸਿੰਘ, ਉਸਦੀ ਭੈਣ ਅਤੇ ਭਣਵਈਆ, ਸ਼ਿਕਾਗੋ, ਅਮਰੀਕਾ ਚੋਂ ਆਇਆ ਸ. ਗੁਰਮੀਤ ਸਿੰਘ ਅਤੇ ਛੋਟਾ ਲੜਕਾ ਬੱਬੀ ਵੀ ਪਹੁੰਚੇ ਹੋਏ ਸਨ।

ਨਾਮ ਸਿਮਰਨ ਹੋ, ਰਾਗੀਆਂ ਦਾ ਕੀਰਤਨ ਜਾਰੀ ਹੋਇਆ। ਇਸ ਵਿਚ ਥੋੜ੍ਹਾ ਚਿਰ ਪੰ: ਗੋਪਾਲ ਕ੍ਰਿਸ਼ਨ ਵੀਣਾ ਵਾਦਕ ਵੀ ਬੈਠੇ। ਕੀਰਤਨ ਸਮੇਂ ਸਤਿਗੁਰੂ ਜੀ ਦੀ ਤਰਬਕਾਰੀ ਦਾ ਕਮਾਲ ਵੇਖ ਸੁਣ ਕੇ, ਗੋਪਾਲ ਕ੍ਰਿਸ਼ਨ ਪੰ: ਨੇ ਸਤਿਗੁਰੂ ਜੀ ਨੂੰ ਕਿਹਾ : ਯੇਹ ਆਪ ਜੈਸੀ ਮਾਤ੍ਰਾ ਗਣਨਾ ਔਰ ਕੌਨ ਕਰ ਸਕਤਾ ਹੈ! ਆਪ ਕਾ ਮਾਤ੍ਰਾ ਗਣਨਾ ਪਰ ਪੂਰਾ ਪੂਰਾ ਕੰਟਰੋਲ ਹੈ! ਸਤਿਗੁਰੂ ਜੀ ਨੇ ਨਮ੍ਰਤਾ ਪੂਰਵਕ ਕਿਹਾ : ਮੈਨੂੰ ਤਾਂ ਕੁਛ ਆਉਂਦਾ ਨਹੀਂ, ਤੁਸੀਂ ਕਹਿੰਦੇ ਹੋ ਤਾਂ ਸੋਚਣ ਲਗ ਜਾਂਦਾ ਹਾਂ। ਸਤਿਗੁਰੂ ਜੀ ਤਾਂ ਗੱਲ ਮੁਕਾਣੀ ਚਾਹੁੰਦੇ ਸਨ ਪਰ ਪੰ: ਗੋਪਾਲ ਕ੍ਰਿਸ਼ਨ ਫਿਰ ਬੋਲੇ : ਕਭੀ ਦਿਲਰੁਬਾ ਕੀ ਤਰਬੇਂ ਆਪ ਜੈਸੀ ਟੁਣਕਾਰੀ ਜਾਤੀ ਨਹੀਂ ਦੇਖੀਂ, ਆਪ ਕੀ ਲੈਅਕਾਰੀ ਕੇ ਕਮਾਲ ਤੋ ਹੈਰਤ ਗੁੰਮ ਕਰ ਦੇਤੇ ਹੈਂ।

ਇਹਨਾਂ ਪਿਛੋਂ ਸ਼੍ਰੀ ਗਣੇਸ਼ ਚੌਧਰੀ ਕੁਛ ਫੋਟੋ ਲੈ ਕੇ ਆ ਗਏ। ਪਾਰਲੀ ਬੈਜ ਨਾਥ (ਸਥਾਨ) ਵਿਚ ਕੋਈ ਮੋਨੀ ਸਾਧੂ ਰਹਿੰਦਾ ਹੈ, ਉਸ ਦੀ ਚਰਚਾ ਕਰਦਿਆਂ ਉਹਦਾ ਮਹੱਤਵ ਦਰਸਾ ਕੇ ਕਹਿਣ ਲਗੇ ਕਿ ਸ਼੍ਰੀ ਹਜ਼ੂਰ ਵੀ ਜਾ ਕੇ ਉਸ ਨੂੰ ਦਰਸ਼ਨ ਦੇਣ। ਓਥੇ ਸੰਗੀਤ ਅਤੇ ਅਧਿਆਤਮ ਦਾ ਕੇਂਦਰ ਹੈ।

ਸ. ਹਰਭਜਨ ਸਿੰਘ ਠੇਕੇਦਾਰ ਨਾਲ 4-5 ਪਤਵੰਤੇ ਹੋਰ ਆ ਗਏ। ਦੋ ਚਾਰ ਮਿੰਟ ਉਨ੍ਹਾਂ ਨਾਲ ਵੀ ਸਤਿਗਰੂ ਜੀ ਬੈਠੇ।

ਦੀਨ ਦਿਆਲ ਆਪਣੇ ਕਮਰੇ ਵਿਚ ਪਹੁੰਚੇ ਤਾਂ ਕੁਛ ਮਿੰਟਾਂ ਪਿਛੋਂ ਮੇਰੀ ਭਾਲ ਸ਼ੁਰੂ ਹੋ ਗਈ। ਮੈਂ ਹਾਜ਼ਰ ਹੋਇਆ, ਤਾਂ ਸਤਿਗੁਰੂ ਜੀ ਖੱਬੀ ਵੱਖੀ ਦੇ ਭਾਰ ਬਿਸਤਰ ਤੇ ਪਏ ਸਨ ਕੋਲ ਸਨ। ਬਨਾਰਸ ਵਿਚ ਸਿੱਖਿਆ ਲੈਣ ਵਾਲੇ ਸੁਖਦੇਵ ਸਿੰਘ ਜਲੰਧਰੀ, ਸੁਖਵਿੰਦਰ ਸਿੰਘ ਜਲੰਧਰੀ, ਸ਼ਾਇਦ ਸੁਖਵਿੰਦਰ ਸਿੰਘ ਪਿੰਕੀ ਬਾਰੇ ਗੱਲਬਾਤ ਹੋ ਰਹੀ ਸੀ ਜਾਂ ਸਤਿਗੁਰੂ ਜੀ ਉਸ ਬਾਰੇ ਮੇਰੇ ਨਾਲ ਕੋਈ ਵਿਚਾਰ ਕਰਨਾ ਚਾਹੁੰਦੇ ਸਨ ਅਤੇ ਉਹ ਪਾਸ ਹੀ ਬੈਠੇ ਰਹੇ। ਠਾਕੁਰ ਦਲੀਪ ਸਿੰਘ ਜੀ ਵੀ ਆਗਿਆ ਲੈ ਕੇ ਆ ਬੈਠੇ। ਸ਼੍ਰੀ ਪੂਰਬਾ ਅਤੇ ਸ਼੍ਰੀ 'ਵਰਿਆਮ' ਵੀ ਪਾਸ ਹੀ ਸਨ। ਮੈਨੂੰ ਬੈਠਣ ਦਾ ਇਸ਼ਾਰਾ ਕਰਕੇ ਸਤਿਗੁਰੂ ਜੀ ਦੱਸਿਆ : ਇਹਨਾਂ ਬੱਚਿਆਂ ਵਲ ਸਾਡੀ ਚੌਕਸੀ ਨ ਰਹਿਣ ਕਰਕੇ ਮੁੰਡੇ ਰਾਸ਼, ਸਿਨੇਮਾ ਅਤੇ ਆਵਾਰਗੀ ਦੇ ਚੱਕਰ ਵਿਚ ਪੈ ਗਏ ਹਨ। ਪੰ: ਕਿਸਨ ਮਹਾਰਾਜ (ਤਬਲਾ ਉਸਤਾਦ) ਨੇ ਵੀ ਇਹਨਾਂ ਨੂੰ ਗੁੱਸੇ ਹੋ ਕੇ ਵੇਖ ਲਿਆ ਹੈ, ਏਥੇ ਕੋਈ ਪ੍ਰਭਾਵ ਨਹੀਂ।

ਇਹਨਾਂ ਦੀ ਰਖਵਾਲੀ ਤੇ ਹੁਣ ਸੰਤੋਖ ਸਿੰਘ (ਸਪੁਤਰ ਨੰਬਰਦਾਰ ਗੁਰਬਖ਼ਸ਼ ਸਿੰਘ ਸੰਤ ਨਗਰ) ਨੂੰ ਲਗਾਇਆ ਹੈ। ਇਹ ਕਹਿੰਦੇ ਹਨ ਕਿ ਉਹ ਸੁਭਾਅ ਦਾ ਬੜਾ ਸਖ਼ਤ ਹੈ। ਜ਼ਰਾ ਇਹਨਾਂ ਨੂੰ ਆਪਣੇ ਸਮੇਂ ਦੀ ਸਖਤੀ ਦੱਸੋ...ਇਤਿਆਦਿ

ਆਪ ਨੇ ਕਿਰਪਾ ਪੂਰਵਕ, ਕੁਝ ਮੇਰੇ ਦੁਆਰਾ ਸਮਝਾ ਕੇ ਉਹਨਾਂ ਨੂੰ ਅਗੇ ਤੋਂ ਸਿਧੇ ਰਾਹ ਆਉਣ ਦੀ ਪ੍ਰੇਰਨਾ ਦਿੱਤੀ। ਇਸ ਸਮੇਂ ਸਤਿਗੁਰੂ ਜੀ ਨੇ ਹਾਕੀ ਖਿਡਾਰੀ ਬੱਚਿਆਂ ਦੀ ਤਾਰੀਫ਼ ਵਿਚ ਠਾਕੁਰ ਦਲੀਪ ਸਿੰਘ ਜੀ ਵਲ ਪ੍ਰਸੰਸਾ ਦ੍ਰਿਸ਼ਟੀ ਨਾਲ ਤਕਦਿਆਂ ਬਚਨ ਕੀਤਾ, ਉਹ ਬਾਕੀ ਕੰਮਾਂ ਤੇ ਜ਼ਿਮੇਵਾਰੀਆਂ ਤੋਂ ਇਲਾਵਾ ਚਾਰ ਘੰਟੇ ਭਜਨ ਵੀ ਕਰਦੇ ਹਨ।

ਠਾਕੁਰ ਦਲੀਪ ਸਿੰਘ ਹੁਰਾਂ ਮਤ ਵਿਅਕਤ ਕੀਤਾ ਕਿ ਜੇ ਹਾਕੀ ਵਾਲੇ ਬੱਚੇ ਠੀਕ ਠਾਕ ਚਲਦੇ ਰਹੇ ਤਾਂ ਹੋਰ ਚਹੁੰ ਸਾਲਾਂ ਵਿਚ ਹਾਕੀ ਵਿਚ ਸਾਡਾ ਨਾਮ ਰੋਸ਼ਨ ਕਰਨਗੇ। ਹੁਣ ਸਤਿਗੁਰਾਂ ਕਿਰਪਾ ਕਰ ਦਿੱਤੀ ਹੈ ਕਿ ਉਹ ਨਹਿਰੂ ਜੂਨੀਅਰ ਹਾਕੀ ਫਾਈਨਲ ਵਿਚ ਬਰਾਬਰ ਪੋਜ਼ੀਸ਼ਨ ਲੈ ਗਏ। ਉਹ ਰੋਜ਼ 4 ਘੰਟੇ ਭਜਨ ਕਰਦੇ ਹਨ।

ਸੁਖਵਿੰਦਰ ਸਿੰਘ ਜਲੰਧਰੀ ਨੇ ਦੱਸਿਆ ਕਿ ਦੋ ਘੰਟੇ ਨਾਮ ਸਿਮਰਨ ਤਾਂ ਅੱਜ ਕਲ੍ਹ ਰੋਜ਼ਾਨਾ ਉਹ ਵੀ ਕਰਦੇ ਹਨ। ਸੁਖਦੇਵ ਸਿੰਘ ਦਾ ਕਹਿਣਾ ਸੀ ਕਿ ਸੱਚੇ ਪਾਤਸ਼ਾਹ ਉਨ੍ਹਾਂ ਦੀ ਨਿਗਰਾਨੀ ਤੇ ਪੜ੍ਹਿਆ ਲਿਖਿਆ ਬੰਦਾ ਲਾਣ। ਸਤਿਗੁਰੂ ਜੀ ਗੱਲ ਸੁਣ ਹੱਸ ਪਏ ਅਤੇ ਕਿਹਾ : ਸੰਤੋਖ ਸਿੰਘ ਤੋਂ ਵੱਧ ਸਖਤ, ਲਾਭ ਸਿੰਘ ਫੱਤਾ ਅਤੇ ਲਛਮਣ ਸਿੰਘ ਸਹੀ ਸੀ ਜਿਨ੍ਹਾਂ ਦੀ ਮਾਰ ਅਸਾਂ ਖਾਧੀ ਹੋਈ ਹੈ।

ਸਤਿਗੁਰੂ ਜੀ ਨੇ ਆਪਣੀ ਦਾਦੀ ਮਾਤਾ ਜੀਉਣ ਕੌਰ ਦਾ ਕਥਨ ਵੀ ਚੇਤੇ ਕਰਵਾਇਆ ਕਿ ਮੁੰਡਾ, ਬੁੱਦੀ ਤੇ ਰੰਬਾ ਚੰਡੇ ਹੀ ਕੰਮ ਦਿੰਦੇ ਹਨ।

ਪਿਆਰ ਨਾਲ ਪਰ ਸਖ਼ਤ ਤੰਬੀਹ ਕਰਕੇ ਬੱਚਿਆਂ ਨੂੰ ਤੋਰਿਆ। ਅਸਲ ਵਿਚ ਜਿੰਨੀ ਸਖ਼ਤੀ ਨਾਲ ਉਨ੍ਹਾਂ ਦੀਆਂ ਸ਼ਕਾਇਤਾਂ ਹੋਈਆਂ ਸਨ, ਸਤਿਗੁਰਾਂ ਉਹਦੇ ਮੁਕਾਬਲੇ ਨਰਮੀ ਅਤੇ ਪਿਆਰ ਨਾਲ ਹੀ ਸਮਝਾਇਆ। ਕਹਿਣ ਦਾ ਤਰੀਕਾ ਨਰਮ ਪਰ ਤੱਤ ਵਿਚ ਸਖ਼ਤ ਸੀ।

ਮੈਨੂੰ ਗੁਰਦੇਵ ਸਿੰਘ ਨੇ ਦੱਸਿਆ ਕਿ ਇਸ ਵਾਰ ਵੀ ਸਤਿਗੁਰੂ ਜੀ ਨੇ ਲਖਨਊ ਦੇ ਸੰਮੇਲਨ ਵਾਂਗ ਉਸਤਾਦ ਵਲਾਇਤ ਖਾਂ ਨੂੰ ਠੇਕੇਦਾਰ ਹੋਰਾਂ ਤੋਂ 25000/- ਦਿਵਾਏ ਹਨ।

ਸਾਡੇ ਸਭ ਦੇ ਚਲੇ ਜਾਣ ਪਿਛੋਂ ਸਤਿਗੁਰੂ ਜੀ ਨਿਜੀ ਨਿਤਨੇਮ ਵਿਚ ਵਿਅਸਤ ਹੋ ਗਏ। ਥੋੜ੍ਹੇ ਸਮੇਂ ਦੀ ਇਕਾਂਤ ਦਾ ਵਧ ਤੋਂ ਵਧ ਫ਼ਾਇਦਾ ਉਠਾਣਾ ਸਤਿਗੁਰਾਂ ਦਾ ਸੁਭਾਅ ਹੈ।

## ਕੁਝ ਗੌਣਵੇਂ ਵਿਅਕਤੀ

ਉਹਨਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਡੇਢ ਸੌ ਆਦਮੀ ਦੇ ਲੰਗਰ ਪਾਣੀ ਦੀ ਸੇਵਾ, ਆਪਣਾ ਸੁਖ ਸੁਆਦ ਛੱਡ ਕੇ, ਪ੍ਰੇਮ ਭਾਵਨਾ ਨਾਲ ਕੀਤੀ। ਜਦੋਂ ਵੀ ਕੋਈ ਲੰਗਰ ਵਿਚ ਗਿਆ, ਵਿਰਵਾ ਨਹੀਂ ਮੁੜਿਆ। ਰਸਤ ਬਸਤ ਵਲੋਂ ਤਾਂ

ਹਰਭਜਨ-ਸਰਬਜੀਤ ਐਂਡ ਐਸੋਸੀਏਟ ਦੇ ਸੰਤ ਮੋਹਣ ਸਿੰਘ-ਕਰਤਾਰ ਸਿੰਘ ਦੁਆਰਾ ਪ੍ਰਬੰਧ ਸੀ, ਪ੍ਰਸ਼ਾਦ ਪਾਣੀ ਦੀ ਸੇਵਾ ਕਰਨ ਵਾਲੇ ਇਹ ਸੱਜਣ ਸਨ : ਸੰਤ ਮਹਿੰਦਰ ਸਿੰਘ ਦਮਦਮਾ, ਸੰਤ ਨਿਸ਼ਾਨ ਸਿੰਘ-ਗੁਰਨਾਮ ਸਿੰਘ-ਸੰਤ ਗੁਰਬਚਨ ਸਿੰਘ ਮੱਠਾ (ਤਿੰਨੇ ਸੰਤ ਨਗਰ, 'ਸਰਸਾ') ਸੰਤ ਪਾਲਾ ਸਿੰਘ ਅਮ੍ਰਿਤਸਰ, ਬੀਬੀ ਇੰਦਰ ਕੌਰ-ਸਰਜੀਤ ਕੌਰ-ਗੁਰਮੀਤ ਕੌਰ ਝੰਡੂ (ਕਿਰਪਾਲ ਕੌਰ ਦੀ ਲੜਕੀ) ਦਿੱਲੀ। ਬੀਬੀ ਹਰਬੰਸ ਕੌਰ ਦਿੱਲੀ, ਬੀਬੀ ਪੇਸੋ ਲਖਨਊ ਆਦਿ।

ਇਸ ਸੰਗੀਤ ਮੇਲੇ ਸਮੇਂ ਹੇਠ ਲਿਖੇ ਜਥੇਦਾਰਾਂ ਵੀ ਕੀਰਤਨ ਸੇਵਾ ਦੁਆਰਾ ਸੰਗਤਾਂ ਨੂੰ ਕਿਰਤਾਰਥ ਕੀਤਾ : ਪੰਡਿਤ ਗੋਪਾਲ ਸਿੰਘ, ਸੰਤ ਗਿਆਨ ਸਿੰਘ ਜਥੇਦਾਰ ਵੀਰੋ ਕੇ, ਜਥੇਦਾਰ ਦਲੀਪ ਸਿੰਘ ਸੰਤ ਨਗਰ, ਜਥੇਦਾਰ ਨਾਹਰ ਸਿੰਘ ਲੁਧਿਆਣਾ, ਜਥੇਦਾਰ ਹਜ਼ਾਰਾ ਸਿੰਘ ਲਖਨਊ। ਇਥੇ ਸੰਮਿਲਤ ਸੂਬੇ ਵੀ ਜ਼ਿਕਰ ਯੋਗ ਹਨ : ਸੂਬਾ ਧਰਮ ਸਿੰਘ ਜੀ ਮੁਕਤਾ ਯੂ. ਪੀ., ਸੂਬਾ ਹਵੇਲਾ ਸਿੰਘ ਜੀ ਬੰਬਈ, ਸੂਬਾ ਹਰਬੰਸ ਸਿੰਘ ਜੀ ਦੋਸ਼ੀ ਲਖਨਊ।

## ਮਸਲਾ ਲੜਕੀ ਦੀ ਸ਼ਾਦੀ ਦਾ

ਸਤਿਗੁਰੂ ਜੀ ਨਿਤਨੇਮ ਦੀ ਸਮਾਪਤੀ ਦੀ ਅਰਦਾਸ ਆਪਣੇ ਕਮਰੇ ਵਿਚ ਕਰ ਚੁਕੇ ਸਨ ਕਿ ਪੰ: ਗੋਪਾਲ ਸਿੰਘ ਕਿਸੇ ਹੋਰ ਜ਼ਰੂਰੀ ਵਿਅਕਤੀ ਦੀ ਸਿਫ਼ਾਰਸ਼ ਕਰਨ ਗਏ : ਭਾਵੇਂ ਕਿੰਨਾ ਵੀ ਰੁਝੇਵਾਂ ਹੋਵੇ ਦੋ ਮਿੰਟ ਸਮਾਂ ਸਿੱਖ ਨੂੰ ਜ਼ਰੂਰ ਦਿਓ। ਉਸ ਨੇ ਮਨ ਦੀ ਵੇਦਨ ਆਪ ਜੀ ਨਾਲ ਸਾਂਝੀ ਕਰਨੀ ਹੈ। ਸਿਰਫ਼ ਦੋ ਮਿੰਟ ਵੱਧ ਨਹੀਂ।

ਸਿੱਖ ਭਾਵੇਂ ਕਹਿੰਦਾ ਕਹਾਉਂਦਾ ਸੀ, ਪਰ ਅੱਜ ਸੰਕੋਚ ਨਾਲ ਹੀ ਅੰਦਰ ਆਇਆ। ਹੱਥ ਜੋੜ ਚਰਨੀਂ ਲਗਾ ਅਤੇ ਘਿਘਿਆਉਂਦਿਆਂ ਨੰਮਰ ਭਾਵ ਨਾਲ ਅਰਜ਼ ਕੀਤੀ : ਸੱਚੇ ਪਾਤਸ਼ਾਹ ਜੀ ਮੇਰੀ ਲੜਕੀ ਦੀ ਕਿਤੇ ਛੇਤੀ ਹੀ ਸ਼ਾਦੀ ਕਰ ਦਿਓ, ਨਹੀਂ ਤਾਂ ਮੇਰੀ ਸਿੰਘਣੀ ਤੇ ਬੱਚੇ ਛੇ ਮਹੀਨੇ ਦੇ ਵਕਫ਼ੇ ਪਿਛੋਂ ਉਸ ਨੂੰ ਖੁਲ੍ਹਿਆਂ ਦੇ ਘਰ ਵਿਆਹ ਦੇਣਗੇ।

ਬੇਨਤੀਕਾਰ ਫਿੱਸ ਪਿਆ। ਹੰਝੂ ਵਹਿ ਤੁਰੇ ਸਫ਼ੈਦ ਦਾੜ੍ਹੀ ਉਤਦੀ।

ਸਤਿਗੁਰੂ ਜੀ ਮਿਹਰਬਾਨ ਹੋਏ : ਤੂੰ ਪੁੱਗ ਗਿਓਂ। ਹੁਣ ਸਾਡਾ ਕੰਮ ਹੈ। ਅਸੀਂ ਕਰਾਂਗੇ, ਜੇ ਨਾ ਕਰ ਸਕੇ ਤਾਂ ਜਿਵੇਂ ਘਰ ਵਾਲਿਆਂ ਦੀ ਮਰਜ਼ੀ : ਤੂੰ ਬਰੀ !

ਸਿੰਘ ਤਸੱਲੀ ਅਤੇ ਖੁਸ਼ੀ ਨਾਲ ਅੰਦਰੋਂ ਬਾਹਰ ਆਇਆ। ਉਹ ਹੋਲੇ ਭਾਰ ਹੋ ਗਿਆ ਸੀ।

## ਤਿੰਨੇ ਪਿਉ ਪੁੱਤਰ

ਠਾਕੁਰ ਜੀ ਵੱਡਿਆਂ ਨੇ ਅੱਜ ਦੀ ਇਕ ਘਟਨਾ ਮੇਰੇ ਧਿਆਨ ਵਿਚ ਲਿਆਂਦੀ। ਉਨ੍ਹਾਂ ਕਿਹਾ : ਅੱਜ ਸਵੇਰੇ ਜਦੋਂ ਪਿੰਡ ਪਾਹੋੜ ਦੇ ਸ੍ਰੀਮੰਤ ਪਟੇਲ ਦੇ ਫਾਰਮ ਤੇ ਦ੍ਰੀ ਸਤਿਗੁਰੂ ਜੀ ਅਤੇ ਅਸੀਂ ਗਏ। ਸ੍ਰੀ ਮੰਤ ਤੋਂ ਪਤਾ ਲਗਾ ਕਿ ਉਹ ਆਪਣੇ ਪੰਜ ਏਕੜ ਸੰਤਰਿਆਂ ਦੇ ਬਾਗ਼ ਤੋਂ 1,50,000/- ਸਾਲਾਨਾ ਪ੍ਰਾਪਤ ਕਰਦਾ ਹੈ। ਮੇਰੇ

ਕੋਲ ਤਾਂ ਕੈਮਰਾ ਸੀ ਹੀ ਸੰਤਰਿਆਂ ਦੇ ਬੂਟਿਆਂ ਦੀ ਫੋਟੋ ਲੈਣ ਲਈ, ਪਰ ਮਹਾਰਾਜ ਬੀਰ ਸਿੰਘ ਜੀ ਨੇ ਵੀ ਆਪਣਾ ਕੈਮਰਾ ਮੰਗਵਾ ਲਿਆ। ਸਬੱਬ ਨਾਲ ਨਿੱਕਿਆਂ (ਠਾਕੁਰ ਉਦੈ ਸਿੰਘ ਜੀ) ਨੇ ਵੀ ਕੈਮਰਾ ਚੁੱਕ ਲਿਆ। ਸਾਨੂੰ ਫੋਟੋਕਾਰੀ ਕਰਦਿਆਂ ਵੇਖ ਸਤਿਗੁਰੂ ਜੀ ਬਚਨ ਕੀਤਾ : ਅੱਜ ਕੋਈ ਖਾਸ ਹੀ ਗੱਲ ਹੈ ਕਿ ਤਿੰਨੇ ਪਿਉ ਪੁੱਤਰ ਫੋਟੋ ਲੈਣ ਦੁਆਲੇ ਹੋਏ ਹੋਏ ਹਨ!

## ਇਕ ਅਖੰਡ ਪਾਠ ਹੋਰ

ਸੰਤ ਹਰਭਜਨ ਸਿੰਘ ਜੀ ਜਿਥੇ ਸਭ ਪਰਕਾਰ ਦੇ ਸੰਮੇਲਨ ਤੇ ਸਾਰੇ ਖਰਚੇ ਬਰਦਾਸ਼ਤ ਕਰ ਰਹੇ ਹਨ, ਓਥੇ ਅਜੇ ਵੀ ਉਹਨਾਂ ਦੀ ਸੰਤੁਸ਼ਟਤਾ ਨਹੀਂ ਹੋ ਰਹੀ। ਅੱਜ ਉਹਨਾਂ ਆਪਣੇ ਔਰੰਗਾਬਾਦ ਬੈਂਕ ਕਾਲੋਨੀ ਵਾਲੇ ਘਰ ਅਖੰਡ ਪਾਠ ਕਰਨ ਲਈ ਮਹੰਤ ਆਤਮਾ ਸਿੰਘ ਸਨਖਤਰਾ, ਸੰਤ ਹਜ਼ੂਰ ਸਿੰਘ ਚੰਦਰ ਹਾਂਸ, ਸੰਤ ਬਿਅੰਤ ਸਿੰਘ ਸੋਖਲ, ਸੰਤ ਕਰਤਾਰ ਸਿੰਘ ਮਹਿਸਮਪੁਰੀ ਤੇ ਸੰਤ ਬਚਿਤਰ ਸਿੰਘ ਬੀੜ ਆਦਿ ਸਰੀਰਾਂ ਨੂੰ ਕਿਹਾ। ਅਤੇ ਉਨ੍ਹਾਂ ਪਾਠ ਕੀਤਾ।

ਪਤਾ ਲਗਾ ਹੈ ਕਿ ਹੈਦਰਾਬਾਦ ਵਿਖੇ ਬੀਬੀ ਸਹਿੰਦਰ ਕੌਰ, ਬਲਵਿੰਦਰ ਪਾਲ ਸਿੰਘ-ਪਰਵਾਰ ਵੀ ਅਖੰਡ ਪਾਠ ਕਰਵਾਣ ਵਾਸਤੇ ਪਾਠੀ ਸੱਜਣ ਲੈਣ ਆਇਆ ਹੈ।

## ਖਾਂ ਸਾਹਿਬ ਨੂੰ ਸੁਰੱਖਿਆ

ਮੈਨੂੰ ਦੱਸਿਆ ਗਿਆ ਹੈ ਕਿ ਉਸਤਾਦ ਵਲਾਇਤ ਖਾਨ ਦਾ ਪਰਸੋਂ ਬਨਾਰਸ ਵਿਚ ਸਿਤਾਰ ਦਾ ਪ੍ਰੋਗਰਾਮ ਹੈ। ਅਤੇ, ਓਥੋਂ ਦੇ ਤਣਾਉ ਭਰਪੂਰ ਮਾਹੌਲ ਨੂੰ ਮੁਖ ਰਖਦਿਆਂ ਉਹਨਾਂ ਸ੍ਰੀ ਸਤਿਗੁਰੂ ਜੀ ਨੂੰ ਬੇਨਤੀ ਕਰਕੇ ਦੋ ਬੰਦੇ ਆਪਣੀ ਸੁਰੱਖਿਆ ਲਈ ਮੰਗੇ ਹਨ। ਸਤਿਗੁਰੂ ਜੀ ਨੇ ਅੱਜ ਸੰਤ ਦਇਆ ਸਿੰਘ ਤੇ ਸੰਤ ਸੰਤੋਖ ਸਿੰਘ ਸੰਤ ਨਗਰੀਏ ਨੂੰ ਬਨਾਰਸ ਵਾਸਤੇ ਭੇਜ ਦਿੱਤਾ ਹੈ।

## ਅੱਜ ਦਾ ਸੰਗੀਤ ਸੈਸ਼ਨ

ਸ਼ਾਮ ਨੂੰ ਪੂਰੇ 6 ਵਜੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਰਾਠਵਾੜਾ ਸਾਂਸਕ੍ਰਿਤਕ ਮੰਡਲ ਵਾਲੇ ਸਥਾਨ ਤੇ, ਸੰਗੀਤ ਦੇ ਅੱਜ ਦੇ ਪ੍ਰੋਗਰਾਮ ਲਈ ਹਜ਼ੂਰੀ ਸੇਵਕਾਂ ਸਮੇਤ ਪਹੁੰਚ ਗਏ। ਦੋ ਦਿਨਾਂ ਦੇ ਵਿਰਾਮ ਬਾਅਦ ਸੈਸ਼ਨ ਹੋਣਾ ਸੀ। ਅੱਜ ਔਰੰਗਾਬਾਦ ਵਿਖੇ ਹੋ ਰਹੇ ਸਤਵੇਂ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਮੇਲਨ ਦਾ ਚੌਥਾ ਦਿਨ ਸੀ। ਸਤਿਗੁਰੂ ਜੀ ਚਾਹੁੰਦੇ ਸਨ ਏਥੋਂ ਦੇ ਸੁਚੇਤ ਸੰਗੀਤ ਸਰੋਤਿਆਂ ਨੂੰ ਕਲਾਕਾਰਾਂ ਦੀ ਢਿੱਲ ਮੱਠ ਦਾ ਸਾਹਮਣਾ ਨ ਕਰਨਾ ਪਏ, ਅੱਜ ਪੂਰੇ 6.30 ਵਜੇ ਪ੍ਰੋਗਰਾਮ ਜਾਰੀ ਹੋ ਜਾਏ। ਉਹ ਸੰਬੰਧਤ ਕਲਾਕਾਰਾਂ ਨੂੰ ਅੱਜ ਵਕਤ ਸਿਰ ਮੰਚ ਉਪਰ ਪੇਸ਼ ਕਰਨਾ ਚਾਹੁੰਦੇ ਸਨ।

ਅੱਜ ਅਨਾਊਂਸਮੇਂਟ ਵਾਸਤੇ ਪ੍ਰੋ: ਸੁਖਬੀਰ ਸਿੰਘ ਗੁਲਾਟੀ ਨੂੰ ਆਗਿਆ ਹੋਈ। ਉਸ ਨੇ ਆਪਣੇ ਸ਼ੁਧ ਤੇ ਸਰਲ ਹਿੰਦੀ ਉਚਾਰਣ ਨਾਲ, ਪਰਦੇ ਪਿਛੇ ਬੈਠ ਕੇ, ਨੰਨ੍ਹੇ

ਮੁੰਨੇ ਨਾਮਧਾਰੀ ਕਲਾਕਾਰਾਂ ਨੂੰ ਮੰਚ ਤੇ ਉਪਸਥਿਤ ਹੋਣ ਲਈ ਆਖਿਆ ! ਅਤੇ ਪੂਰੇ 6.30 ਵਜੇ ਸ਼ਾਮੀਂ, ਜਲੰਧਰੋਂ ਜਾ ਕੇ ਬਨਾਰਸ ਵਿਚ ਪੰ: ਕਿਸਨ ਮਹਾਰਾਜ ਤੋਂ ਤਬਲਾ ਸਿਖ ਕੇ ਸ੍ਰੀ ਸੁਖਦੇਵ ਸਿੰਘ ਤੇ ਸੁਖਵਿੰਦਰ ਸਿੰਘ ਨੇ ਤਬਲੇ ਉਤੇ ਯੁਗਲਬੰਦੀ ਪੇਸ਼ ਕੀਤੀ। ਦੋਹਾਂ ਦੀ ਅਦਾਇਗੀ ਪ੍ਰਭਾਵ ਪੂਰਣ ਰਹੀ। ਇਹਨ੍ਹਾਂ ਨੇ 20 ਮਿੰਟ ਤਕ ਦਰਸ਼ਕ ਸ੍ਰੋਤਿਆਂ ਦਾ ਮਨ ਬਹਿਲਾਈ ਰਖਿਆ।

ਦੂਜੀ ਵਾਰੀ ਸ੍ਰੀ ਬਲਜੀਤ ਸਿੰਘ ਦੇ ਦਿਲਰੁਬਾ ਦੀ (ਤਾਰ ਸ਼ਹਿਨਾਈ) ਆਈ। ਤਬਲੇ ਦੀ ਸੰਗਤ ਕਰਨ ਲਈ ਸ. ਅਵਤਾਰ ਸਿੰਘ ਅੰਮ੍ਰਿਤਸਰ ਨੇ ਜੋੜੀ ਨੂੰ ਹੱਥ ਵਿਚ ਲਿਆ। ਰਾਗ ਯਮਨ ਵਿਚ ਬਲਜੀਤ ਸਿੰਘ ਦੀ ਸੋਹਣੀ ਅਦਾਇਗੀ ਹੋ ਗਈ। ਧੂਹਾਂ ਪਾਂਦੀ ਤਾਰ ਸ਼ਹਿਨਾਈ ਬਹੁਤ ਥੋੜ੍ਹੇ ਸਮੇਂ ਦਾ ਉਦਮ ਸੀ। ਇਸ ਬੱਚੇ ਨੇ ਤਾਰ ਸ਼ਹਿਨਾਈ ਦੀ ਸਿਖਿਆ ਉਸਤਾਦ ਪਿਆਰਾ ਸਿੰਘ ਕੋਲੋਂ ਲਈ ਹੈ। ਪ੍ਰੰਤੂ ਅੱਜ ਕਲ੍ਹ, ਇਸ ਬੱਚੇ ਤੇ ਸਤਿਗੁਰੂ ਜੀ ਖ਼ਾਸ ਤੌਰ ਤੇ ਮੇਹਨਤ ਕਰ ਰਹੇ ਹਨ। ਤਰਥਕਾਰੀ ਸਿਖਾਂਦੇ, ਗਜ਼ ਦੁਆਰਾ ਰਿਆਜ਼ ਕਰਵਾਂਦੇ ਅਤੇ ਹਿਰਦੇ ਤੰਤਰੀ ਧੜਕਾਣ ਵਾਲੀਆਂ ਛੋਹਾਂ ਦੱਸਦੇ ਹਨ।

ਠੇਕੇਦਾਰ ਹਰਭਜਨ ਸਿੰਘ ਪਿਛੇ ਰਹਿ ਕੇ ਕੰਮ ਕਰਨ ਵਾਲੇ ਹਨ, ਵਖਾਵੇ ਦੀ ਪਰਵਿਰਤੀ ਵਾਲੇ ਨਹੀਂ, ਫੋਟੋ ਵਿਚ ਆਪ ਨੂੰ ਮੁਨਾਸਬ ਜਗਹ ਤੇ ਵੇਖਣ ਦੇ ਚਾਹਵਾਨ ਸਿੰਘਾਂ ਵਿਸ਼ੇਸ਼ ਆਗ੍ਰਹਿ ਕਰਕੇ ਸਤਿਗੁਰੂ ਜੀ ਦੇ ਸੀਸ ਤੇ ਚੌਰ ਢੁਲਵਾਨ ਨੂੰ ਕਿਹਾ ਅਤੇ ਪ੍ਰੋਗਰਾਮ ਸ਼ੁਰੂ ਹੋਣ ਤੋਂ ਇਹ 15 ਮਿੰਟ ਲੇਟ ਪਹੁੰਚ ਕੇ ਸਤਿਗੁਰੂ ਜੀ ਨੂੰ ਚੌਰ ਕਰਨ ਲਗੇ।

7.45 ਰਾਤੀਂ ਸ੍ਰੀ ਰਮਾ ਕਾਂਤ ਦੇ ਤਬਲਾ ਵਾਦਨ ਤੋਂ ਪਹਿਲਾਂ ਪੂਰੀਆ ਕਇਆਣ ਰਾਗ ਦਾ ਬਹੁ ਦਿੰਦਾ ਪੰਡਿਤ ਗੋਪਾਲ ਕ੍ਰਿਸ਼ਨ ਦਾ ਵੀਣਾ ਵਾਦਨ ਗੂੰਜ ਉਠਿਆ। ਬੜਾ ਨਿੱਠਵਾਂ ਆਲਾਪ ਕੀਤਾ ਗਿਆ। 8.45 ਤਕ ਵਿਚਿਤਰ ਵੀਣਾ ਵਾਦਿਕ ਨੇ ਸਰੋਤਿਆਂ ਤੋਂ ਅਨੇਕ ਵਾਰ ਦਾਦ ਪ੍ਰਾਪਤ ਕਰਦਿਆਂ ਉਨ੍ਹਾਂ ਨੂੰ ਆਨੰਦਿਤ ਕੀਤਾ।

9.35 ਤੱਕ ਮੰਚ ਤੇ ਵਿਹਲ ਰਹੀ ਮੱਧਿਆਂਤਰ ਕਰਕੇ।

## ਮਨਸੂਰ ਮਲਿਕਾਰਜੁਨ

ਫਿਰ, ਹਲਕੇ ਛੀਟਕੇ ਸਰੀਰ ਦੇ ਮਾਲਿਕ, 70 ਸਾਲਾ ਬਜ਼ੁਰਗ ਸ੍ਰੀ ਮੱਲਿਕਾਰਜੁਨ ਮਨਸੂਰ ਸ੍ਰੀ ਵਾਲਮੀਕ ਛਾਂਡਲੇ ਦੀ ਤਬਲਾ ਸੰਗਤ, ਧੌਲਪੁਰੀ ਦੇ ਹਾਰਮੋਨੀਅਮ ਅਤੇ ਸੁਲਤਾਨ ਖਾਨ ਦੀ ਸਾਰੰਗੀ ਨਾਲ ਰਾਗ ਨਟ ਵਿਚ ਗਾਇਨ ਸ਼ੁਰੂ ਕੀਤਾ। ਸੱਤਰ ਸਾਲ ਦਾ ਬੁੱਢਾ ਕਲਾਕਾਰ ਇਕ ਪਾਸੇ ਜੁਆਨ ਵਾਲਮੀਕ ਛਾਂਡਲੇ ਤੇ ਤੋੜੇ ਝਾੜਦਾ, ਨਟ ਦੀਆਂ ਸੁਰਾਂ ਨੂੰ ਤਾਨਾਂ ਪਲਟਿਆਂ ਵਿਚ ਠੰਢੇ ਤੱਤੇ ਡੋਬੇ ਦਿੰਦਾ 'ਸਮ' ਤੇ ਆ ਕੇ ਸਭ ਨੂੰ ਸੁਆਦੋ ਸੁਆਦ ਕਰ ਜਾਂਦਾ। ਦੂਜੇ ਬੰਨੇ, ਸ੍ਰੀ ਸੁਲਤਾਨ ਖਾਨ, ਫਿਲਮਾਂ ਵਿਚ ਕੰਮ ਕਰਨ ਵਾਲੇ ਦੀ ਸਾਰੰਗੀ ਦੀਆਂ ਸੁਰਾਂ ਨੂੰ ਸੇਧ ਦਿੰਦਾਂ, ਜ਼ਮਜ਼ਮੇ, ਗਮ੍ਹਕਾਂ ਨਾਲ ਨਟ ਨੂੰ ਸ਼ਿੰਗਾਰਦਾ ਆਨੰਦ ਸਿਰਜਣਾ ਕਰੀ ਜਾਂਦਾ। ਸਰੋਤੇ ਹਰ 'ਸਮ' ਤੇ 'ਆਹਾ !' 'ਵਾਹਵਾ !' 'ਕਿਆ ਕਹਿਨੇ' ਕਹਿੰਦੇ ਪ੍ਰਸੰਨਤਾ ਦਾ ਪ੍ਰਗਟਾਵਾ ਕਰਦੇ। ਸ੍ਰੀ ਸਤਿਗੁਰੂ

ਜੋ ਵੀ ਪੂਰੀ ਤਰ੍ਹਾਂ ਕਲਾਕਾਰ ਨੂੰ ਸਮਝਦੇ ਪ੍ਰਸ਼ੰਸਾਤਮਿਕ ਇਸ਼ਾਰਿਆਂ ਨਾਲ ਉਸ ਦੀ ਤਕਣੀ ਨੂੰ ਹੁੰਗਾਰਾ ਦੇ ਰਹੇ ਸਨ। ਸਾਰੰਗੀ ਵੀ ਬੇਤਾਬ ਹੋਈ ਸੁਰਾਂ ਦਾ ਪਿੱਛਾ ਕਰਦੀ ਤਬਲੇ ਦੇ ਸਮ ਤੇ ਜਾ ਡਿਗਦੀ।

10.10 ਰਾਤੀਂ, ਨਾਇਕੀ ਕਾਨੜਾ ਮਨਸੂਰ ਜੀ ਦੀ ਮਧੁਰ ਆਵਾਜ਼ ਦੁਆਰਾ ਪ੍ਰਸਤੁਤ ਹੋਇਆ।

ਮੱਲਿਕਾਰਜੁਨ ਮਨਸੂਰ ਦਾ ਵਿਦਵਾਨ ਸਰੋਤਿਆਂ ਉਤੇ ਬਹੁਤ ਪ੍ਰਭਾਵ ਸੀ। 10.35 ਤਕ ਇਕ ਭਜਨ ਨਾਲ ਨਿਹਾਲ ਕਰਕੇ ਮਨਸੂਰ ਜੀ ਨੇ ਇਹ ਸਭਾ ਸਮਾਪਤ ਕਰ ਦਿੱਤੀ। ਅੱਜ ਹਾਜ਼ਰੀ ਪਹਿਲਾਂ ਸਦਾ ਨਾਲੋਂ ਘੱਟ ਸੀ ਤਾਂ ਵੀ ਇਹ 4000 ਤੋਂ ਵੱਧ ਸੀ।

ਪੌਣੇ ਗਿਆਰਾਂ ਰਾਤ ਤਕ ਪਿੰਡਾਲ ਵਿਹਲਾ ਹੋਣਾ ਸ਼ੁਰੂ ਹੋ ਗਿਆ।

ਅੱਜ ਦੇ 'ਅਜਿੰਠਾ' ਦੈਨਿਕ ਨੇ ਪਿਛਲੇ ਦਿਨਾਂ ਦੀ ਸੰਗੀਤ ਕਾਰਵਾਈ ਦਾ ਲੇਖਾ ਜੋਖਾ ਕਰਦਿਆਂ ਪੌਣੇ ਪੇਜ ਦਾ ਫੀਚਰ ਤਸਵੀਰਾਂ ਦੇ ਕੇ ਛਾਪਿਆ। ਇਹ ਲੇਖ ਸ੍ਰੀ ਪ੍ਰਮੋਦ ਭਾਰਗਵ ਵਲੋਂ ਸੀ।

## 20 ਦਸੰਬਰ 1980, ਸ਼ਨੀਵਾਰ
## ਔਰੰਗਾਬਾਦ

ਅੱਜ ਸੰਤ ਹਰਭਜਨ ਸਿੰਘ ਠੇਕੇਦਾਰ ਹੋਰਾਂ ਦੇ ਘਰ (ਬੈਂਕ ਕਾਲੋਨੀ, ਜਾਲਨ ਰੋਡ) ਨਾਲ ਲਗਦੇ ਸ਼ਿੰਗਾਰੇ ਹੋਏ ਵਿਹਲੇ ਪਲਾਟ ਵਿਚ ਆਸਾ ਦੀ ਵਾਰ ਦਾ ਕੀਰਤਨ ਹੋਇਆ। 'ਨੰਦਨ ਵਨ' ਵਾਲੇ ਅਸੀਂ ਮਸਾਂ 6.30 ਸਵੇਰੇ ਪਹੁੰਚ ਸਕੇ। ਸਤਿਗੁਰੂ ਜੀ ਦੇ ਸਨਮੁਖ ਸੰਤ ਖਜ਼ਾਨ ਸਿੰਘ-ਹਰਬੰਸ ਸਿੰਘ ਘੁੱਲਾ-ਸ. ਅਵਤਾਰ ਸਿੰਘ-ਬਲਦੇਵ ਸਿੰਘ ਰਾਣੀਆਂ 'ਹਰਿ ਕੈ ਸੰਗਿ ਬਸੇ ਹਰਿ ਲੋਗੁ' ਰਾਗ ਦੇਸਕਾਰ ਵਿਚ ਗਾ ਰਹੇ ਸਨ। ਸਤਿਗੁਰੂ ਜੀ ਵਾਲੇ ਪਾਸਿਓਂ, ਸ੍ਰੀ ਹਜ਼ੂਰ ਆਪ, ਮਹਾਰਾਜ ਬੀਰ ਸਿੰਘ ਜੀ, ਅਤੇ ਸ੍ਰੀ ਬਲਜੀਤ ਸਿੰਘ ਤਾਰ ਸ਼ਹਿਨਾਈ ਵਾਰੀਆਂ ਦੇ ਰਹੇ ਸਨ।

ਸੰਗਤ ਲੋਈਆਂ ਚੱਦਰਾਂ ਵਿਚ ਸਮਾਧੀਆਂ ਲਾ ਕੇ ਬੈਠੀ ਹੋਈ ਸੀ। 7.35 ਸਵੇਰੇ ਵਾਰ ਦਾ ਭੋਗ ਪਿਆ।

ਹਰਭਜਨ ਸਿੰਘ ਹੁਰਾਂ ਦੇ ਇਕ ਕਮਰੇ ਵਿਚ ਅਖੰਡ ਪਾਠ ਜਾਰੀ ਸੀ। ਨਾਲ ਦੇ ਕਮਰੇ ਵਿਚ ਸਤਿਗੁਰਾਂ ਜਲਪਾਨ ਕੀਤਾ। ਸੰਗਤ ਨੂੰ ਵੀ ਨਮਕੀਨ ਨਾਲ ਜਲਪਾਨ ਪ੍ਰਾਪਤ ਹੋਇਆ।

ਅੱਜ ਦੇ ਰੋਜ਼ਾਨਾ ਅਖ਼ਬਾਰ 'ਅਜਿੰਠਾ' ਵਿਚ ਫਿਰ ਫੋਟੋ ਨਾਲ ਸੰਗੀਤ ਸੰਮੇਲਨ ਦੀ ਚਰਚਾ ਸੀ। 'ਮਰਾਠਵਾੜਾ' ਦੈਨਿਕ ਵਿਚ ਵੀ ਪਹਿਲੇ ਪੇਜ ਤੇ ਸਵਾਇਆ ਕਾਲਮ ਸੰਗੀਤ ਸੰਮੇਲਨ ਦੀ ਚਰਚਾ ਸੀ।

### ਸ੍ਰੀ ਮੋਹਨ ਲਾਲ ਨਾਦ ਕਰਨੀ ਨਾਲ

ਸ੍ਰੀ 'ਵਰਿਆਮ', ਸ. ਅਵਤਾਰ ਸਿੰਘ ਅੰਮ੍ਰਿਤਸਰੀ ਤੇ ਮੈਂ ਨਟਰਾਜ ਹੋਟਲ ਗਏ

ਫਾਂ ਅੱਗੇ 9.00 ਸਵੇਰ ਤੋਂ ਹੀ ਸਤਿਗੁਰੂ ਜੀ ਸ੍ਰੀ ਮੋਹਨ ਨਾਦ ਕਰਨੀ ('ਇਲਸਟ੍ਰੇਟਿਡ ਵੀਕਲੀ' ਗਰੁੱਪ ਦਾ ਸੰਗੀਤ ਨਾਲ ਸੰਬੰਧਤ ਪੱਤ੍ਰ ਪ੍ਰੇਰਕ) ਨਾਲ ਬੈਠੇ ਹੋਏ ਮਿਲੇ। ਸਾਨੂੰ ਅੰਦਰ ਜਾਂਦਿਆਂ ਨੂੰ 9.40 ਹੋ ਗਏ। ਅੰਦਰ ਸਤਿਗੁਰੂ ਜੀ ਦੇ ਨਿਕਟਵਰਤੀ ਤੇ ਸੇਵਕ ਅਤੇ ਪਰਵਾਰ ਮੈਂਬਰ ਬੈਠੇ ਸਨ।

ਸਤਿਗੁਰੂ ਜੀ ਨੇ ਮੋਹਨ ਨਾਦ ਕਰਨੀ ਨੂੰ ਪੁਛਿਆ : ਤੁਸੀਂ ਕਿਸ ਆਧਾਰ ਤੇ ਸੰਗੀਤ ਬਾਰੇ ਆਪਣਾ ਕ੍ਰਿਟਿਸਿਜ਼ਮ (ਪੜਚੋਲ) ਕਰਦੇ ਹੋ ?

ਸ੍ਰੀ ਨਾਦ ਕਰਨੀ : ਨਿਰੋਲ ਸ਼ਾਸਤਰੀ ਆਧਾਰ ਤੇ। ਸਾਡੇ ਸਾਹਮਣੇ ਨੁਕਤਾ ਹੁੰਦਾ ਹੈ, ਆਇਆ ਸੰਗੀਤਕਾਰ ਸ਼ਾਸਤਰੀ ਮਤ ਅਨੁਸਾਰ ਹੀ ਗਾਇਨ ਕਰ ਰਿਹਾ ਹੈ ?

ਫਿਰ ਸ਼ਾਸਤਰੀ ਪੁਸਤਕਾਂ ਉਤੇ ਵਿਵੇਚਨ ਹੋਣ ਲਗ ਪਿਆ। ਤੱਤ ਇਹ ਸੀ ਕਿ ਵੱਖ ਵੱਖ ਪੁਸਤਕਾਂ ਦੇ ਅੱਡਰੇ ਅੱਡਰੇ ਮਤ ਹਨ।

ਸਤਿਗੁਰੂ ਜੀ : ਰਾਗ ਅਤੇ ਰਾਗਨੀਆਂ ਦਾ ਸਪਸ਼ਟ ਫ਼ਰਕ ਕਿਵੇਂ ਮਾਲੂਮ ਹੋਵੇ ? ਮੁਹਾਂਦਰੇ ਦਾ ਅੰਤਰ ਕਿਵੇਂ ਪਛਾਣੀਏਂ ?

ਨਾਦ ਕਰਨੀ : ਅਜੇ ਤਕ ਇਸ ਮਸਲੇ ਤੇ ਅਸਪਸ਼ਟਤਾ ਹੈ। ਪੜ੍ਹੀਆਂ ਹੋਈਆਂ ਪੁਸਤਕਾਂ ਰਾਗ ਰਾਗਣੀ ਦੇ ਇਸ ਅੰਤਰ ਨੂੰ ਏਨਾ ਉਘਾੜ ਕੇ ਨਹੀਂ ਦੱਸਦੀਆਂ।

ਗੱਲ ਬਾਤ ਦਾ ਮਾਹੌਲ ਬੜਾ ਉਪਜਾਊ ਸੀ। ਸਤਿਗੁਰੂ ਜੀ ਨੇ ਇਕ ਸ਼ਬਦ ਗਉੜੀ ਦਾ ਤੱਤਕਾਲ ਸੁਣਾਇਆ। ਮਹਾਰਾਜ ਜੀ ਨੇ ਦੱਸਿਆ ਕਿ ਗੁਰਮਤ ਅਨੁਸਾਰ ਗਉੜੀ ਦੀਆਂ ਨੌਂ ਕਿਸਮਾਂ ਹਨ। ਫਿਰ ਸਤਿਗੁਰੂ ਜੀ ਨੇ "ਮੋਹਨ ਨੀਦ ਨ ਆਵੈ" ਰਾਗ ਬਿਲਾਵਲ ਵਿਚ ਗੰਵਿਆ। 'ਮੋਹਨ' ਨਾਮ ਨਾਲ ਨਾਦ ਕਰਨੀ ਨੂੰ ਮਾਣ ਵੀ ਦੇਣਾ ਸੀ। ਅਤੇ ਫਿਰ ਆਪ ਜੀ ਨੇ ਹੀ 'ਰਾਇ ਕਮਾਲ ਦੀ ਮੋਜਦੀ ਕੀ ਧੁਨਿ' ਜੁ ਆਦਿ ਗ੍ਰੰਥ ਜੀ ਵਿਚ ਲਿਖੀ ਹੈ ਉਸ ਦੀ ਧੁਨ ਗਉਂ ਕੇ ਸੁਣਾਈ। ਸਤਿਗੁਰਾਂ ਨਾਦ ਕਰਨੀ ਨੂੰ ਦੱਸਿਆ ਕਿ ਇਸ ਵੇਲੇ ਪ੍ਰਚਲਤ ਗੁਰਦੁਆਰਿਆਂ ਵਿਚੋਂ ਪੁਰਾਣੀਆਂ ਧੁਨਾਂ ਉਠ ਗਈਆਂ ਹਨ।

ਪ੍ਰਤੱਖ ਸੀ ਸੰਗੀਤ ਦੇ ਮਰਮਗਿਅ ਸੱਜਣਾਂ ਤੇ ਸਤਿਗੁਰੂ ਜੀ ਦੀ ਸੰਗੀਤ ਪ੍ਰਤੀ ਗੰਭੀਰ ਪਹੁੰਚ ਦਾ ਪ੍ਰਭਾਵ ਸੀ ਤਾਂ ਹੀ ਪੰ: ਬਾਲ ਕ੍ਰਿਸ਼ਨ (ਵੀਣਾ ਵਾਦਕ) ਬੋਲ ਉਠੇ : ਆਪ ਤੋ ਸਾਗਰ ਹੋ ਜੀ। ਸਭ ਕੁਛ ਆਪ ਕੇ ਅੰਦਰ ਮੌਜੂਦ ਹੈ।

ਮਹਾਰਾਜ ਬੀਰ ਸਿੰਘ ਜੀ ਨੇ ਵੀ, ਸਤਿਗੁਰੂ ਜੀ ਦੁਆਰਾ ਸੁਣਾਏ ਗਏ ਰਾਗ ਵਡਹੰਸ ਬਿਲਾਵਲ ਦੀਆਂ ਅਲਾਹਣੀਆਂ ਦੇ ਸ਼ਬਦ-ਪਾਠ ਉਪਰੰਤ, ਅਲਾਹਣੀਆਂ ਅਤੇ ਫਿਰ ਛੰਤ ਗਾ ਕੇ ਸੁਣਾਏ।

ਵਾਤਾਵਰਣ ਰਸ ਭਿੰਨਾ ਸੀ, ਕਦਰਦਾਨ ਸਾਹਵੇਂ ਬੈਠੇ ਸਨ, ਸਤਿਗੁਰੂ ਜੀ ਰਉਂ ਵਿਚ ਸਨ, ਰਾਗ ਦੇਵ ਸਾਖ ਵਿਚ ਸ੍ਰੀ ਹਜ਼ੂਰ ਨੇ "ਕਛੂ ਵਾਂ ਕੀ ਰੀਤ" ਗਉਂ ਦਿੱਤੀ।

ਗੱਲ ਬਾਤ ਦੇ ਦੌਰਾਨ ਸ੍ਰੀ ਮੋਹਨ ਨਾਦ ਕਰਨੀ ਨੇ ਕਲਾਕਾਰਾਂ ਦਾ ਖੇਤਰ ਹੋਰ ਵੀ ਵਿਸ਼ਾਲ ਕਰਨ ਦਾ ਸੁਝਾਉ ਦਿੱਤਾ। ਉਸ ਨੇ 28 ਹੋਰ ਕਲਾਕਾਰਾਂ ਦੀ ਫਹਿਰਿਸਤ ਦੱਸਣੀ ਚਾਹੀ। ਸਤਿਗੁਰੂ ਜੀ ਨੇ ਫ਼ਰਮਾਇਆ : ਸਾਡੇ ਵਲੋਂ ਗੁਰਦੇਵ ਸਿੰਘ ਸੰਗੀਤ

ਦਾ ਇੰਨਚਾਹਜ ਹੈ। ਇਹ ਸਲਾਹ ਕਰਦਾ ਹੈ ਆਪਣੇ ਉਸਤਾਦ ਨਾਲ ਜਾਂ ਸੰਬੰਧਤ ਆਦਮੀਆਂ ਨਾਲ। ਵਾਧੂ ਦੀ ਸਿਰਦਰਦੀ ਅਸੀਂ ਨਹੀਂ ਲੈਂਦੇ।

ਸ੍ਰੀ ਨਾਦ ਕਰਨੀ ਦੇ ਦੱਸਣ ਅਨੁਸਾਰ ਦੇਸ ਦੇ ਵੱਖ ਵੱਖ ਹਿੱਸਿਆਂ ਵਿਚ, ਸ਼ਾਸਤਰੀ ਸੰਗੀਤ ਦੇ, ਖਾਸ ਕਰ ਧ੍ਰਪਦ ਅਤੇ ਭਗਤੀ ਅੰਗ ਦੀ ਗਾਇਕੀ ਦੇ ਕਈ ਸੰਮੇਲਨ ਹੁੰਦੇ ਹਨ। ਸਤਿਗੁਰੂ ਜੀ ਨੇ ਸੁਣ ਕੇ ਉਨ੍ਹਾਂ ਦੇ ਜ਼ਿੰਮੇ ਲਾਇਆ ਕਿ ਉਹ ਪੱਤਰ ਲਿਖਣ ਕਿ ਕਿਥੇ ਤੇ ਕਦੋਂ ਕਦੋਂ ਸ਼ਾਸਤਰੀ ਸੰਗੀਤ ਸੰਮੇਲਨ ਹੁੰਦੇ ਹਨ, ਸ੍ਰੀ ਹਜ਼ੂਰ ਸਮਾਂ ਕੱਢਣਗੇ ਸੁਣਨ ਜਾਣ ਦਾ।

ਫਿਰ ਸਤਿਗੁਰੂ ਜੀ ਨੇ ਬੈਠੇ ਹੋਇਆਂ ਨਾਲ ਨਾਮਧਾਰੀ ਸਿੱਖਾਂ ਅਤੇ ਦੂਜੇ ਸਿੱਖਾਂ ਦੇ ਮੇਲ ਤੇ ਵਿਰੋਧ ਬਾਰੇ ਗੱਲ ਬਾਤ ਕੀਤੀ। ਸਿੱਖ ਇਤਿਹਾਸਕਾਰਾਂ ਦੀ ਤਰਫ਼ਦਾਰੀ ਦੀ, ਹਿੰਦੂ ਇਤਿਹਾਸਕਾਰਾਂ ਦੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਘੱਟ ਜਾਣਕਾਰੀ ਦੀ।

ਇਹ ਬੈਠਕ 11.20 ਦਿਨੇ ਸਮਾਪਤ ਹੋਈ। ਪੰ: ਗੋਪਾਲ ਕ੍ਰਿਸ਼ਨ ਵੀਣਾ ਵਾਦਕ ਨੇ ਕਿਹਾ : ਆਪ ਕੇ ਮਿਲਨੇ ਸੇ ਸਦਾ ਗਿਆਨ ਬਢਤਾ ਹੈ। ਸ੍ਰੀ ਮੋਹਨ ਨਾਦ ਕਰਨੀ ਨੇ ਆਖਿਆ : ਮੈਂ ਨੇ 'ਨਾਮਧਾਰੀ' ਪੈਂਫਲਿਟ ਪਢਾ ਹੈ। ਆਪ ਕੇ ਬਾਰੇ ਮੇਂ ਜਾਨ ਕਰ ਮੁਝੇ ਬਹੁਤ ਖੁਸ਼ੀ ਹੁਈ। ਮੈਂ ਆਪ ਕੇ ਸਾਥ ਸੰਪਰਕ ਬਨਾਏ ਰਖੂੰਗਾ। ਮੈਂ ਆਪ ਕੋ ਸੰਗੀਤ ਪਰ ਅਤਿ ਉੱਤਮ ਪੁਸਤਕੋਂ ਕੀ ਸੂਚੀ ਭੀ ਦੂੰਗਾ।

ਸਤਿਗੁਰੂ ਜੀ ਅਤੇ ਪਰਵਾਰ ਨੇ ਅੱਜ 12 ਵਜੇ ਦੁਪਹਿਰੇ ਹੀ ਪ੍ਰਸ਼ਾਦ ਛਕਿਆ।

ਅਸੀਂ—ਠਾਕੁਰ ਉਦੈ ਸਿੰਘ ਜੀ, ਜਗਦੀਸ਼ ਸਿੰਘ ਵਰਿਆਮ, ਗੁਰਦੇਵ-ਹਰਭਜਨ ਸਿੰਘ, ਬੂਟਾ ਸਿੰਘ ਕੰਵਲ ਅਤੇ ਮੈਂ—ਪਨਚੱਕੀ ਅਤੇ ਬੀਬੀ ਦਾ ਮਕਬਰਾ, ਔਰੰਗਾਬਾਦ ਵਿਚ ਵੇਖਣ ਯੋਗ ਥਾਵਾਂ, ਵੇਖਣ ਚਲੇ ਗਏ।

## ਸ਼ਾਮ ਦਾ ਦੀਵਾਨ

ਫਿਰ 3.20 ਦਿਨ ਢਲੇ ਹੀ ਸ. ਹਰਭਜਨ ਸਿੰਘ ਦੇ ਘਰ ਲਾਗੇ ਬਣੇ ਪੰਡਾਲ ਵਿਖੇ ਸਤਿਗੁਰੂ ਜੀ ਦੇ ਦਰਸ਼ਨ ਹੋਏ। ਨਾਮ ਸਿਮਰਨ ਹੋ ਰਿਹਾ ਸੀ। ਆਪ ਜੀ ਦੇ ਗਿਰਦ ਇਨ੍ਹਾਂ ਦਾ ਘੇਰਾ ਸੀ : ਸੇਠ ਤਰਲੋਕ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ, ਸ. ਹਰਵਿੰਦਰ ਸਿੰਘ ਹੰਸਪਾਲ। ਏਥੇ ਬੈਠੇ ਸਵਾ ਸੌ ਤੋਂ ਵੱਧ ਸਰੀਰ ਸਤਿਗੁਰੂ ਜੀ ਵਲ ਧਿਆਨ ਕੇਂਦਰਤ ਸਨ।

3.30 ਤੇ ਨਾਮ ਸਿਮਰਨ ਸਮਾਪਤੀ ਦੀ ਅਰਦਾਸ ਸੰਤ ਪੂਰਬਾ ਦੁਆਰਾ ਹੋਈ ਤਾਂ ਸ. ਹਰਭਜਨ ਸਿੰਘ ਹੁਰਾਂ ਦੇ ਇਕ ਮਿੱਤਰ, ਸ਼੍ਰੀ ਜਵਾਹਰਕਰ ਮੈਨੇਜਰ ਸਟੇਟ ਬੈਂਕ ਆਫ਼ ਇੰਡੀਆ, ਇੱਗਦ ਪੁਰੀ ਨੇ 'ਪ੍ਰਭੂ ਜੀ ਨਾਵ ਕਿਨਾਰੇ ਲਗਾਓ' ਨਾਮੀ ਭਜਨ ਗਊਂ ਕੇ ਆਪਣੀ ਸ਼ਰਧਾ ਅਤੇ ਇੱਛਾ ਵਿਅਕਤ ਕੀਤੀ।

ਸਤਿਗੁਰੂ ਜੀ ਦੇ ਸੰਕੇਤ ਨਾਲ "ਪ੍ਰਥਮ ਮਧ ਕੈਟ ਮਧ, ਮਦਨ ਮਹਖਾਸੁਰੈ" ਰਾਗ ਭੂਪਾਲੀ ਵਿਚ ਧ੍ਰਪਦ ਦਾ ਗਾਇਨ ਸ੍ਰੀ ਹਰਭਜਨ ਸਿੰਘ ਸਿਤਾਰ ਨੇ ਕੀਤਾ। ਮਹਾਰਾਜ ਬੀਰ ਸਿੰਘ ਜੀ ਨੇ ਪੰਜਾਬੀ ਅੰਗ ਦਾ ਤਬਲਾ ਵਜਾਂਦਿਆਂ ਇਸ ਦੀ ਸੰਗਤ ਕੀਤੀ। ਪੱਤਰਕਾਰ ਨਾਦ ਕਰਨੀ ਅਤੇ ਕੁਛ ਹੋਰ ਸੰਗੀਤ ਨੂੰ ਸਮਝਣ ਵਾਲੇ

ਤੇ ਕ੍ਰਿਟਿਕ ਬੈਠੇ ਵੇਖ ਸਮਾਂ ਪਾ ਕੇ ਸਤਿਗੁਰੂ ਜੀ ਨੇ ਦਿਲਰੁਬਾ ਦੀਆਂ ਛੱਰਬਾਂ ਵਜਾਣੀਆਂ ਸ਼ੁਰੂ ਕੀਤੀਆਂ । ਲੈਅਕਾਰੀ ਦੀਆਂ ਸੰਪੂਰਨ ਕ੍ਰਿਆਵਾਂ ਨਾਲ ਪ੍ਰਭਾਵਸ਼ਾਲੀ । ਸਾਰੇ ਗੁਣੀ ਜਨ ਲੈ ਮੁਗਧ ਪ੍ਰਸੰਨਤਾ ਅਤੇ ਅਚਰਜਤਾ ਦੇ ਭਾਵ ਵਿਚ ਸਿਰ ਹਿਲਾ ਹਿਲਾ ਸੰਤੁਸ਼ਟਤਾ ਦਾ ਅਜ਼ਹਾਰ ਕਰ ਰਹੇ ਸਨ ।

ਦੂਜਾ ਸ਼ਬਦ ਜੁ ਕੀਰਤਨ ਕਾਰ ਭੁਲ ਭੁਲਾ ਗਏ, ਸਤਿਗੁਰੂ ਜੀ ਅਤੇ ਮਹਾਰਾਜ ਜੀ ਨੇ ਮਿਲ ਕੇ ਸ਼ੁਰੂ ਕੀਤਾ : ਕਹਿਤ ਕਬੀਰ ਰਾਜਾ ਰਾਮ ਨ ਛੋਡਉ...ਅਤੇ ਸਤਿਗੁਰੂ ਜੀ ਨੇ ਇਸੇ ਟੇਕ ਤੇ ਰਾਗ ਮਾਲਾ ਦਾ ਅਨੰਤ ਵਿਸਤਾਰ ਮਿੱਠੀਆਂ ਸੁਰਾਂ ਨਾਲ ਪ੍ਰਸਤੁਤ ਕੀਤਾ । ਅਤੇ ਇਕ ਸ਼ਬਦ ਹੋਰ ਪੜ੍ਹਿਆ ਗਿਆ : ਡਗਮਗ ਛਾਡੁ ਰੇ ਮਨ ਬਉਰਾ !

ਅਤੇ ਕੀਰਤਨ 4.45 ਸ਼ਾਮੀ ਜਾ ਖ਼ਤਮ ਹੋਇਆ ।

ਸਤਿਗੁਰੂ ਜੀ ਨੇ ਏਥੇ ਘਰ ਵਿਚ ਪਰਵਾਰ ਜਨਾਂ ਅਤੇ ਸੇਵਕਾਂ ਨਾਲ ਜਲ ਪਾਣੀ ਛਕਿਆ ਅਤੇ ਸੰਗੀਤ ਪ੍ਰੋਗਰਾਮ ਦੀ ਤਿਆਰੀ ਵੇਖਣ ਖ਼ੁਦ ਸਭਾ ਮੰਡਪ ਵਿਚ ਪਧਾਰੇ ।

ਸੰਗੀਤ ਸੰਮੇਲਨ ਵਿਚ ਮੈਂ ਅੱਧਾ ਘੰਟਾ ਲੇਟ ਪੁੱਜਾ । ਮੈਨੂੰ ਆਪਣਾ ਕੈਮਰਾ ਗੁਆਚਣ ਦਾ ਖ਼ਦਸ਼ਾ ਪੈਦਾ ਹੋ ਗਿਆ । ਸਭਾ ਸਥਾਨ 'ਚੋਂ ਉਠ ਕੇ ਤੁਰ ਗਿਆ ਸਾਂ । ਮੈਂ ਏਥੇ ਆ ਕੇ ਸ੍ਰੀ ਹਜ਼ੂਰ ਨੂੰ ਨਮਸਕਾਰ ਕੀਤੀ ਤਾਂ ਆਪ ਜੀ ਨੇ ਮੇਰੇ ਵਾਲਾ ਕੰਮ ਵੀ ਕੀਤਾ ਹੋਇਆ ਸੀ । ਆਪਣੀ ਸਲਿੱਪ ਕਾਪੀ ਤੇ ਲਿਖਿਆ ਹੋਇਆ ਵਖਾਇਆ : ਅੱਜ ਸੰਗੀਤ ਸੰਮੇਲਨ ਦਾ ਆਰੰਭ 6.16 ਤੇ ਹੋ ਗਿਆ । 6.27 ਸ਼ਾਮੀਂ ਲੋਕਲ ਕਲਾਕਾਰ ਸ੍ਰੀ ਨਾਥ ਨੇਰਲਕਰ ਨੇ ਗਾਇਨ ਸ਼ੁਰੂ ਕੀਤਾ । ਸ੍ਰੀ ਵਾਲਮੀਕ ਛਾਂਡਲੇ ਨੇ ਤਬਲੇ ਤੇ ਸੰਗਤ ਕੀਤੀ । ਸੁਣਨ ਵਾਲੇ ਹਜ਼ਾਰਾਂ ਲੋਕ ਹਾਜ਼ਰ ਸਨ ।

ਰਾਗ ਪੂਰੀਆ ਕਲਿਆਣ, ਹੰਸ ਧੁਨੀ ਅਤੇ ਇਕ ਸ਼ਬਦ ਗੁਰੂ ਤੇਗ ਬਹਾਦਰ ਜੀ ਦਾ ਗਉਂ, ਫਿਰ ਇਕ ਮਰਾਠੀ ਵਿਚ ਭਜਨ ਨਾਥ ਨੇਰਲਕਰ ਨੇ ਸੁਣਾ ਕੇ 8.00 ਰਾਤ ਤਕ ਸਮਾਪਤੀ ਕਰ ਦਿੱਤੀ । ਕੋਈ ਮਨ ਮੱਲਵੀਂ ਗਵਾਇਸ਼ ਨਹੀਂ ਸੀ ।

ਮੱਧਿਆਂਤਰ ਤੋਂ ਬਾਅਦ ਜਦੋਂ ਸ਼ਰੋਤੇ ਫਿਰ ਇਕੱਤਰ ਹੋਏ ਤਾਂ ਬੰਬਈ ਦੇ ਸੰਗਤ ਦੇ ਰਤਨ ਵੀ ਸਰੋਤਿਆਂ ਵਿਚ ਦਿੱਸੇ : ਸ. ਬਚਨ ਸਿੰਘ ਕਲਸੀ, ਸੰਤ ਦਲੀਪ ਸਿੰਘ ਵਿਰਦੀ, ਪ੍ਰਧਾਨ ਕਰਤਾਰ ਸਿੰਘ, ਸ. ਅਜੀਤ ਸਿੰਘ ਕਲਸੀ, ਸੰਤ ਮਨਫੂਲ ਸਿੰਘ ਕਲਸੀ, ਸੰਤ ਹਜ਼ੂਰ ਸਿੰਘ ਗੁਲਾਟੀ, ਸੰਤਾ ਧੰਨਾ ਸਿੰਘ ਰਿਸ਼ੀ, ਸ. ਕਰਤਾਰ ਸਿੰਘ ਕਲਸੀ ਨਾਸਿਕ ਵਾਲੇ, ਸੂਬਾ ਹਵੇਲਾ ਸਿੰਘ ਜੀ, ਸੰਤ ਬਹਾਦਰ ਸਿੰਘ ਹੰਸਪਾਲ ।

8.20 ਰਾਤੀਂ ਨਾਮਧਾਰੀ ਕਿਸ਼ੋਰ ਗਾਇਕ ਬਲਜੀਤ ਸਿੰਘ ਨੇ ਦੂਜੀ ਬੈਠਕ ਦਾ ਆਰੰਭ ਕੀਤਾ, ਰਾਗ ਬਾਗੇਸ਼ਰੀ ਵਿਚ ਵੱਡਾ ਤੇ ਛੋਟਾ ਖਿਆਲ ਗਾ ਕੇ । ਬੋਲ ਸਨ : ਸਜਨ ਬਿਨ ਰਤੀਆ ਬੀਤੀ ਜਾਏ । ਤਬਲੇ ਤੇ ਸਾਥ ਅੰਮ੍ਰਿਤਸਰੀ ਅਵਤਾਰ ਸਿੰਘ ਨੇ ਦਿੱਤਾ । ਲੋਕਾਂ ਅਤੇ ਖਾਸ ਕਰ ਸੰਗੀਤ ਪੰਡਤਾਂ ਤੋਂ ਬਲਜੀਤ ਸਿੰਘ ਨੇ ਖ਼ੂਬ ਦਾਦ ਲਈ । ਸਿੱਧਾ ਸਫ਼ੈਦ ਦਸਤਾਰਾ, ਨਾਮਧਾਰੀ ਪਹਿਰਾਵਾ ਅਤੇ ਗਲੇ ਮਾਲਾ ਉੱਨ ਦੀ । ਅਨਦਾੜ੍ਹੀਆ ਜੰਮ ਕੇ ਗੰਵਿਆਂ ! ਛੋਟਾ ਖਿਆਲ ਜੁ ਉਸ ਨੇ ਪ੍ਰਭਾਵਸ਼ਾਲੀ ਗੰਵਿਆਂ : ਬਲਮਾ ਮੇਰਾ ਨਾਹੀ ਬੋਲੇ ।

8.55 ਤੇ ਸ੍ਰੀ ਸਤਿਗੁਰੂ ਜੀ ਵਲੋਂ ਲੈਅ ਬੱਧ ਕੀਤੀ ਬੰਦਸ਼ 'ਕਰੁਣਾ ਨਿਧਾਨ, ਬੇਦ ਕਹਤ ਬਖਿਆਨ ਜਾਕੀ...' ਸੁਣਾਨ ਲਈ ਬਲਜੀਤ ਸਿੰਘ ਨਾਲ ਸ੍ਰੀ ਮੋਹਣ ਸਿੰਘ-ਸੁਖਦੇਵ ਸਿੰਘ (ਭੈਣੀ ਸਾਹਿਬ ਦੇ ਤਿੰਨੇ) ਹੁਰੀਂ ਰਲ ਗਏ ਅਤੇ ਸੁਖਵਿੰਦਰ ਸਿੰਘ ਪਿੰਕੀ ਨੇ ਤਬਲਾ ਫੜ ਲਿਆ। ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ, ਵਰਤਮਾਨ ਸਤਿਗੁਰਾਂ ਵਲੋਂ ਰਾਗ ਯਮਨ ਤੇ ਪੌਣੀਆਂ ਪੰਦਰਾਂ ਮਾਤਰਾ ਵਿਚ ਅਜਿਹੀ ਲੈਅ ਪਰਦਾਨ ਕੀਤੀ ਹੈ ਕਿ ਸਤਿਗੁਰੂ ਜੀ ਤਾਂ ਆਪਣੇ ਸ਼ਾਗਿਰਦਾਂ ਨੂੰ ਸੁਣ ਕੇ ਪ੍ਰਸੰਨ ਹੋਣਾ ਹੀ ਸੀ ਆਮ ਪਬਲਿਕ ਵੀ 'ਬਹੁਤ ਅੱਛੇ' 'ਕਿਆ ਬਾਤ ਹੈ' ਕਹਿੰਦਿਆਂ ਚੁਟਕੀਆਂ ਮਾਰ ਮਾਤ੍ਰਾ ਗਿਣ ਰਹੀ ਸੀ। ਪਰ ਕੌਣ ਪੌਣੇ ਪੰਦਰਾਂ ਮਾਤਰਾ ਨੂੰ ਤੇ ਕਿਵੇਂ ਗਿਣਦਾ !

ਇਕ ਵਾਰ ਇਕ ਚੂਕ ਤੋਂ ਸਤਿਗੁਰਾਂ ਸ਼ਾਗਿਰਦਾਂ ਨੂੰ ਸੂਚਿਤ ਕੀਤਾ ਅਤੇ ਦੂਜੇ ਚੱਕਰ ਵਿਚ ਸੁਆਦ ਭਰ ਗਿਆ। ਤਾਲੀਆਂ ਦੀ ਕੜਕੁਟ ਵੀ ਮਿਲੀ।

ਠਾਕੁਰ ਉਦੈ ਸਿੰਘ : ਸਤਿਗੁਰੂ ਜੀ ਨੇ ਉਂਗਲਾਂ ਖੜੀਆਂ ਕਰਕੇ ਲੋਕਾਂ ਨੂੰ ਗ਼ਲਤੀ ਦੱਸ ਦਿੱਤੀ ਹੈ, ਨਹੀਂ ਤਾਂ ਕੌਣ ਜਾਣਦਾ ਇਹ ਗਿਣਤੀ ਮਿਣਤੀ !

ਨਾਥ ਨੇਰਲਕਰ ਆਪਣੇ ਇਕ ਸ਼ਾਗਿਰਦ ਨੂੰ : ਸਤਿਗੁਰੂ ਜੀ ਕਾ ਲੈ ਪਰ ਏਕਾਧਿਕਾਰ ਹੈ। ਇਸ ਕਾ ਕੋਈ ਮੁਕਾਬਲਾ ਨਹੀਂ।

'ਕਰੁਣਾ ਨਿਧਾਨ' ਦੀਆਂ ਤਿਹਾਈ, ਦੋ ਤਿਹਾਈਆਂ ਅਤੇ ਤਿੰਨ ਤਿਹਾਈਆਂ ਨੇ ਤੇ ਨਾਲ ਹੀ ਸਰਗਮ ਯੁਕਤ ਤਾਨਬਾਜ਼ੀ ਨੇ ਐਸਾ ਰੰਗ ਜਮਾ ਦਿੱਤਾ ਕਿ ਸਰੋਤੇ ਇਕ ਇਕ ਸੁਰ ਨਾਲ ਮਾਨਸਿਕ ਦੌੜ ਲਗਾਂਦੇ। ਸਤਿਗੁਰੂ ਜੀ ਦੀਆਂ ਤਿਆਰ ਕਰਵਾਈਆਂ ਕੱਸਵੀਆਂ, ਕਮਾਨੀਦਾਰ; ਘੁਮੇਟਣੀਦਾਰ, ਅਠਖੇਲੀਆਂ ਕਰਦੀਆਂ ਆੜ-ਕੁਆੜ ਤਿਹਾਈਆਂ ਨੇ ਸਰੋਤਿਆਂ ਨੂੰ ਮੁਗਧ ਕਰ ਦਿੱਤਾ। ਰਾਤ ਦੇ 9.15 ਹੋ ਗਏ।

## ਸੰਤੂਰ ਸ਼ਿਵਕੁਮਾਰ ਦਾ

ਅਤੇ ਐਨ ਇਸੇ ਵੇਲੇ ਸਤਿਗੁਰੂ ਜੀ ਨੂੰ ਮੱਥਾ ਟੇਕ, ਆਸ਼ੀਰਵਾਦਾਤਮਿਕ ਫੁਲਹਾਰ ਗਲੇ ਵਿਚ ਪਹਿਨ ਸੁੰਦਰ-ਸੁੰਦਰ ਜਵਾਨ-ਜਵਾਨ ਪੰ: ਸ਼ਿਵਕੁਮਾਰ ਅਤੇ ਸ਼ਫ਼ਾਤ ਅਹਿਮਦ ਖਾਨ ਮੰਚ ਤੇ ਆ ਵਿਰਾਜੇ।

ਕੁਛ ਤਾਰਾਂ ਸੁਰ ਕਰਦਿਆਂ ਹੀ, ਸੁੰਦਰ, ਪ੍ਰਬੁਧ ਤੇ ਸੁਸ਼ੀਲ ਸ਼ਿਵ ਕੁਮਾਰ ਦੀਆਂ ਪਤਲੀਆਂ, ਕੋਮਲ, ਉਂਗਲਾਂ ਵਿਚ ਪਕੜੀਆਂ ਹਲਕੀਆਂ-ਫੁਲਕੀਆਂ ਕਲਮਾਂ (ਬਾਰੀਕ ਛੜੀਆਂ) ਜਿਵੇਂ ਸੰਤੂਰ ਦੇ ਸੁਰ ਸਾਗਰ ਉਤੇ ਰੁਮਕ ਪਈਆਂ। 5000 ਸਰੋਤਿਆਂ ਨੇ ਜਿਵੇਂ ਸਾਹ ਵੀ ਰੋਕ ਰਖੇ ਸਨ ਅਤੇ ਕੰਨਾਂ ਦੀਆਂ ਸੁਖਮਤਰ ਤੰਤੂਆਂ ਨੂੰ ਹੀ ਨਹੀਂ, ਸਗੋਂ ਸਾਰੇ ਹੀ ਸਰੀਰ ਦੇ ਮੁਸਾਮਾਂ ਤਕ ਨੂੰ ਹਲਕੀ ਤੋਂ ਹਲਕੀ ਤਰਬ ਛੁਹ ਨੂੰ ਵੀ ਸੁਣਨ ਲਾ ਰਖਿਆ ਹੋਵੇ। ਭਲਾ ਇਹ ਕਿਵੇਂ ਹੋ ਸਕਦਾ ਹੈ ਕਿ ਸਾਹਵੇਂ ਪੰ: ਸ਼ਿਵ ਕੁਮਾਰ ਸੰਤੂਰ ਨਾਲ ਇਕ ਸੁਰ ਹੋਇਆ ਮਧੁਰ ਸੁਰੀ ਨਜ਼ਾਕਤਾਂ ਪੈਦਾ ਕਰ ਰਿਹਾ ਹੋਵੇ ਅਤੇ ਸ਼ਰੋਤੇ ਆਹਾ ! ਵਾਹ ਵਾ !! ਕਿਆ ਕਹਨੇ !!! ਵੰਡਰਫੁਲ !!!! ਆਦਿ ਪ੍ਰਸੰਸਾ ਦੇ ਸ਼ਬਦ ਨਾ ਕਹਿਣ ?

ਮੰਚ ਦੇ ਕੇਂਦਰ ਵਿਚ, ਭਰਪੂਰ ਪ੍ਰਕਾਸ਼ ਹੇਠ, ਸ੍ਰੀ ਸਤਿਗੁਰੂ ਜੀ ਦੀ ਪਾਲਕੀ ਦੇ

ਸਾਹਵੇਂ ਕਰਕੇ, ਜਨ ਸਮੂਹ ਵੱਲ ਮੂੰਹ ਕਰੀ, ਹਰੇ ਸੁਖਈ ਰੰਗ ਦਾ ਚਮਕਦਾਰ ਕੁਰਤਾ ਪਹਿਨੀ, ਚੰਨ ਮੁਖੜੇ ਤੇ ਕਾਲੇ ਕੇਸ਼ਾਂ ਦੀ ਲੂੜੀਂਦੀ ਰਾਸ਼ੀ ਵਾਲਾ ਸ਼ਿਵ ਕੁਮਾਰ, ਸੰਤੂਰ ਨੂੰ ਆਰਾਧ ਕੇ ਏਨਾ ਉਚੇਰਾ ਲੈ ਗਿਆ ਹੈ। ਜਿਥੇ ਸ਼ਿਵ ਆ ਜਾਏ ਕਲਾ ਕੋਮਲ ਤੋਂ ਕੋਮਲ, ਸੂਖਮ ਤੋਂ ਸੂਖਮ ਹੁੰਦੀ ਚਲੀ ਜਾਂਦੀ ਹੈ।

ਪਹਿਲਾ ਗੇੜ 10.25 ਰਾਤ ਤਕ ਚਲਿਆ।

10.35 ਤੇ ਜਦੋਂ ਸ਼ਿਵ ਕੁਮਾਰ ਮਿਸ਼ਰਤ ਖਮਾਚ ਵਜਾਣ ਲਗੇ ਤਾਂ ਮਾਈਕ ਫੜ, ਉਤਸਾਹ ਭਰਪੂਰ ਬੋਲੇ : ਮੈਂ ਕੁਛ ਸਮਾਂ ਪਹਿਲੇ ਭੀ ਔਰੰਗਾਬਾਦ ਆਇਆ ਥਾ। ਮਹਾਰਾਸ਼ਟਰ ਕੇ ਸ੍ਰੋਤਾ ਬਹੁਤ ਮਗਨ ਮਨ ਸੁਨਤੇ ਹੈਂ, ਪ੍ਰੰਤੂ ਜੋ ਆਜ ਰੰਗ ਬੰਧਾ ਹੈ ਯੇਹ ਸ੍ਰੀ ਸਤਿਗੁਰੂ ਜੀ ਕੇ ਕਾਰਨ ਹੀ ਹੈ। ਇਤਨੀ ਬੜੀ ਹਾਜ਼ਰੀ, ਪੁਰਅਮਨ ਔਰ ਖਾਮੋਸ਼! ਸਤਿਗੁਰੂ ਜੀ ਕੇ ਬੈਠਨੇ ਸੇ ਸੰਗੀਤ ਮੇਂ ਕੁਛ ਔਰ ਹੀ ਬਾਤ ਹੋ ਜਾਤੀ ਹੈ। ਸਤਿਗੁਰੂ ਜੀ ਜੋ ਕੁਛ ਹਿੰਦੁਸਤਾਨ ਮੇਂ ਸ਼ਾਸਤਰੀ ਸੰਗੀਤ ਕੇ ਲੀਏ ਕਰ ਰਹੇ ਹੈਂ, ਵਹਿ ਅਕੇਲੇ ਹੀ ਹੈਂ, ਉਨ ਕੀ ਮਿਸਾਲ ਨਹੀਂ, ਲੋਗ ਵਿਆਪਾਰ ਕੇ ਲੀਏ (ਸੰਗੀਤ ਸੰਮੇਲਨ) ਕਰਤੇ ਹੈਂ, ਯਿਹ ਦੇਸ਼, ਕਲਾਕਾਰੋਂ ਔਰ ਜਨਤਾ ਕੇ ਲੀਏ ਕਰਤੇ ਹੈਂ। ਹਮ ਸਭ ਇਨ ਕੇ ਆਭਾਰੀ ਹੈਂ।

(ਲਗ ਭਗ ਏਸੇ ਭਾਵ ਦੀ ਪੁਸ਼ਟੀ, ਸਾਰੇ ਚੋਟੀ ਦੇ ਕਲਾਕਾਰਾਂ ਨੇ ਪਹਿਲਾਂ ਵੀ ਕੀਤੀ, ਮਿਲ ਕੇ ਵੀ, ਗੋਸ਼ਟੀਆਂ ਵਿਚ ਵੀ ਅਤੇ ਮੰਚ ਉਤੇ ਵੀ।)

11.00 ਰਾਤੀਂ ਪ੍ਰੋਗਰਾਮ ਦੀ ਸਮਾਪਤੀ ਹੋਈ। ਸਤਿਗੁਰੂ ਜੀ ਤਾਂ ਤੁਰਤ ਆਪਣੇ ਡੇਰੇ ਹੋਟਲ ਨਟ ਰਾਜ ਨੂੰ ਪਧਾਰ ਗਏ। ਪਰ ਪੰ: ਸ਼ਿਵ ਕੁਮਾਰ ਨੂੰ ਨੌਜਵਾਨ ਮੁੰਡੇ ਕੁੜੀਆਂ ਨੇ ਘੇਰ ਲਿਆ। ਦਸਤਖ਼ਤ ਲੈਣ ਲਗੇ।

## 21 ਦਸੰਬਰ 1980, ਐਤਵਾਰ
## ਔਰੰਗਾਬਾਦ

### ਬੈਂਕ ਕਾਲੋਨੀ ਵਿਚ

ਅੱਜ ਆਸਾ ਦੀ ਵਾਰ ਦਾ ਕੀਰਤਨ, ਸਾਡੇ ਠੇਕੇਦਾਰ ਜੀ ਦੇ ਮਕਾਨ ਦੇ ਨਾਲ ਲਗਦੇ ਸੁੰਦਰ ਪੰਡਾਲ ਵਿਚ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ, ਜਥੇਦਾਰ ਦਲੀਪ ਸਿੰਘ-ਸੰਤ ਗਿਆਨ ਸਿੰਘ ਵੀਰੋ ਕੇ ਦੇ ਜਥਿਆਂ ਨੇ ਸੰਮਿਲਤ ਕੀਤਾ। ਸਮਾਪਤੀ ਸਵੇਰੇ 7.13 ਤੇ ਹੋਈ। ਨਾਮਧਾਰੀ ਸੰਗਤ ਤਾਂ ਸਰੋਤਿਆਂ ਦੇ ਰੂਪ ਵਿਚ ਇਕੱਤਰ ਹੀ ਸੀ, ਸ਼ਹਿਰ ਦੇ ਸੰਗੀਤ ਕਲਾਕਾਰਾਂ ਅਤੇ ਦੂਸਰੇ ਸਿੱਖ ਪਰਵਾਰਾਂ ਵੀ ਖ਼ੂਬ ਆਨੰਦ ਨਾਲ ਸੁਣਿਆ, ਰਸ ਮਾਣਿਆ ਤੇ ਮੁਗਧਕਾਰੀ ਤਰਬਵਾਦਨ ਦਾ ਪ੍ਰਸਾਦ ਵੀ ਸਤਿਗੁਰੂ ਜੀ ਤੋਂ ਪ੍ਰਾਪਤ ਹੋਇਆ।

ਮੰਚ ਸਕੱਤਰ ਸਨਖਤ੍ਰਾ ਕੀਰਤਨ ਦਾ ਅਗਲਾ ਪ੍ਰੋਗਰਾਮ ਸੁਣਾ ਕੇ ਹਟੇ ਕਿ ਇਕ ਨੌਜੁਆਨ, ਸ੍ਰੀ ਕਾਲੇ ਨੇ, ਕੱਲ੍ਹ ਦੇ ਲਏ ਇਕਰਾਰ ਮੁਤਾਬਕ, ਤਬਲਾ ਵਾਜਾ ਲਿਆ ਕੇ ਸਾਹਮਣਾ ਸਥਾਨ ਮੱਲਿਆ। ਇਕ ਭਜਨ ਅਤੇ ਇਕ ਗੁਰਬਾਣੀ ਦਾ ਸ਼ਬਦ

'ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ' ਮਧੁਰ ਧੁਨੀ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਸੁਣਾਏ ।

ਤਦ ਉਪਰੰਤ, ਸ੍ਰੀ ਗੁਲਵਾੜੀ ਨੇ ਜਲ ਤਰੰਗ ਦੀਆਂ ਪਿਆਲੀਆਂ ਆਪਣੇ ਅੱਗੇ ਲਿਆ ਧਰੀਆਂ ਅਤੇ ਪਾਣੀ ਦੀ ਬਾਲਟੀ ਕੋਲ ਰਖ, ਸੰਗੀਤ ਸਪਤਕੀ ਦੇ ਸੁਰਾਂ ਲਈ, ਲੋੜ ਅਨੁਸਾਰ ਪਿਆਲੀਆਂ ਵਿਚ ਪਾ, ਸੁਰ ਸ਼ੁਧੀ ਕਰਨ ਲਗੇ ।

ਸਤਿਗੁਰੂ ਜੀ ਹਲਕੇ ਹਲਕੇ ਵਿਨੋਦ ਨਾਲ ਜਲ ਤਰੰਗ-ਕਲਾਕਾਰ ਸ੍ਰੀ ਗੁਲਵਾੜੀ ਨੂੰ ਸ਼ੁਧ ਕਰਦੇ ਰਹੇ । ਫਿਰ ਰਾਗਣੀ ਸ਼ਿਵਰੰਜਨੀ (ਰਾਤ ਗਾਉਣ ਵਾਲੀ ਰਾਗਣੀ ਸਵੇਰੇ) ਦੀਆਂ ਸੁਰਾਂ ਦੀ ਮਿੱਠਤ ਵਾਤਾਵਰਣ ਵਿਚ ਅੰਮ੍ਰਿਤ ਘੋਲਣ ਲੱਗੀ । ਸਮਾਪਤੀ ਸਮੇਂ 8 ਵਜ ਗਏ ਸਵੇਰ ਦੇ ।

ਠੇਕੇਦਾਰ ਹਰਭਜਨ ਸਿੰਘ ਦੇ ਇਕ ਮਿੱਤਰ ਦੇ ਫਾਰਮ ਤੇ ਸ੍ਰੀ ਸਤਿਗੁਰੂ ਜੀ ਪਰਵਾਰ ਦੇ ਅੱਠ ਜੀਆਂ ਸਮੇਤ ਪਧਾਰੇ । ਅਤੇ ਫਾਰਮ ਹਾਊਸ ਦੇ ਮਾਲਿਕ ਨੇ ਸਮੇਤ ਪਰਵਾਰ ਭਜਨ ਪੁਛ ਕੇ ਜਨਮ ਸਵਾਰ ਲਿਆ ।

ਅੱਜ ਹੱਲੇ ਦੇ ਦੀਵਾਨ ਸੰਤ ਦਲੀਪ ਸਿੰਘ, ਸੰਤ ਗਿਆਨ ਸਿੰਘ ਅਤੇ ਪੰ: ਗੋਪਾਲ ਸਿੰਘ ਜੀ ਨੇ ਲਗਾਏ । ਪੰ: ਜੀ ਦੇ ਦੀਵਾਨ ਤੋਂ ਪ੍ਰਭਾਵਤ ਹੋ ਮਾਸ ਸ਼ਰਾਬ ਤਿਆਗ 8 ਸਰੀਰਾਂ ਪੰਡਾਲ ਵਿਚ ਹੀ ਭਜਨ ਪੁੱਛ ਲਿਆ ।

## ਪੰ: ਸ਼ਿਵ ਕੁਮਾਰ

ਅਸੀਂ, ਗੁਰਦੇਵ-ਹਰਭਜਨ ਸਿੰਘ ਤੇ ਮੈਂ, 9.20 ਤੇ ਸ੍ਰੀ ਸਾਬਿਰ ਖਾਨ ਨੂੰ ਏਅਰੋ ਡਰੋਮ ਤੇ ਜਾ ਕੇ, ਉਹਦੀ ਟਿਕਟ ਲਈ । ਵਾਪਸ ਆ ਕੇ 10.30 ਸਵੇਰੇ ਪੰ: ਸ਼ਿਵ ਕੁਮਾਰ ਨੂੰ ਹਵਾਈ ਅੱਡੇ ਤੇ ਛੱਡਣ ਗਏ । ਔਰੰਗਾਬਾਦ ਹੋਟਲ, ਜਿਸ ਦੇ ਕਮਰਾ ਨੰ: 223 ਵਿਚ, ਪੰ: ਸ਼ਿਵ ਕੁਮਾਰ ਦਾ ਨਿਵਾਸ ਸੀ, ਏਥੇ ਪਹਿਲਾਂ ਹੀ ਸ. ਮੇਲਾ ਸਿੰਘ ਜੱਬਲਪੁਰ ਅਤੇ ਉਹਦਾ ਲੜਕਾ ਪੰ: ਜੀ ਦਾ ਸ਼ਾਗਿਰਦ ਹਰਜਿੰਦਰ ਪਾਲ ਸਿੰਘ ਮੌਜੂਦ ਸਨ । ਪੰ: ਸ਼ਿਵ ਕੁਮਾਰ ਕਢਾਈਦਾਰ ਰੇਸ਼ਮੀ ਕੁਰਤੇ ਅਤੇ ਚਿੱਟਾ ਪਜਾਮਾ ਪਹਿਨੀ ਕੁਰਸੀ ਤੇ ਬੈਠੇ ਸਨ । ਮੈਂ ਉਨ੍ਹਾਂ ਨੂੰ ਉਨ੍ਹਾਂ ਦਾ ਰਾਤ ਦਾ ਕਥਨ ਚੇਤੇ ਕਰਵਾਇਆ ਕਿ ਉਨ੍ਹਾਂ ਰਾਤੀਂ ਜਨਤਾ ਜਨਾਰਦਨ ਵਿਚ ਸਤਿਗੁਰੂ ਜੀ ਦੀ ਖੁਲ੍ਹ ਕੇ ਪ੍ਰਸੰਸਾ ਕੀਤੀ ਹੈ । ਸ੍ਰੀ ਸ਼ਿਵ ਨੇ ਉੱਤਰ ਦਿੱਤਾ : ਮੈਂ ਕੋਈ ਵਧਾ-ਚੜ੍ਹਾ ਕੇ ਤਾਰੀਫ਼ ਨਹੀਂ ਕੀਤੀ, ਉਹ ਜੋ ਕੁਝ ਸੰਗੀਤ ਬਾਰੇ ਕਰ ਰਹੇ ਹਨ, ਹਿੰਦੁਸਤਾਨ ਭਰ ਵਿਚ, ਸ਼ਾਇਦ, ਕੋਈ ਵੀ ਨਹੀਂ ਕਰ ਰਿਹਾ । ਉਹਨਾਂ ਨੇ ਸੰਗੀਤ ਦੇ ਜੁ ਨਵੇਂ ਬੂਟੇ ਲਾਏ ਹਨ, ਜਿਵੇਂ ਉਹ ਸ਼ਾਸਤਰੀ ਸੰਗੀਤ ਸਿਖਦੇ ਬੱਚਿਆਂ ਤੇ ਖਰਚ ਖੇਚਲ ਕਰ ਰਹੇ ਹਨ, ਕੌਣ ਹੈ ਹੋਰ ਜੁ ਇਸ ਤਰ੍ਹਾਂ ਕਰ ਰਿਹਾ ਹੋਵੇ ।

ਕਾਰ ਸਵਾਰ ਹੋ ਏਅਰ ਪੋਰਟ ਵਲ ਚੱਲੇ ਤਾਂ ਮੈਂ ਫੇਰ ਪੰਡਿਤ ਸ਼ਿਵ ਕੁਮਾਰ ਨੂੰ ਪੁਛਿਆ : ਤੁਹਾਡੇ ਪਾਸ ਸਾਡੇ ਦੋ ਨੌਜਵਾਨ ਕਿਰਨ ਪਾਲ ਸਿੰਘ-ਹਰਜਿੰਦਰ ਪਾਲ ਸਿੰਘ ਸ਼ਾਗਿਰਦ ਹਨ, ਇਨ੍ਹਾਂ 'ਚੋਂ ਨੰ: 1 ਕਿਸ ਨੂੰ ਦਿੰਦੇ ਹੋ ?

ਸ਼ਿਵ ਕੁਮਾਰ ; ਦੋਨੋਂ ਹੀ ਮਿਹਨਤੀ ਹਨ । ਲਗਨ ਨਾਲ ਕੰਮ ਕਰਦੇ ਹਨ । ਪਰ

ਉਨ੍ਹਾਂ ਨੂੰ ਅਭਿਆਸ ਲਈ ਅਜੇ ਮੁਨਾਸਬ ਥਾਂ ਨਹੀਂ ਮਿਲਿਆ। ਸਮਾਂ ਉਹਨਾਂ ਪਾਸ ਹੈ। ਦੋਹਾਂ ਦੇ ਦਿਮਾਗ ਨੁਕਤੇ ਨੂੰ ਪਕੜਦੇ ਹਨ। ਤਾਂ ਵੀ, ਹਰਜਿੰਦਰ ਪਾਲ ਦੀ ਪਕੜ ਵਧੇਰੇ ਹੈ। ਮੈਂ ਆਸ ਕਰਦਾ ਹਾਂ ਕਿ ਮੇਰੇ ਇਹ ਦੋਵੇਂ ਸ਼ਾਗਿਰਦ ਨਾਮ ਕਮਾਣ ਗੇ।

ਜਦੋਂ ਅਸਾਂ ਦੱਸਿਆ ਕਿ ਇਸ ਸੰਗੀਤ ਸੰਮੇਲਨ ਵਿਚ ਉਹਨਾਂ ਦੇ ਇਕ ਸ਼ਾਗਿਰਦ ਕਿਰਨਪਾਲ ਸਿੰਘ ਨੇ ਲਗਭਗ ਇਕ ਘੰਟਾ ਚੰਗਾ ਸੰਤੂਰ ਵਾਦਨ ਕੀਤਾ ਹੈ ਤਾਂ ਸ਼ਿਵ ਕੁਮਾਰ ਬੋਲੇ : ਸਤਿਗੁਰੂ ਜੀ ਦੀ ਇੱਛਾ ਐਸੀ ਹੀ ਹੈ ਤਾ ਇਨਕਾਰ ਨਹੀਂ, ਪਰ ਮੇਰੀ ਰਾਇ ਹੈ ਕਿ ਚਾਰ ਸਾਲ ਵਾਸਤੇ ਇਹਨਾਂ ਨੂੰ ਮੰਚ ਤੇ ਨਾ ਲਿਆਂਦਾ ਜਾਏ।

ਗੁਰਦੇਵ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਦੀ ਰਜ਼ਾ ਤਾਂ ਅਜਿਹੀ ਨਹੀਂ ਸੀ, ਕਿਰਨਪਾਲ ਦਾ ਆਪਣਾ ਹੀ ਬਾਰ ਬਾਰ ਦਾ ਆਗ੍ਰਹਿ ਸੀ। ਮੈਂ ਪੰਡਿਤ ਜੀ ਨੂੰ ਯਕੀਨ ਦੁਆਇਆ ਕਿ ਅੱਗੇ ਤੋਂ ਆਪ ਜੀ ਦੀ ਇੱਛਾ ਦਾ ਸਤਿਕਾਰ ਕੀਤਾ ਜਾਵੇਗਾ। ਅਰਥਾਤ ਕਿਰਨਪਾਲ ਨੂੰ ਸਮਿਓਂ ਪਹਿਲਾਂ ਮੰਚ ਮੁਹਈਆ ਨਹੀਂ ਕੀਤਾ ਜਾਵੇਗਾ।

ਪੰ: ਸ਼ਿਵ ਕੁਮਾਰ ਨੂੰ ਬੰਬਈ ਜਾਣ ਲਈ ਹਵਾਈ ਅੱਡੇ ਤੇ ਛੱਡ ਕੇ ਅਸਾਂ ਉਸਤਾਦ ਅਮਜਦ ਅਲੀ ਅਤੇ ਜ਼ਾਕਿਰ ਹੁਸੈਨ ਨੂੰ ਆਪਣੇ ਨਾਲ, ਬੰਬਈਓਂ ਆਏ ਜਹਾਜ਼ ਤੋਂ ਲਿਆਉਣਾ ਸੀ। ਪਰ ਸਾਨੂੰ ਕੇਵਲ, ਉਸਤਾਦ ਅੱਲਾ ਰਖਾ ਦਾ ਫ਼ਰਜ਼ੰਦ ਸ੍ਰੀ ਜਾਕਿਰ ਹੀ ਮਿਲਿਆ। ਪਤਾ ਲੱਗਾ ਕਿ ਉਸਤਾਦ ਅਮਜਦ ਨੂੰ ਕੱਲ੍ਹ ਦਿੱਲੀਓਂ ਸਿੱਧੀ ਫਲਾਈਟ (ਉਡਾਰੀ) ਔਰੰਗਾਬਾਦ ਲਈ ਨਹੀਂ ਮਿਲੀ, ਉਹ ਬੰਬਈ ਆਉਣ ਲਈ ਮਜਬੂਰ ਸਨ।

ਪਰ ਪ੍ਰਬੰਧਕਾਂ ਨੂੰ ਚਿੰਤਾ ਸ਼ੁਰੂ ਹੋ ਗਈ, ਹੁਣ ਕੀ ਬਣੇ ?

## ਉਸਤਾਦ ਅਮਜਦ ਕਿਥੇ ?

ਅੱਜ ਮੈਨੂੰ ਇਕ ਕਹਾਣੀ ਦਾ ਪਲਾਟ ਸਾਖਿਆਤ ਵੇਖਣ ਨੂੰ ਮਿਲਿਆ, ਜਦੋਂ ਸਤਿਗੁਰੂ ਪ੍ਰਤਾਪ ਸਿੰਘ 7ਵਾਂ ਸ਼ਾਸਤਰੀ ਸੰਗੀਤ ਸੰਮੇਲਨ ਦੇ ਪ੍ਰਬੰਧਕਾਂ (ਮਹਾਰਾਜ ਬੀਰ ਸਿੰਘ ਜੀ, ਸ. ਹਰਭਜਨ ਸਿੰਘ ਠੇਕੇਦਾਰ ਤੇ ਸ੍ਰੀ ਗੁਰਦੇਵ ਸਿੰਘ ਸਰੋਦ) ਨੇ ਅੱਜ ਦੇ ਮੁਖ ਕਲਾਕਾਰ ਉਸਤਾਦ ਅਮਜਦ ਅਲੀ ਨੂੰ ਜਹਾਜੋਂ ਉਤਰਿਆ ਨਾ ਵੇਖ ਕੇ ਔਰੰਗਾਬਾਦ ਦੇ ਫੋਰ ਸਟਾਰ, ਫਾਈਵ ਸਟਾਰ ਹੋਟਲਾਂ ਨੂੰ ਬਾਰ ਬਾਰ ਫੋਨ ਕਰ ਪੜਤਾਲਣਾ ਸ਼ੁਰੂ ਕੀਤਾ। ਰਾਮਾ ਹੋਟਲ, ਅਜੰਤਾ ਐਂਬੈਸੇਡਰ ਹੋਟਲ, ਹੋਟਲ ਔਰੰਗਾਬਾਦ, ਅਤੇ, ਓਧਰ ਦਿੱਲੀ, ਬੰਬਈ ਤੇ ਏਅਰ ਲਾਈਨਾਂ ਦੇ ਦਫਤਰਾਂ ਲਈ ਕਾਲਾਂ ਬੁਕ ਹੋਣ ਲਗ ਪਈਆਂ।

ਇੰਡੀਅਨ ਏਅਰ ਲਾਈਨ ਦਿੱਲੀ ਦਾ ਦਫਤਰ ਦੱਸਦਾ ਸੀ ਕਿ ਉਸਤਾਦ ਜੀ ਦਿੱਲੀਓਂ ਜਹਾਜ਼ੇ ਚੜ੍ਹ ਚੁਕੇ ਹਨ, ਔਰੰਗਾਬਾਦ ਪਹੁੰਚ ਗਏ ਹਨ। ਪਰ ਕਿਥੇ ਹੋਣ ? ਕੀ ਉਹ ਕਿਸੇ ਹੋਟਲ ਵਿਚ ਪ੍ਰਸ਼ੰਸਕਾਂ ਤੋਂ ਡਰਦਿਆਂ ਲੁਕ ਗਏ ਹੋਣ ! ਗੁਰਦੇਵ-ਹਰਭਜਨ ਦੇ ਉਸਤਾਦ ਜੀ ਕਿਤੇ ਉਂਘਲਾਂਦੇ ਹੋਏ ਔਰੰਗਾਬਾਦ ਤੋਂ ਮੁੜ ਦਿੱਲੀ ਨਾ ਪਹੁੰਚ ਗਏ ਹੋਣ ! ਠਾਕੁਰ ਉਦੈ ਸਿੰਘ ਜੀ ਢੂੰਡ ਭਾਲ ਕਰਨ ਲੱਗੇ। ਪਤਾ ਲੱਗਾ ਬੰਬਈ ਤੋਂ ਉਨ੍ਹਾਂ ਦੀ ਸੀਟ ਓ. ਕੇ. ਹੋ ਗਈ ਸੀ। ਉਨ੍ਹਾਂ ਦਾ ਮਿੱਤਰ ਅਰੁਣ ਸਰਕਾਰ

ਉਨ੍ਹਾਂ ਨੂੰ ਜਹਾਜ਼ ਵਿਚ ਬੈਠਾ ਕੇ ਆਇਆ ਹੈ। ਦਿੱਲੀ ਤੋਂ ਘਰੋਂ ਉਸਤਾਦ ਪਤਨੀ ਸੁਬਾ ਲਕਸ਼ਮੀ ਤੋਂ ਇਤਲਾਹ ਮਿਲੀ ਕਿ ਉਸਤਾਦ ਜੀ ਕੱਲ੍ਹ ਦੇ ਬੰਬਈ ਚਲੇ ਗਏ ਹਨ, ਅੱਜ ਉਨ੍ਹਾਂ ਹਰ ਤਰ੍ਹਾਂ ਔਰੰਗਾਬਾਦ ਪਹੁੰਚਣਾ ਏ, ਉਹੋ ਤਾਂ ਸੰਮੇਲਨ ਦੇ ਅੰਤਮ ਕਲਾਕਾਰ ਹਨ ? ਪਰ ਕੀ ਕੀਤਾ ਜਾਵੇ, ਔਰੰਗਾਬਾਦ ਵਿਚ ਤਾਂ ਕੋਈ ਵੀ ਥਾਂ ਉਸਤਾਦ ਅਮਜਦ ਅਲੀ ਬਾਰੇ 'ਹਾਂ' ਨਹੀਂ ਕਰ ਰਹੀ।

ਇਸ ਦੌਰਾਨ ਢੂੰਡ ਭਾਲ ਚਲਦੀ ਰਹੀ। ਸਭ ਤੋਂ ਵੱਡਾ ਸਹਾਇਕ ਟੈਲੀਫੋਨ ਹੀ ਸੀ। 12.30 ਦੁਪਹਿਰੇ ਬੰਬਈ ਤੋਂ ਫਿਰ ਫੋਨ ਆਇਆ ਕਿ ਅਮਜਦ ਅਲੀ ਜੀ ਜਹਾਜ਼ ਤੇ ਚੜ੍ਹ ਹੀ ਨਹੀਂ ਸਕੇ। ਕਾਰ ਦੁਆਰਾ ਸਫ਼ਰ ਕਰਕੇ ਔਰੰਗਾਬਾਦ ਪਹੁੰਚ ਰਹੇ ਹਨ, ਹੋਰ ਘੰਟੇ ਤਕ। ਫੋਨ ਉਤੇ ਟੈਕਸੀ ਨੰ: ਵੀ ਦੱਸਿਆ ਗਿਆ। ਜਹਾਜ਼ ਮਿਸ ਹੋ ਗਿਆ ਸੀ, ਟੈਕਸੀ ਦਾ ਸਫ਼ਰ ਮਜਬੂਰੀ ਸੀ। ਵਿਹਿ ਰੱਬਾ ! ਪ੍ਰਮੁਖ ਕਲਾਕਾਰ 8 ਘੰਟੇ ਟੈਕਸੀ ਤੇ ਲਗਾਤਾਰ ਸਫ਼ਰ ਕਰਕੇ 8 ਵਜੇ ਰਾਤੀਂ ਹੀ ਔਰੰਗਾਬਾਦ ਪਹੁੰਚ ਸਕੇਗਾ !!

ਇਕ ਘੰਟਾ ਹੋਰ ਅਤੇ ਫਿਰ ਇਕ ਫੋਨ ਆਇਆ ਕਿ ਉਸਤਾਦ ਨੂੰ ਇਕ ਘੰਟਾ ਅਗਦੀਂ ਆ ਕੇ, ਰਾਹ ਵਿਚ ਹੀ, ਔਰੰਗਾਬਾਦ ਵਾਲੇ ਆ ਕੇ ਮਿਲਣ। ਦੋ ਵਜੇ ਦੁਪਹਿਰ ਤਕ ਸਾਰੇ ਹਾਲਾਤ ਸਪਸ਼ਟ ਹੋ ਗਏ।

ਪਰ ਜੇ, ਰੱਬ ਨਾ ਕਰੇ, ਰਾਹ ਵਿਚ ਹੀ ਟੈਕਸੀ ਖ਼ਰਾਬ ਹੋ ਜਾਵੇ ! ਜੇ ਏਨੇ ਲੰਮੇ ਸਫ਼ਰ ਵਿਚ ਕੋਈ ਦੁਰਘਟਨਾ ਵਾਪਰ ਜਾਏ !! ਜੇ ਕੋਈ ਹੋਰ ਅਨਹੋਣੀ ਵਾਪਰ ਜਾਵੇ ਤਾਂ ਪ੍ਰੋਗਰਾਮ ਦਾ ਕੀ ਬਣੇਗਾ ?

ਸਤਿਗੁਰੂ ਜੀ ਪੂਰੇ 8 ਵਜੇ ਉਸਤਾਦ ਅਮਜਦ ਅਲੀ ਨੂੰ ਪ੍ਰੋਗਰਾਮ ਲਈ ਲਗਾਣਾ ਚਾਹੁੰਦੇ ਸਨ। ਅੱਜ ਪ੍ਰੋਗਰਾਮ ਕਿਵੇਂ ਰਹੇਗਾ ? ਔਰੰਗਾਬਾਦ ਦੇ ਸੁਘੜ ਸਰੋਤੇ ਕੀ ਕਹਿਣਗੇ ? ਜੇ ਅੱਜ ਕੁਝ ਕਸੂਤਾ ਵਾਪਰ ਗਿਆ !

ਬਸ, ਸਭ ਪਾਸੇ ਇਹੋ ਫਿਕਰ ਸੀ ਅਤੇ ਪ੍ਰਬੰਧਕਾਂ ਦੇ ਦਿਲੋ ਦਿਮਾਗ਼ ਤੇ ਉਸਤਾਦ ਅਮਜਦ ਹੀ ਸਵਾਰ ਸੀ।

ਜਦੋਂ ਮੈਂ ਦੂਜੀ ਵਾਰ ਹੋਟਲ ਨਟ ਰਾਜ ਵਿਚ ਗਿਆ ਤਾਂ ਡਾਈਨਿੰਗ ਹਾਲ ਵਿਚ ਸਮੂਹਕ ਨਾਮ ਸਿਮਰਨ ਹੋ ਰਿਹਾ ਸੀ। ਸੰਗਤ ਸਮਾਧੀਆਂ ਵਿਚ ਸੀ। 'ਗੁਰੂ ਕੀ ਮੂਰਤਿ ਮਨ ਮਹਿ ਧਿਆਨੁ' ਵਾਲੀ ਗੱਲ ਸੀ।

ਸ੍ਰੀ ਪੂਰਬਾ ਰਾਹੀਂ 3.30 ਵਜੇ ਨਿਤਨੇਮ ਸਮਾਪਤੀ ਦੀ ਅਰਦਾਸ ਹੋਈ। ਫਿਰ, ਸਤਿਗੁਰੂ ਜੀ ਨੇ ਆਪ ਮੰਗਲਾਚਾਰ ਕਰ, ਹਰਭਜਨ ਸਿੰਘ ਤੋਂ 'ਡੰਡਉਤ ਬੰਦਨ' ਸੁਣ ਰਾਗ ਦੁਰਗਾ ਵਿਚ ਧ੍ਰਪਦ 'ਸਵੇਤ ਧਰੇ ਸਾਰੀ, ਬ੍ਰਿਖਭਾਨ ਕੀ ਕੁਮਾਰੀ, ਜਸ ਹੀ ਕੀ ਮਾਨੋਂ ਬਾਰੀ, ਐਸੀ ਰਚੀ ਹੈ ਨ ਕੋ ਦਈ' ਗੁਰੂ ਗੋਬਿੰਦ ਸਿੰਘ ਜੀ ਦਾ ਕਬਿਤ ਸੰਗੀਤਮਈ ਸੁਣ ਕੇ, ਇਕ ਸ਼ਬਦ ਦਾ ਕੀਰਤਨ ਹੋਰ ਸਰਵਣ ਕੀਤਾ। ਇਸ ਵਿਚ ਅੰਬੇ ਨੂੰ ਵੀ ਨ੍ਰਿਤਕਾਰੀ ਕਰਨ ਦਾ ਦੋ ਵਾਰ ਸਮਾਂ ਮਿਲਿਆ।

## ਸਰਸਵਤੀ ਭਵਨ ਐਜੂਕੇਸ਼ਨੇਲ ਸੋਸਾਇਟੀ

ਦੀਵਾਨ ਵਲੋਂ ਵਿਹਲੇ ਹੋ, ਕੁਛ ਛਕ-ਛਕਾ, ਸਤਿਗੁਰੂ ਜੀ ਛੇਤੀ ਹੀ, ਔਰੰਗਾਬਾਦ ਦੀ ਪ੍ਰਸਿਧ ਸੰਗੀਤ ਸੰਸਥਾ, ਸਰਸਵਤੀ ਭਵਨ....ਵਿਖੇ ਆਪ ਜੀ ਸਿੱਖਾਂ ਸੇਵਕਾਂ ਸਮੇਤ ਪਧਾਰੇ। ਨਾਥ ਨੇਰਲਕਰ ਇਸ ਸੰਸਥਾ ਦੇ ਸਰਵੋ ਸਰਵਾ ਹਨ, ਪ੍ਰਧਾਨ ਹਨ ਸ੍ਰੀ ਗੋਬਿੰਦ ਆਸਰਾ—ਇਹਨਾਂ ਦੇ ਵਿਸ਼ੇਸ਼ ਆਗ੍ਰਹਿ ਨੂੰ ਪਰਵਾਨ ਕੀਤਾ ਗਿਆ।

ਸਤਿਗੁਰੂ ਜੀ ਦੀ ਆਪਣੀ ਨਵੀਂ ਕਾਰ, ਜਿਸ ਨੂੰ ਸੰਤ ਗੁਰਮੁਖ ਸਿੰਘ ਚਲਾ ਰਿਹਾ ਸੀ, ਇਸ ਵਿਚ ਸ੍ਰੀ ਸਤਿਗੁਰੂ ਜੀ ਸਮੇਤ ਮਹਾਰਾਜ ਬੀਰ ਸਿੰਘ ਜੀ, ਠਾਕੁਰ ਜੀ ਵੱਡੇ, ਠੇਕੇਦਾਰ ਹਰਭਜਨ ਸਿੰਘ, ਸੁਰਿੰਦਰ ਸਿੰਘ ਮਨਚੰਦਾ ਅਤੇ ਪ੍ਰੀਤਮ ਸਿੰਘ ਕਵੀ, ਸੰਸਥਾ ਸਥਾਨ ਤੇ ਪਹੁੰਚੇ।

ਸੰਸਥਾ ਨਾਲ ਸੰਬੰਧਤ ਲੋਕ "ਸੁਆਗਤਮ !" ਪਟ ਦੇ ਇਰਦ ਗਿਰਦ ਖਲੋਤੇ ਸਨ। ਲੜਕੀਆਂ ਦੇ ਹੋਸਟਲ ਵਿਚ ਕਿਸੇ ਮੰਚ ਯੁਕਤ ਹਾਲ ਵਿਚ ਸਮਾਗਮ ਸੀ। ਸਾਡੇ ਨਾਲ ਹੋਰ ਆਏ 15-20 ਸਰੀਰ ਪ੍ਰਬੰਧਕਾਂ ਨਾਲ ਹਾਲ ਨੂੰ ਹੋ ਤੁਰੇ।

ਅੰਦਰ ਮੰਚ ਸਫ਼ੈਦ ਕੱਪੜੇ ਨਾਲ ਸੱਜਿਆ ਤੇ ਸਾਹਮਣੇ 100 ਲੜਕੀਆਂ ਅਤੇ ਪ੍ਰੌਢ ਵਿਅਕਤੀ ਬੈਠੇ ਸੁਣਨ ਨੂੰ ਉਤਸੁਕ ਸਨ। ਸੁਆਗਤ ਲਈ ਸਾਰੇ ਉਠੇ। ਆਪਣੇ ਵਾਸਤੇ ਵਿਛੇ ਆਸਣ ਤੇ ਸਤਿਗੁਰੂ ਜੀ ਬਿਰਾਜੇ ਤਾਂ ਸਭਾ ਪ੍ਰਧਾਨ ਸ਼੍ਰੀ ਗੋਬਿੰਦ ਆਸਰਾ ਨੇ ਸੰਖੇਪ ਸ਼ਬਦਾਂ ਵਿਚ ਸਤਿਗੁਰੂ ਜੀ ਦਾ ਪਰਿਚੈ ਦਿੱਤਾ ਅਤੇ ਸੁਆਗਤ ਕੀਤਾ। ਤੱਤ ਇਹ ਹੈ: ਆਪ ਨੇ ਔਰੰਗਾਬਾਦ ਵਿਚ ਸ਼ਾਸਤਰੀ ਸੰਗੀਤ ਸੰਮੇਲਨ ਕਰਕੇ ਨਗਰ ਵਾਸੀਆਂ ਤੇ ਬੜੀ ਕਿਰਪਾ ਕੀਤੀ ਹੈ। ਬਹੁਤ ਵੱਡੀ ਗਿਣਤੀ ਸ਼ਹਿਰੀਆਂ ਨੇ ਇਸ ਮੇਹਰਬਾਨੀ ਤੋਂ ਲਾਭ ਉਠਾਇਆ ਹੈ। ਆਪ ਜੋ ਕੁਝ ਸੰਗੀਤ ਬਾਰੇ ਕਰ ਰਹੇ ਹਨ, ਅਸੀਂ ਉਸ ਲਈ ਰਿਣੀ ਹਾਂ। ਸਾਡੀ ਸੰਸਥਾ ਈ: 1915 ਤੋਂ ਸੰਗੀਤ ਸੇਵਾ ਕਰ ਰਹੀ ਹੈ। ਅੱਜ ਇਸ ਦੇ 11 ਹਾਈ ਸਕੂਲ, 2 ਪ੍ਰਾਇਮਰੀ ਸਕੂਲ ਅਤੇ 2 ਕਾਲਿਜ ਚਲਦੇ ਹਨ। ਮਹਾਰਾਸ਼ਟਰ ਵਿਚ ਸਾਡਾ ਹੀ ਇਕੋ ਇਕ ਨਾਟਿਅ ਕਾਲਿਜ ਹੈ। ਅਸੀਂ ਆਪਣੀ ਸੰਸਥਾ ਦੁਆਰਾ ਆਪ ਜੀ ਦਾ ਹੱਥ ਵਟਾਣਾ ਚਾਹੁੰਦੇ ਹਾਂ। ਸੰਗੀਤ ਪ੍ਰਤੀ ਸਹਿਯੋਗ ਦੀ ਭਾਵਨਾ ਹੀ ਸਾਡੇ ਦਰਮਿਆਨ ਸਾਂਝੀ ਕੜੀ ਹੈ। ਅਸੀਂ ਏਥੇ ਅਧਿਕਾਰੀਆਂ ਅਤੇ ਮਾਤਹਿਤਾਂ ਦੀ ਭਾਵਨਾ ਨਾਲ ਕੰਮ ਨਹੀਂ ਕਰਦੇ। ਆਪ ਜੀ ਪਾਸੋਂ ਆਸ਼ੀਰਵਾਦ ਚਾਹੁੰਦੇ ਹਾਂ।

ਸਹਾਇਕ ਵਲੋਂ ਲਿਆਂਦੀ ਟ੍ਰੇ ਵਿਚ ਇਕ ਅੰਡੀ ਦੀ ਚੱਦਰ, ਇਕ ਨਾਰੀਅਲ ਅਤੇ ਇਕ ਗੁਲਦਸਤਾ ਬਜ਼ੁਰਗ ਅਧੀਅਕਸ਼ (ਪ੍ਰਧਾਨ) ਨੇ ਸ਼੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਭੇਟਾ ਰਖੀ। ਉਤਰ ਵਿਚ ਇਕੋ ਫ਼ਿਕਰਾ ਆਖ ਕੇ ਵਕਤ ਦੀ ਤੰਗੀ ਪ੍ਰਗਟਾਅ ਦਿੱਤੀ। ਫ਼ਰਮਾਇਆ : ਮੈਂ ਇਤਨੀ ਬਾਤ ਹੀ ਕਹਿਨਾ ਚਾਹਤਾ ਹੂੰ ਕਿ ਜੋ ਲੜਕੀਆਂ ਲੜਕੇ ਭਾਰਤੀ ਸੰਸਕ੍ਰਿਤੀ ਕੋ ਹੀ ਅਪਨਾਨਾ ਚਾਹਤੇ ਹੈਂ, ਮੇਰਾ ਆਸ਼ੀਰਵਾਦ ਉਨ ਕੇ ਸਾਥ ਹੈ।

ਅਤੇ ਫਿਰ ਸੁਰ ਕਰ ਰਖੇ ਹਰਮੋਨੀਅਮ, ਤਬਲੇ, ਤਾਨਪੂਰਿਆਂ ਦੀ ਆਵਾਜ਼ ਵਿਚ

ਸੰਗੀਤ ਦੇ ਪ੍ਰੋਫੈਸਰ ਸ੍ਰੀ ਅਗਨੀ ਹੋਤਰੀ (ਨਾਬੀਨਾ) ਦੀ ਭਰਵੀਂ ਮਰਦਾਵੀਂ ਸੁਰ ਦੀ ਮਧੁਰਤਾ ਫ਼ਜ਼ਾ ਵਿਚ ਘੁਲ ਗਈ। ਸਾਰਾ ਫੰਕਸ਼ਨ 5.05 ਤੇ ਸਮਾਪਤ ਹੋ ਗਿਆ।

ਬਾਹਰ ਆਏ ਤਾਂ ਸਤਿਗੁਰੂ ਜੀ ਨਾਲ ਪ੍ਰਬੰਧਕ ਗਣਾਂ ਦੀ ਫੋਟੋ ਹੋਈ।

## ਨਾਥ ਨੇਰਲਕਰ ਦੇ ਘਰ

ਪਰ ਨਾਥ ਨੇਰਲਕਰ ਏਨੇ ਤੇ ਹੀ ਸੰਤੁਸ਼ਟ ਨਹੀਂ ਸਨ। ਸ੍ਰੀ ਸਤਿਗੁਰੂ ਜੀ ਤੇ ਨਾਲ ਦੇ ਸਿੰਘਾਂ ਨੂੰ ਆਪਣੇ ਘਰ, 9, ਦੇਵਗਿਰੀ ਕਾਲੋਨੀ ਵਿਚ ਲੈ ਗਏ। ਘਰੋਗੀ ਸੰਗੀਤਸ਼ਾਲਾ ਦੇ ਸਾਜ਼ਾਂ ਵਿਚ ਆਸਣ ਵਿਛਾ ਕਰ, ਉੱਪਰ ਬੈਠਾਅ, ਫਲ, ਫੁਲ ਅਤੇ ਹਾਰ ਭੇਟਾ ਧਰ ਨਮਸਕਾਰ ਕਰਕੇ ਸੁਆਗਤ ਕੀਤਾ। ਸਤਿਗੁਰੂ ਜੀ ਨੇ ਉਹਨਾਂ ਦੇ ਜਤਨਾਂ, ਸਾਡੇ ਲਈ ਕੋਆਪਰੇਸ਼ਨ ਦੀ ਪ੍ਰਸੰਸਾ ਕਰਦਿਆਂ ਦੋ ਮਿੰਟਾਂ ਵਿਚ ਹੀ ਵਿਦਾਇਗੀ ਪ੍ਰਾਪਤ ਕਰ ਲਈ।

## ਇਕ ਧਨੀ ਮਾਨੀ ਕੋਲ

ਫਿਰ 20-22 ਮਿੰਟ ਸ. ਅਵਤਾਰ ਸਿੰਘ, ਔਰੰਗਾਬਾਦ ਦੇ ਇਕ ਵੱਡੇ ਕਾਰੋਬਾਰੀ ਦੀ ਸ਼ਾਹਾਨਾ ਕੋਠੀ ਵਿਚ ਬਿਤਾਏ। ਅਵਤਾਰ ਸਿੰਘ ਪ੍ਰੇਮੀ ਜੀਉੜੇ ਸਨ। ਕੱਲ੍ਹ ਤੋਂ ਹੀ ਉਹ ਆਪਣੇ ਘਰ ਸਤਿਗੁਰੂ ਜੀ ਦੇ ਦਰਸ਼ਨ ਚਾਹ ਰਹੇ ਸਨ। ਪਰ ਜਦੋਂ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਉਨ੍ਹਾਂ 250/- ਨਕਦ, ਸੁੱਕੇ ਮੇਵੇ ਅਤੇ ਹੋਰ ਅਨੇਕਾਂ ਫਲ ਫੁਲ ਧਰ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਮਾਸ ਸ਼ਰਾਬ ਨਾ ਖਾਣ ਪੀਣ ਲਈ, ਪਿਆਰ ਭਰੇ ਸ਼ਬਦਾਂ ਵਿਚ ਸ਼ਰਤ ਰਖ ਦਿੱਤੀ। ਪ੍ਰੇਮ ਦਰਸਾਂਦਿਆਂ ਹੀ ਇਸ ਬਿਨੈ ਨੂੰ ਕਬੂਲਣੋਂ ਅਸਮਰਥਤਾ ਦੱਸ ਦਿੱਤੀ।

ਪ੍ਰਥਮ ਤਜਹੁ ਆਮਿਖ ਕਉ ਖਾਨਾ।
ਬਹੁਰਿ ਕਰਉਂ ਭੋਜਨ ਬਿਧਿ ਨਾਨਾ।

ਸ. ਅਵਤਾਰ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਦੀ ਸਾਰਾ ਹੀ ਸ਼ਹਿਰ ਉਸਤਤ ਕਰਦਾ ਹੈ। ਸ. ਹਰਭਜਨ ਸਿੰਘ ਦਾ ਵੀ ਅਵਤਾਰ ਸਿੰਘ ਰਿਣੀ ਹੈ ਕਿ ਇਹਨਾਂ ਦੇ ਕਾਰਨ ਭਾਰਤ ਦੇ ਉੱਚਤਮ ਕਲਾਕਾਰਾਂ ਦੇ, ਏਥੋਂ ਦੇ ਸ਼ਹਿਰੀਆਂ ਨੂੰ ਦਰਸ਼ਨ ਹੋ ਰਹੇ ਹਨ। ਅਤੇ, ਅਤਿਅੰਤ ਰਸ ਭਰੇ ਸੰਗੀਤ ਸੁਣਨ ਦਾ ਅਵਸਰ ਮਿਲਿਆ।

ਅਵਤਾਰ ਸਿੰਘ ਹੁਰਾਂ ਦੇ ਪਰਵਾਰ ਵਿਚ ਡਾਢੀ ਪ੍ਰੇਮ ਭਾਵਨਾ ਵੇਖ ਕੇ ਹੀ ਸਤਿਗੁਰੂ ਜੀ ਨੇ ਅਵਤਾਰ ਸਿੰਘ ਨੂੰ ਪਿਤਾ ਵਾਂਗ ਦਾਹੜੀ ਖੋਲ੍ਹ ਕੇ ਰੁਖਣ ਲਈ ਕਿਹਾ। ਉਹਨਾਂ 'ਕੋਸ਼ਿਸ਼ ਕਰਾਂਗਾ' ਕਹਿ ਗੱਲ ਟਾਲਣ ਦੀ ਕੋਸ਼ਸ਼ ਕੀਤੀ। ਗੇਟ ਤਕ ਵਿਦਾ ਕਰਨ ਆਏ ਅਵਤਾਰ ਸਿੰਘ ਦੇ ਮਨ ਮੁਟਾਵ ਤੇ ਮਲ੍ਹਮ ਲਗਾਣ ਲਈ ਸਤਿਗੁਰਾਂ ਬਚਨ ਕੀਤਾ: ਆਓਗੇ ਨ ਅੱਜ ਮਰਾਠਵਾੜਾ ਸਾਂਸਕ੍ਰਿਤ ਮੰਡਪ ਵਿਚ ਰਾਤ ਦਾ ਪ੍ਰੋਗਰਾਮ ਸੁਣਨ ਵਾਸਤੇ?

ਇਹ ਜਿਗਰਾ ਸਤਿਗੁਰੂ ਜੀ ਦਾ ਹੀ ਹੈ ਕਿ ਆਪਣੇ ਬਚਨ ਤੇ 'ਨਾਂਹ' ਸੁਣ ਕੇ ਵੀ ਅਗਲੇ ਦੇ ਪ੍ਰੇਮ ਨੂੰ ਚੇਤੇ ਰੱਖ ਸੰਕੇਤਕ ਮਨਾਉਣੀ ਕੀਤੀ।

ਸਤਿਗੁਰੂ ਜੀ ਨੇ ਪੂਰੇ ਧਿਆਨ ਨਾਲ ਸ. ਹਰਭਜਨ ਸਿੰਘ ਹੁਰਾਂ ਵਾਲੀ ਐਂਬੈਸੇਡਰ ਗੱਡੀ ਤੇ ਉਸਤਾਦ ਅਮਜਦ ਅਲੀ ਵਲ ਉਨ੍ਹਾਂ ਦੇ ਹੀ ਸ਼ਾਗਿਰਦ ਗੁਰਦੇਵ-ਹਰਭਜਨ ਅੱਗਲਵਾਂਢੀ ਉਨ੍ਹਾਂ ਦੇ ਸੁਆਗਤ ਸਤਿਕਾਰ ਹਿਤ ਭੇਜ ਦਿੱਤੇ ।

## ਸੰਗੀਤ ਸਭਾ ਦਾ ਅੰਤਮ ਸੈਸ਼ਨ

ਹੋਟਲ ਨਟਰਾਜ ਵਿਚ ਪਹੁੰਚ ਕੇ ਫਿਰ 6.30 ਵਜੇ ਰਾਤ ਤਕ ਸਤਿਗੁਰੂ ਜੀ ਸੰਗੀਤ ਮੰਚ ਉਪਰ ਉਪਸਥਿਤ ਹੋ ਗਏ । ਮਹਾਰਾਜ ਜੀ, ਸਕੱਤਰ ਅਤੇ ਪੂਰਬਾ ਆਦਿ ਸਤਿਗੁਰੂ ਜੀ ਦੀ ਸੇਵਾ ਵਿਚ ਸਨ । ਠਾਕੁਰ ਜੀ ਵੱਡੇ ਤਾਂ ਮੰਚ ਤਿਆਰੀ ਆਦਿ ਵਿਚ ਪਹਿਲਾਂ ਤੋਂ ਹੀ ਸਹਿਯੋਗ ਦੇ ਰਹੇ ਸਨ । ਸਤਿਗੁਰਾਂ ਦੀ ਇੱਛਾ ਸੀ ਕਿ ਪ੍ਰੋਗਰਾਮ ਐਨ ਸਮੇਂ ਸਿਰ ਆਰੰਭ ਹੋਵੇ । ਪਰ ਅਜੇ ਉਸਤਾਦ ਅਮਜਦ ਜੀ ਦੀ ਪਹੁੰਚ ਬਾਰੇ ਕੋਈ ਯਕੀਨ ਨਹੀਂ ਸੀ । ਭਾਵੇਂ ਗੱਡੀ ਅਗੋਂ ਲੈਣ ਲਈ ਉਨ੍ਹਾਂ ਨੂੰ ਭੇਜ ਦਿੱਤੀ ਗਈ ਸੀ ।

## ਸੁਰਜੀਤ ਦਾ ਸਾਰੰਗੀ ਵਾਦਨ

ਪ੍ਰੋਗਰਾਮ ਅਨੁਸਾਰ ਪਹਿਲੀ ਆਈਟਮ ਪ੍ਰਸਿਧ ਸਾਰੰਗੀ ਵਾਦਕ ਪੰ: ਰਾਮ ਨਾਰਾਇਣ ਦਾ ਸਾਰੰਗੀ ਵਾਦਨ ਸੀ, ਪਰ ਉਨ੍ਹਾਂ ਬਾਰੇ ਘਰੋਂ ਤਾਰ ਆ ਗਈ ਕਿ ਉਹ ਅਜੇ ਅਮਰੀਕਾ ਵਿਚੋਂ ਹੀ ਨਹੀਂ ਪਰਤੇ । ਏਥੇ ਇਸ ਪਾੜ ਨੂੰ ਪੂਰਨ ਲਈ, ਪੰਜ ਦਿਨਾਂ ਤੋਂ, ਸ੍ਰੀ ਜ਼ਾਕਿਰ ਹੁਸੈਨ ਅਤੇ ਸ੍ਰੀ ਕੁਮਾਰ ਬੋਸ ਦਾ ਡਿਊਟ (ਜੋੜ) ਰੱਖਣ ਦੇ ਜਤਨ ਹੋ ਰਹੇ ਸਨ । ਸ੍ਰੀ ਸਤਿਗੁਰੂ ਜੀ ਦੀ ਇਹ ਇੱਛਾ ਸੀ । ਗੁਰਦੇਵ ਸਿੰਘ ਦਾ ਇਹ ਨਿਸ਼ਾਨਾ ਸੀ । ਕੋਈ ਬੰਬਈ ਅਤੇ ਕੋਈ ਕਲਕੱਤੇ ਹੋਣ ਕਰਕੇ ਫੋਨ ਖੜਕਦੇ ਰਹੇ । ਬੰਬਈ ਬਾਰੇ ਸ. ਬਚਨ ਸਿੰਘ ਕਲਸੀ ਨੂੰ ਵੀ ਕਸ਼ਟ ਦਿੱਤਾ ਗਿਆ, ਪਰ ਗੱਲ ਨਾ ਬਣੀ ! ਜ਼ਾਕਿਰ ਵੀ ਅੱਜ ਫਿਰ ਕਈਆਂ ਜੁੱਧਾਂ ਮਗਰੋਂ ਆਇਆ ਸੀ । ਗੱਲ ਬਾਤ ਤੋਂ ਮਾਲੂਮ ਹੋਇਆ ਕਿ ਉਹ ਵੀ ਬਿਨਾ 'ਵਿਸ਼ੇਸ਼ ਹੁਕਮ' 'ਤੋਂ ਇਸ ਦੁਆਰੋਂ ਲੰਘਣਾ ਨਹੀਂ ਚਾਹਦਾ ।

ਏਧਰ ਗੁਰਦੇਵ-ਹਰਭਜਨ ਜੁੱਟ ਦੀ ਇਹ ਇੱਛਾ ਸੀ ਕਿ ਪੰ: ਜੀ ਦੀ ਸਾਰੰਗੀ ਦੀ ਥਾਂ ਉਹਦੇ ਸ਼ਾਗਿਰਦ ਸੁਰਜੀਤ ਸਿੰਘ ਦਿੱਲੀ ਦੀ ਸਾਰੰਗੀ ਹੀ ਕਿਉਂ ਨਾ ਥੋੜ੍ਹਾ ਚਿਰ ਸੁਣ ਲਈ ਜਾਇ । (ਸੁਰਜੀਤ ਸਿੰਘ ਗੁਰਦੇਵ ਸਿੰਘ ਦਾ ਸਾਂਢੂ ਵੀ ਹੈ) ਪਰ ਅੰਦਰ ਦੀਆਂ ਬੁੱਝਣ ਵਾਲੇ ਸਤਿਗੁਰੂ ਜੀ ਨੇ ਆਪ ਹੀ ਫਰਮਾ ਦਿੱਤਾ : ਅੱਜ, ਪਹਿਲਾਂ, ਥੋੜ੍ਹਾ ਸਮਾਂ, ਸੁਰਜੀਤ ਨੂੰ ਹੀ ਨਾ ਲਾ ਲਈਏ ? 6.30 ਰਾਤ ਤਕ ਜੀ ਲਾਣ ਜੋਗੀ ਹਾਜ਼ਰੀ ਤਾਂ ਮੌਜੂਦ ਹੀ ਸੀ ।

ਸੁ ਪੂਰੇ 6.30 ਵਜੇ ਸੰਤ ਪਿਆਰਾ ਸਿੰਘ ਦਿੱਲੀ ਦੇ ਸਪੁਤਰ, ਪੰ: ਰਾਮ ਨਾਰਾਇਣ ਦੇ ਨਾਮਧਾਰੀ ਸ਼ਾਗਿਰਦ ਨੇ ਸਾਰੰਗੀ ਵਾਦਨ ਆਰੰਭ ਕਰਕੇ 7.20 ਤਕ ਸਰੋਤਿਆਂ ਦਾ ਵਧੀਆ ਦਿਲ ਪਰਚਾਵਾ ਕੀਤਾ । ਤਬਲੇ ਤੇ ਸੰਗਤ, ਸੰਤੂਰ ਵਾਦਿਕ ਹਰਜਿੰਦਰ ਪਾਲ ਸਿੰਘ ਨੇ ਕੀਤੀ । ਸੰਦੇਹ ਨਹੀਂ ਕਿ ਪੰ: ਰਾਮ ਨਾਰਾਇਣ ਦੀ ਖੁਸ਼ਬੂ ਇਸ ਨਵੋਦਿਤ

ਕਲਾਕਾਰ ਵਿਚੋਂ ਬਾਖ਼ੂਬੀ ਆ ਰਹੀ ਸੀ। ਸੁਰਜੀਤ ਦੀ ਇਕ ਚਿਤ ਕੀਤੀ ਘਾਲਣਾ ਥਾਇੰ ਪਈ। ਸਮੂਹ ਸਰੋਤੇ ਸੰਤੁਸ਼ਟ ਸਨ।

## ਸ. ਮਹਿੰਦਰ ਸਿੰਘ ਅੰਮ੍ਰਿਤਸਰੀ

ਪ੍ਰੋ: ਸੁਖਬੀਰ ਸਿੰਘ ਦੀ ਆਕਰਸ਼ਕ ਅਤੇ ਉਤਸਾਹ ਵਰਧਕ ਅਨਾਊਂਸਮੈਂਟ ਨਾਲ ਉਸਤਾਦ ਮਹਿੰਦਰ ਸਿੰਘ ਠੁਮਰੀ ਗਾਇਕ ਦੀ ਵਾਰੀ ਆਈ।

ਜਿਉਂ ਹੀ ਕਲਾਕਾਰ ਆਸ਼ੀਰਵਾਦ ਰੂਪੀ ਫੁੱਲ ਹਾਰ ਸਤਿਗੁਰਾਂ ਤੋਂ ਪੁਆ ਕੇ ਮੰਚ ਉਤੇ ਆਇਆ, ਸ. ਮਹਿੰਦਰ ਸਿੰਘ ਦਾ ਨਾਮਧਾਰੀ ਪਹਿਰਾਵਾ ਚਮਕ ਉਠਿਆ। ਹੋਰ ਸਹਾਇਕ ਸਨ : ਸ. ਅਵਤਾਰ ਸਿੰਘ ਅੰਮ੍ਰਿਤਸਰੀ ਤਬਲਾ ਲੈ ਕੇ, ਸ੍ਰੀ ਮਹਿਮੂਦ ਧੌਲਪੁਰੀ ਹਰਮੋਨੀਅਮ ਨਾਲ ਅਤੇ ਸ੍ਰੀ ਸੁਲਤਾਨ ਖਾਨ ਸਾਰੰਗੀ ਲੈ ਕੇ ਬੈਠੇ ਸਨ। ਉਸਤਾਦ ਮਹਿੰਦਰ ਸਿੰਘ ਨੇ ਵੱਡੇ ਖਿਆਲ ਦੀ ਗਵਾਇਸ਼ ਲਈ ਜਿਉਂ ਹੀ ਖਰਜ (ਸ਼ੜਜ) ਭਰਿਆ ਦੁਨੀਆਂ ਜਿਵੇਂ ਅਸ਼ ਅਸ਼ ਕਰ ਉਠੀ। ਫੇਰ 'ਜੀਓ ਮੇਰੇ ਲਾਲ' ਖਿਆਲ ਦੇ ਸ਼ਬਦਾਂ ਨਾਲ ਸ਼ਾਮ ਕਲਿਆਣ ਦੇ ਸੁਰਾਂ ਦਾ ਸਾਗਰ ਮਥ ਛਡਿਆ।

7.50 ਹੋਏ ਤਾਂ ਛੋਟਾ ਖਿਆਲ ਸ਼ੁਰੂ ਹੋਇਆ। 'ਸਾਹਿਬ ਬੋਲੇ ਨਾਮ, ਤੇਰੇ ਸਫਲ ਹੋਹਿ ਸਭ ਕਾਮ' ਵੀ ਖ਼ੂਬ ਰਿਹਾ। ਮੁਰਕੀਆਂ, ਗਮੁਕਾਂ, ਜ਼ਮਜ਼ਮਿਆਂ ਤੇ ਹਲਕੀਆਂ ਤਾਨਾਂ ਨੇ ਗਾਇਕ ਅਤੇ ਸ਼ਰੋਤਿਆਂ ਨੂੰ ਇਕਸੁਰ ਕੀਤੀ ਰਖਿਆ।

ਤੀਜੀ ਪੇਸ਼ਕਾਰੀ ਠੁਮਰੀ ਦੀ ਸੀ। ਤਿਲੰਗ ਵਿਚ 'ਤੇਰੇ ਨੈਨਾ ਜਾਦੂ ਭਰੇ' ਵਿਚ ਸ. ਮਹਿੰਦਰ ਸਿੰਘ ਦਾ ਅਸਲੀ ਜ਼ਹੂਰ ਸੀ। ਸਰੋਤੇ ਸੁਰਾਂ ਦੀ ਵੰਡ, ਮਿੱਠਤ ਅਤੇ ਸਾਮੰਜਸ ਤੋਂ ਨਿਹਾਲ ਹੋ ਗਏ। ਮੰਡਪ ਵਿਚ ਹਾਜ਼ਰ ਲੋਕਾਂ ਦਾ ਉਤਸ਼ਾਹ ਅਤੇ ਉਮਾਹ ਪਹਿਲਾਂ ਸਦਾ ਨਾਲੋਂ ਕੁਝ ਵਧੇਰੇ ਮਾਤਰਾ ਵਿਚ ਸੀ। ਉਤਸੁਕਤਾ ਏਨੀ ਕਿ ਦੁਨੀਆਂ ਜਿਵੇਂ ਮੰਡਪ ਵਿਚ ਸਹਿਜ ਭਾ ਆਈ ਜਾਂਦੀ ਅਤੇ ਸਮਾਈ ਜਾਂਦੀ। ਜਿਸ ਨੂੰ ਤਿਲ ਧਰਨ ਨੂੰ ਥਾਂ ਨਾ ਹੋਣਾ ਕਿਹਾ ਜਾਂਦਾ ਹੈ, ਮੰਡਪ ਦੀ ਹਾਲਤ ਏਹੋ ਸੀ। ਲੋਕਾਂ ਦੀ ਗਿਣਤੀ 7000 ਤਕ ਵਧ ਗਈ ਸੀ। ਅਨੇਕਾਂ ਨੂੰ ਬੈਠਣ ਨੂੰ ਥਾਂ ਨਹੀਂ ਸੀ, ਉਹ ਸਾਈਡਾਂ ਤੇ ਖਲੋਤੇ ਰਹੇ। ਕਾਰਨ ਸ਼ਾਇਦ ਇਹ ਸੀ ਕਿ ਇਹ ਸੰਮੇਲਨ ਦਾ ਅੰਤਮ ਦਿਨ ਸੀ। ਉਤਸਾਹ, ਉਮਾਹ ਅਤੇ ਭਰਪੂਰਤਾ ਤਾਂ ਸਦਾ ਹੀ ਰਹੀ ਪਰ ਅੱਜ ਤਾਂ ਜਿਵੇਂ ਔਰੰਗਾਬਾਦ ਹੀ ਉਮਡ ਪਿਆ।

ਅਤੇ ਜਦੋਂ ਸ. ਮਹਿੰਦਰ ਸਿੰਘ ਨੇ ਆਖ਼ਰੀ ਚੀਜ਼ ਪਹਾੜੀ ਅਤੇ ਦਾਦਰੇ ਵਿਚ ਪੇਸ਼ ਕੀਤੀ "ਮੋਰੀ ਛੋੜੋ ਗਗਰੀਆ ਸ਼ਾਮ" ਦੀਆਂ ਸੁਰਾਂ ਚੁਕੀਆਂ ਤੇ ਜਿਵੇਂ ਪੰਡਾਲ ਵਿਚ ਬੈਠੇ ਸਾਰੇ ਵਿਅਕਤੀ ਬੇਵਸੇ ਹੀ ਆਹਾ, ਵਾਹਵਾ ਕਹਿ ਉਠੇ ਹੋਣ। ਅਵਤਾਰ ਸਿੰਘ ਦੇ ਪੁੜੇ ਦੀ ਕੋਰ ਦੀ ਸੁਰ ਨੇ ਜਿਵੇਂ ਮਹਿੰਦਰ ਸਿੰਘ ਨੂੰ ਅਚਲ ਭਾਵ ਨਾਲ ਜਗਾਈ ਰਖਿਆ। ਧੌਲਪੁਰੀ ਦੀ ਪੇਟੀ ਦੀ ਆਵਾਜ਼ ਤਾਂ ਏਨੀ ਮੱਧਮ ਸੀ ਕਿ ਮਸਾਂ ਹੀ ਗਾਇਕ ਦੇ ਕੰਨਾਂ ਤਕ ਅਪੜਦੀ। ਪਰ ਮੀਆਂ ਸੁਲਤਾਨ ਖਾਨ ਦੀ ਸਾਰੰਗੀ ਨੇ ਦੁਨੀਆਂ ਨੂੰ ਗਾਇਕ ਦਾ ਪਿੱਛਾ ਕਰਦਿਆਂ ਆਪਣੇ ਪਿੱਛੇ ਲਾ ਲਿਆ। ਸੁਤੰਤਰ ਵਾਦਨ ਵਿਚ ਸੁਲਤਾਨ ਖਾਂ ਦੀ ਸਾਰੰਗੀ ਨੇ ਸਰੋਤਿਆਂ ਨੂੰ ਖੂਬ ਝਕਝੋਰਿਆ।

ਸ. ਮਹਿੰਦਰ ਸਿੰਘ ਦਾ ਇਹ ਚਿਰੋਕਣਾ ਗਿਲਾ ਵੀ ਦੂਰ ਹੋ ਗਿਆ ਕਿ ਉਸ ਨੂੰ ਸ਼ਾਸਤਰੀ ਸੰਗੀਤ ਸੰਮੇਲਨਾਂ ਵਿਚ ਸਦਾ ਹੀ ਥੋੜ੍ਹਾ ਵਕਤ ਦਿੱਤਾ ਜਾਂਦਾ ਹੈ। ਮਹਾਰਾਸ਼ਟਰ ਦੇ ਸੰਗੀਤ ਪ੍ਰੇਮੀਆਂ ਨੇ ਗਾਇਨ ਦਾ ਭਰਪੂਰ ਲੁਤਫ਼ ਉਠਾਇਆ। ਨਾਲ ਹੀ, ਉੱਤਮ ਬਹਾਨੇ ਨਾਲ ਉਸਤਾਦ ਅਮਜਦ ਅਲੀ ਨੂੰ, ਲੰਮੇ ਸਫ਼ਰ ਦੀ ਥਕਾਵਟ ਦੂਰ ਕਰਨ ਲਈ ਢਾਈ ਘੰਟੇ ਮਿਲ ਗਏ।

## ਮਧਿਆਂਤਰ ਤੋਂ ਪਿਛੋਂ

ਜਦੋਂ ਮੱਧਿਆਂਤਰ ਬਾਅਦ ਇਕ ਵਾਰ ਫਿਰ ਪੰਡਾਲ ਗਹਿਗਚ ਹਾਜ਼ਰੀ ਨਾਲ ਲਬਰੇਜ਼ ਹੋ ਗਿਆ ਤਾਂ ਮੰਚ ਸਕੱਤਰ ਨੇ ਜੋ ਕੁਛ ਐਲਾਨ ਕੀਤਾ ਉਸ ਨਾਲ ਸਾਰੀ ਫ਼ਿਜ਼ਾ ਵਿਚ ਇਕ ਨਿੱਘ, ਇਕ ਉਤਸਾਹ ਅਤੇ ਇਕ ਸ਼ੋਕ ਮਚਲ ਉਠਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜਿਨ੍ਹਾਂ ਦੇ ਇਕੋ ਇਕ ਕਾਰਨ ਔਰੰਗਾਬਾਦ ਵਾਲਿਆਂ ਛੇ ਦਿਨ ਮਨੋਹਰ ਸ਼ਾਸਤਰੀ ਸੰਗੀਤ ਦਾ ਅੰਮ੍ਰਿਤ ਰਸ ਰੱਜ ਰੱਜ ਪੀਤਾ ਸੀ, ਮਹਾਰਾਜ ਬੀਰ ਸਿੰਘ ਜੀ ਜਿਹੜੇ ਇਸ ਸੰਮੇਲਨ ਦੇ ਪ੍ਰਬੰਧ ਕਰਤਾ ਸਨ, ਠੇਕੇਦਾਰ ਹਰਭਜਨ ਸਿੰਘ ਜਿਨ੍ਹਾਂ ਦੀ ਫਰਮ ਦੇ ਖਰਚ, ਖੇਚਲ ਤੇ ਪ੍ਰੇਮ ਦੁਆਰਾ ਆਪਣੇ ਸਤਿਗੁਰੂ ਜੀ ਦੀ ਸੰਗੀਤ ਸੰਮੇਲਨ ਰਾਹੀਂ 6 ਦਿਨਾ ਪੂਜਾ ਕੀਤੀ ਗਈ ਸੀ, ਸਭ ਆਪਣੀ ਆਪਣੀ ਥਾਂ ਸੰਤੁਸ਼ਟ ਸਨ। ਔਰੰਗਾਬਾਦ ਦੇ ਮੁਖੀ ਸੰਗੀਤਕਾਰ ਨਾਥ ਨੇਰਲਕਰ ਜਿਨ੍ਹਾਂ ਨੇ ਨਗਰ ਵਿਚ ਚਿਰੋਕਣੀ ਸੰਗੀਤ ਸੇਵਾ ਸ਼ੁਰੂ ਕੀਤੀ ਹੋਈ ਸੀ, ਨੂੰ ਸਨਮਾਨਤ ਕਰਕੇ, ਨਗਰ ਪਿਤਾ ਸ੍ਰੀ ਅਲਫਖਾਨ, ਰੋਜ਼ਾਨਾ ਅਖਬਾਰ 'ਮਰਾਠਵਾੜਾ' ਦੇ ਮੁਖ ਸੰਪਾਦਕ ਸ੍ਰੀ ਭਾਲੇ ਰਾਉ, ਮਰਾਠਵਾੜਾ ਸੰਗੀਤ ਪਰਿਸ਼ਦ ਅਤੇ ਸੰਜੈ ਸੰਗੀਤ ਵਿਦਿਆਲਾ ਵਲੋਂ ਸਤਿਗੁਰੂ ਜੀ ਪ੍ਰਤੀ ਹਾਰਦਿਕ ਕ੍ਰਿਤਗਤਾ ਪਰਗਟ ਕੀਤੀ ਗਈ।

ਪਹਿਲਾਂ ਔਰੰਗਾਬਾਦ ਨਗਰ ਪਰਿਸ਼ਦ ਦੇ ਚੇਅਰਮੈਨ ਸ੍ਰੀ ਆਲਫ ਖਾਨ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਨਗਰ ਵਲੋਂ ਇਕ ਸ਼ਾਲ, ਇਕ ਨਾਰੀਅਲ ਅਤੇ ਇਕ ਹਾਰ ਭੇਟ ਕਰਕੇ, ਨਮਸਕਾਰ ਕੀਤੀ। ਇਸੇ ਤਰ੍ਹਾਂ ਮਹਾਰਾਜ ਬੀਰ ਸਿੰਘ ਜੀ ਦਾ ਸਤਿਕਾਰ ਕਰਕੇ ਠੇਕੇਦਾਰ ਹਰਭਜਨ ਸਿੰਘ ਨੂੰ ਵੀ ਇੰਜ ਹੀ ਮਾਣ ਬਖਸ਼ਿਆ ਗਿਆ। ਕੌਂਸਲ ਵਲੋਂ ਨਾਥ ਨੇਰਲਕਰ ਦਾ ਵੀ ਉਪ੍ਰੋਕਤ ਵਾਂਗ ਆਦਰ ਕੀਤਾ ਗਿਆ।

ਫਿਰ ਦੈਨਿਕ 'ਮਰਾਠਵਾੜਾ' ਦੇ ਸੁਯੋਗ ਸੰਪਾਦਕ ਸ੍ਰੀ ਭਾਲੇ ਰਾਉ ਨੇ ਸ੍ਰੀ ਸਤਿਗੁਰੂ ਜੀ ਪ੍ਰਤੀ ਕ੍ਰਿਤਗਤਾ ਪਰਗਟ ਕਰਦਿਆਂ ਆਪ ਜੀ ਦੀ ਸੇਵਾ ਵਿਚ ਇਕ ਰੇਸ਼ਮੀ (ਅੰਡੀ ਦੀ) ਚੱਦਰ, ਇਕ ਨਾਰੀਅਲ ਅਤੇ ਇਕ ਪੁਸ਼ਪ ਹਾਰ ਭੇਟ ਕੀਤਾ। 'ਨਟਰਾਜ' ਦੀ ਇਕ ਮੂਰਤੀ ਵੀ ਸ੍ਰੀ ਭਾਲੇ ਰਾਓ ਨੇ ਕਲਾ ਪੱਖ ਤੋਂ ਅਰਪਤ ਕੀਤੀ।

ਸ੍ਰੀ ਭਾਲੇ ਰਾਓ ਦਾ ਕਥਨ ਬੜਾ ਸੁੰਦਰ ਸੀ। ਉਨ੍ਹਾਂ ਕਿਹਾ : ਅਸੀਂ ਸਾਰੇ ਸ਼ਹਿਰ ਦੀ ਸੰਗੀਤ ਪ੍ਰਿਯ ਜਨਤਾ ਵਲੋਂ ਹੇ ਸਤਿਗੁਰੂ ਜੀ ਮਹਾਰਾਜ, ਆਪ ਜੀ ਦਾ ਸੁਆਗਤ ਕਰਦੇ ਹਾਂ ਅਤੇ ਰਿਣੀ ਹਾਂ ਕਿ ਤੁਸਾਂ ਸਾਡੇ ਸ਼ਹਿਰ ਨੂੰ ਸੰਮੇਲਨ ਵਾਸਤੇ ਚੁਣ ਕੇ ਸਾਨੂੰ ਸੁਰ ਆਨੰਦ ਅਤੇ ਮਾਣ ਬਖਸ਼ਿਆ ਹੈ। ਸਾਡੀ ਕ੍ਰਿਤੱਗਤਾ ਪਰਵਾਨ ਕਰੋ।

ਇਹ ਵੀਚਾਰਾਂ ਹਨ ਕਿ ਫੇਰ ਵੀ ਕਦੇ ਸਾਡੇ ਲਈ ਇਹ ਅਵਸਰ ਪੈਦਾ ਕਰੋ । ਔਰੰਗਾਬਾਦ ਵਿਚ ਇੱਕੋ ਵਾਰ ਏਨੇ ਅਤੇ ਏਨੇ ਉੱਚੇ ਕਲਾਕਾਰਾਂ ਦਾ ਪਹਿਲੀ ਵਾਰ ਹੀ ਆਯੋਜਨ ਹੋਇਆ ਹੈ । ਅਤੇ ਇਹ ਵੀ ਆਪ ਜੀ ਦੀ ਹੀ ਕ੍ਰਿਪਾ ਹੈ ।

ਮਰਾਠਵਾੜਾ ਸੰਗੀਤ ਪਰਿਸ਼ਦ ਵਲੋਂ ਉਸ ਦੇ ਮੁਖੀ ਅਤੇ ਸੰਜੈ ਸੰਗੀਤ ਵਿਦਿਆਲੇ ਦੇ ਆਗੂ ਨੇ ਵੀ ਸ੍ਰੀ ਸਤਿਗੁਰੂ ਜੀ ਨੂੰ ਸਨਮਾਨਤ ਕਰਕੇ ਗੌਰਵ ਅਨੁਭਵ ਕੀਤਾ ।

ਇਸ ਸਮੇਂ ਠੀਕ ਸੱਤ ਕੁ ਹਜ਼ਾਰ ਦੀ ਹਾਜ਼ਰੀ ਸਾਹ ਤਕ ਨਹੀਂ ਸੀ ਉੱਚਾ ਲੈ ਰਹੀ । ਹਰ ਕੋਈ ਪੂਰੀ ਗੱਲ ਅਤੇ ਅੱਛੀ ਤਰ੍ਹਾਂ ਸੁਣਨੀ-ਸਮਝਣੀ ਚਾਹੁੰਦਾ ਸੀ ।

ਸਤਿਗੁਰੂ ਜੀ ਦੇ ਸਨਮਾਨ ਵਿਚ ਤਾਲੀਆਂ ਦੀ ਗੜਗੱਜ ਤੇ ਪ੍ਰਸੰਨਤਾ ਦਾ ਪ੍ਰਗਟਾਵਾ ਹੁੰਦਾ ਰਿਹਾ । ਉਮਾਹ ਦਾ ਇਕ ਜਾਦੂ ਸਭਨਾਂ ਉੱਤੇ ਸੀ । ਇਸ ਸਾਰੀ ਭਾਵਨਾ ਉਤੇ ਨਜ਼ਰਸਾਨੀ ਕਰਦਿਆਂ ਸਤਿਗੁਰੂ ਜੀ ਨੇ ਥੋੜ੍ਹੇ ਸ਼ਬਦਾਂ ਨਾਲ ਹੀ ਸਰੋਤਿਆਂ ਦੇ ਮਨ ਮੋਹ ਲਏ । ਹਰ ਕੋਈ ਸਤਿਗੁਰੂ ਜੀ ਦੀ ਸ਼ਖ਼ਸੀਅਤ, ਪ੍ਰਤਿਭਾ, ਮੌਲਿਕਤਾ ਅਤੇ ਮਾਨਤਾ ਤੋਂ ਪ੍ਰਭਾਵਤ ਸੀ ।

ਸਤਿਗੁਰੂ ਜੀ ਨੇ ਸਰਲ ਹਿੰਦੀ ਵਿਚ ਜਨਤਾ ਦੇ ਠਾਠਾਂ ਮਾਰਦੇ ਸਮੁੰਦਰ ਨੂੰ ਸੰਬੋਧਨ ਕੀਤਾ : (ਸੰਖੇਪ) ਨਗਰ ਪ੍ਰੀਸ਼ਦ ਦੇ ਚੇਅਰਮੈਨ ਅਤੇ ਸਰੋਤਿਆਂ ਵਲੋਂ ਕਿਹਾ ਗਿਆ ਹੈ ਕਿ ਅਸਾਂ ਅੱਛਾ ਕੰਮ ਕੀਤਾ ਹੈ ਤੇ ਤੁਹਾਡੇ ਨਾਲ ਸ੍ਰੇਸ਼ਟ ਸੰਗੀਤ ਕਲਾਕਾਰਾਂ ਨੂੰ ਮਿਲਾ ਸਕੇ ਹਾਂ ਪਰ ਮੈਂ ਤਾਂ ਆਪਣੇ ਆਪ ਨੂੰ ਤੁਹਾਡੇ ਵਿਚ ਹੀ ਸਮਝ ਕੇ, ਇਹ ਤਾਰੀਫ਼ ਤੁਹਾਡੀ ਹੀ ਸਮਝਦਾ ਹਾਂ । ਸਾਡੇ ਲਈ ਇਹ ਪ੍ਰਾਰਥਨਾ ਕਰੋ ਕਿ ਜੋ ਕੁਝ ਤੁਸੀਂ ਕਹਿ ਰਹੇ ਹੋ ਅਸੀਂ ਉਸ ਦੇ ਯੋਗ ਸਾਬਤ ਹੋ ਸਕੀਏ । ਮੇਰੇ ਵਲੋਂ, ਸਾਡੇ ਸਾਰਿਆਂ ਵਲੋਂ, ਸਾਥੀਆਂ ਵਲੋਂ, ਸੰਗੀਤ ਵਿਚ ਜਾਂ ਜੀਵਨ ਵਿਚ ਕੁਝ ਬੇਸੁਰੇ ਸੁਰ ਲਗ ਗਏ ਹੋਣ ਤਾਂ ਉਹਨਾਂ ਦੀ ਖਿਮਾ ਚਾਹਵਾਂਗਾ ।

ਸਾਡੇ ਬੱਚਿਆਂ ਪਾਸੋਂ ਪੌਣੇ ਪੰਦਰਾਂ ਮਾਤ੍ਰਾ ਵਿਚ ਯਮਨ ਦਾ ਸ਼ਬਦ ਸੁਣ ਕੇ, ਕਈਆਂ ਨੇ ਵਿਸ਼ੇਸ਼ ਪ੍ਰਸੰਸਾ ਕੀਤੀ ਹੈ । ਮੈਂ ਚਾਹੁੰਦਾ ਹਾਂ ਕਿ ਸਾਡੇ ਸਭ ਕਲਾਕਾਰਾਂ ਨੇ ਪੂਰੀਆਂ ਮਾਤ੍ਰਾ ਵਿਚ ਗਾਇਨ ਵਾਦਨ ਕੀਤਾ ਹੈ, ਪਰ ਇਹ ਬੱਚੇ ਮਾਤ੍ਰਾ ਪੂਰੀਆਂ ਨਹੀਂ ਕਰ ਸਕੇ । ਬੱਚੇ ਜੁ ਹੋਏ, ਉਹਨਾਂ ਤੋਂ ਕੁਛ ਅਧੂਰਾ ਰਹਿ ਜਾਣਾ ਸੁਭਾਵਕ ਸੀ ।

ਸਤਿਗੁਰੂ ਜੀ ਦੇ ਇਸ ਢੰਗ ਨਾਲ ਆਖੇ ਸ਼ਬਦਾਂ ਨੇ ਸਾਰੇ ਹੀ ਸਰੋਤਿਆਂ ਨੂੰ ਜਿਵੇਂ ਹੁਲਾਸ ਦਾ ਇਕ ਨਵਾਂ ਹੁਲਾਰਾ ਦੇ ਦਿੱਤਾ ਹੋਵੇ । ਤਾਲੀਆਂ ਦੀ ਗੜਗੜਾਹਟ ਨਾਲ ਕਿੰਨਾ ਹੀ ਚਿਰ ਵਾਤਾਵਰਣ ਗੂੰਜਦਾ ਰਿਹਾ । ਸਤਿਗੁਰਾਂ ਆਪਣੀ ਵਿਕੋਲਿਤਰੀ ਕਥਨ ਸ਼ੈਲੀ ਨਾਲ ਧੰਨਵਾਦ ਵੀ ਕਰ ਦਿੱਤਾ, ਖਿਮਾ ਵੀ ਮੰਗ ਲਈ ਅਤੇ ਸੰਗੀਤਕ ਵਿਅੰਗ ਵੀ ਦਾਗ਼ ਦਿੱਤਾ ।

ਮਸੀਂ ਇਸ ਸਾਰੀ ਕਾਰਵਾਈ ਨੂੰ ਗੇਣਵੇਂ ਪੰਦਰਾਂ ਮਿੰਟ ਲੱਗੇ ।

## ਮੰਚ ਉਸਤਾਦ ਅਮਜਦ ਕੋਲ

ਅਤੇ ਰਾਤ ਦੇ 10 ਹੋਏ ਤਾਂ ਮੰਚ ਸਕੱਤਰ ਸੁਖਬੀਰ ਸਿੰਘ ਗੁਲਾਟੀ ਦੀ ਅਨਾਊਂਸਮਿੰਟ ਨਾਲ ਉਸਤਾਦ ਅਮਜਦ ਅਲੀ ਅਤੇ ਜੁਆਨ ਜ਼ਾਕਿਰ ਹੁਸੈਨ ਸਟੇਜ ਤੇ

ਆਏ। ਸਤਿਗੁਰੂ ਜੀ ਨੂੰ ਨਮਸਕਾਰ ਕੀਤੀ, ਹਜ਼ੂਰ ਵਲੋਂ ਆਸ਼ੀਰਵਾਦ ਪ੍ਰਾਪਤ ਕੀਤਾ ਅਤੇ ਮੰਚ ਦੇ ਕੇਂਦਰ ਵਿਚ ਆ ਡਟੇ।

ਉਸਤਾਦ ਦੇ ਸਰੋਦ ਸੁਰ ਕਰਦਿਆਂ, ਦੋਵੇਂ ਨਾਮਧਾਰੀ ਸ਼ਾਗਿਰਦ, ਗੁਰਦੇਵ ਸਿੰਘ-ਹਰਭਜਨ ਸਿੰਘ ਤਾਨਪੂਰੇ ਲੈ ਕੇ ਪਿੱਛੇ ਬੈਠ ਗਏ। ਲੋਕਾਂ ਦਾ ਠਾਠਾਂ ਮਾਰਦਾ ਸਮੁੰਦਰ ਸਾਹਵੇਂ ਸੀ। ਪੰਡਾਲ ਦੀਆਂ ਸਾਈਡਾਂ ਵੀ ਸਰੋਤਿਆਂ ਨਾਲ ਭਰਪੂਰ ਸਨ। ਅਤੇ ਬਾਹਰ ਵੀ ਸਪੀਕਰਾਂ ਸਾਹਵੇਂ ਉਤਸੁਕ ਲੋਕ ਇਕੱਤਰ ਹੋ ਗਏ।

ਰਾਗ ਬਾਗੇਸ਼ਰੀ ਵਿਚ ਉਸਤਾਦ ਨੇ ਸਰੋਦ ਨੂੰ ਛੇੜਿਆ ਅਤੇ ਮੋਹਕ ਸੁਰਾਂ ਨਾਲ ਪੰਡਾਲ ਵਿਚ ਮਾਦਕਤਾ ਛਿੜਕ ਦਿੱਤੀ। ਇਕੱਤਰਤਾ ਏਨੀ ਜ਼ਬਰਦਸਤ ਸੀ ਕਿ ਕੈਮਰਿਆਂ ਵਾਲੇ ਅਤੇ ਪ੍ਰਬੰਧਕ ਵਰਗ ਚੁਪ ਕਰਕੇ ਬੈਠੇ ਰਹਿਣ ਤੇ ਮਜਬੂਰ ਹੋ ਗਏ! ਮੈਂ ਵੀ ਇਕ ਅੱਧੀ ਫੋਟੋ ਨਹੀਂ ਲੈ ਸਕਿਆ।

11.15 ਤਕ ਰਾਗ ਬਾਗੇਸ਼ਰੀ ਦਾ ਆਲਾਪ ਅਤੇ ਫਿਰ ਜ਼ਾਕਿਰ ਹੁਸੈਨ ਦੇ ਮੁਗਧਕਾਰੀ ਤਬਲਾ-ਸਾਥ ਭੁਗਤਾ ਕੇ ਖਾਂ ਸਾਹਿਬ ਨੇ ਅਪਾਰ ਜਨ ਸਮੂਹ ਨੂੰ ਸੰਬੋਧਨ ਕੀਤਾ :

ਮੁਝੇ ਔਰੰਗਾਬਾਦ ਮੇਂ, ਸਤਿਗੁਰੂ ਮਹਾਰਾਜ ਕੀ ਹਜ਼ੂਰੀ ਮੇਂ, ਪਹਿਲੀ ਦਫ਼ਾ ਔਰੰਗਾਬਾਦ ਕੇ ਲੋਗੋਂ ਕਾ ਦਰਸ਼ਨ ਹੁਆ ਹੈ। ਆਪ ਲੋਗ ਹਮ ਸੇ ਬਲਵਾਨ ਹੈਂ। ਬੜੇ ਖਲੂਸ ਸੇ ਸੁਨ ਰਹੇ ਹੈਂ। ਸਤਿਗੁਰੂ ਜੀ ਕਾ ਸੰਗੀਤ ਕੀ ਦੁਨੀਆਂ ਮੇਂ ਬੜਾ ਨਾਮ ਹੈ। ਸਤਿਗੁਰੂ ਜੀ ਸ਼ਾਸਤਰੀ ਸੰਗੀਤ ਕੋ ਬੜਾ ਫੈਲਾਅ ਰਹੇ ਹੈਂ ਔਰ ਪ੍ਰੀਜ਼ਰਵ ਕਰ ਰਹੇ ਹੈਂ। ਆਪ ਨੇ ਕਲਾਕਾਰੋਂ ਔਰ ਸਿਖਿਆਰਥੀਓਂ ਕਾ ਬੜਾ ਧਿਆਨ ਰਖਾ ਹੈ।

ਅਤੇ ਏਨੇ ਵਿਚ ਹੀ ਸਤਿਗੁਰੂ ਜੀ ਨੇ ਖਾਂ ਸਾਹਿਬ ਨੂੰ ਰਾਗ ਮਾਲਕੌਂਸ ਸੁਣਾਨ ਦੀ ਫ਼ਰਮਾਇਸ਼ ਕਰ ਦਿੱਤੀ। ਨਾਲ ਹੀ ਸ਼ਰੋਤਿਆਂ ਨੂੰ ਮੁਖ਼ਾਤਿਬ ਹੋਏ :

ਖਾਂ ਸਾਹਿਬ ਟੈਕਸੀ ਦੁਆਰਾ 8 ਘੰਟੇ ਥਕਾਨ ਭਰਾ ਲਗਾਤਾਰ ਸਫ਼ਰ ਕਰਕੇ ਅਭੀ ਅਭੀ ਆਏ ਥੇ। ਦਿਲ ਚਾਹਤਾ ਹੈ ਇਨ੍ਹੇਂ ਔਰ ਕਸ਼ਟ ਨਾ ਦੀਆ ਜਾਏ, ਪ੍ਰੰਤੂ ਇੰਤਜ਼ਾਰ ਕਰ ਰਹੇ ਹਜ਼ਾਰੋਂ ਲੋਗੋਂ ਕਾ ਭੀ ਧਿਆਨ ਆਤਾ ਹੈ।

ਨੌਜੁਆਨ ਉਸਤਾਦ ਨੇ ਮੁੰਦਰੀਆਂ ਭਰੀਆਂ ਉਂਗਲਾਂ ਨਾਲ ਸਰੋਦ ਉਤੇ ਜਿਵੇਂ ਸਕੀਅ (ਬਰਫ਼ ਤੇ ਖੇਡਣਾ) ਸ਼ੁਰੂ ਕਰ ਦਿੱਤੀ। ਮਾਲਕੌਂਸ ਫ਼ਿਜ਼ਾ ਤੇ ਛਾ ਗਿਆ। ਸਰੋਦ ਨੇ ਮਾਲਕੌਂਸ ਦੇ ਮਾਧਿਅਮ ਰਾਹੀਂ ਸਰੋਤਿਆਂ ਨਾਲ 12 ਵਜੇ (ਅੱਧੀ ਰਾਤ) ਤਕ ਗੱਲਾਂ ਕਰਨੀਆਂ ਜਾਰੀ ਰਖੀਆਂ।

ਸਤਿਗੁਰਾਂ ਸੰਗੀਤ ਮੇਲਿਆਂ ਦੀਆਂ ਆਖ਼ਰੀ ਰਾਤਾਂ ਨੂੰ, ਕਈ ਵਾਰ, ਅਗਲੇ ਦਿਨ ਤਕ ਖਿੱਚ ਲਿਆਂਦਾ ਹੈ। ਅੱਜ ਵੀ ਭਾਵੇਂ ਉਸਤਾਦ ਅਮਜਦ ਥੱਕੇ ਟੁੱਟੇ ਹੋਏ ਸਨ ਪਰ ਸਰੋਤਿਆਂ ਦੇ ਅਪਾਰ ਸਮੂਹ ਨੇ ਉਨ੍ਹਾਂ ਦੇ ਮੂਡ ਨੂੰ ਟਿਊਨ ਕਰ ਦਿਤਾ ਹੋਇਆ ਸ਼ੀ, ਅਤੇ ਉਨ੍ਹਾਂ ਸਾਰਾ ਸਮਾਂ ਖ਼ੂਬ ਚੜ੍ਹ ਕੇ ਵਜਾਇਆ ਸੀ। ਨਿਕੀ ਜਿਹੀ ਫਰਮਾਇਸ਼ ਸਤਿਗੁਰਾਂ ਹੋਰ ਪਾ ਦਿਤੀ। ਅਗਲੇ ਦਿਨ ਦਾ ਸ਼ੁਭ-ਆਰੰਭ ਕਰਨ ਲਈ ਰਾਗ

ਭਟਿਆਲੀ ਦੀ। ਅਤੇ ਅਗਲੇ 15 ਮਿੰਟ ਸਰੋਦ ਦੀਆਂ ਸੁਰਾਂ ਰਾਗ ਭਟਿਆਲੀ ਸਿਰਜਦੀਆਂ ਰਹੀਆਂ।

ਸੰਗੀਤਮਈ ਵਾਤਾਵਰਣ, ਸਰੋਦ ਦੀਆਂ ਸੁਰਾਂ, ਅਤੇ ਸ੍ਰੀ ਜਾਕਿਰ ਦੀ ਤਬਲਾ ਟੁਣਕਾਰ ਵਲੋਂ ਇਕਦਮ ਖ਼ਾਮੋਸ਼ ਹੋ ਗਿਆ। ਅਜਿਹੇ ਵਿਚ ਸ੍ਰੀ ਸਤਿਗੁਰੂ ਜੀ ਦਿਆਂ ਬਚਨਾਂ ਨੇ ਸ਼ਹਿਦ ਘੋਲ ਦਿਤਾ :

ਯਿਹ ਕਹਿਨੇ ਕੋ ਦਿਲ ਨਹੀਂ ਚਾਹਤਾ ਕਿ ਆਜ ਆਖ਼ਰੀ ਰਾਤ ਯਾ ਦਿਨ ਹੈ ਸੰਗੀਤ ਸਮੇਲਨ ਕਾ, ਪ੍ਰੰਤੂ ਸਮੇ ਰੁਕਤਾ ਨਹੀਂ। ਇਸ ਕੋ ਜੈਸੇ ਰੁਕਨਾ ਆਤਾ ਹੀ ਨਹੀਂ। ਯਿਹ ਚਲਤਾ ਹੀ ਰਹਿਤਾ ਹੈ। ਫਿਲਮ ਚਲਤੀ ਕੋ ਪੀਛੇ ਕੀ ਓਰ ਕਰਕੇ ਫਿਰ ਦੇਖਾ ਜਾ ਸਕਤਾ ਹੈ ਪ੍ਰੰਤੂ ਸਮੈ ਪਰ ਹਮਾਰਾ ਬਸ ਨਹੀਂ। ਇਤਵਾਰ ਕੇ ਬੈਠੇ ਹੂਏ ਆਪ ਲੋਗ ਸੋਮਵਾਰ ਮੇਂ ਭੀ ਸੰਗੀਤ ਕਾ ਰਸਾ ਸਵਾਦਨ ਕਰ ਰਹੇ ਹੈਂ। ਆਪ ਨਿਸਚੈ ਹੀ ਸਿਨੇਮਾ ਕੋ ਏਕ ਘਟੀਆ ਚੀਜ਼ ਮਾਨਤੇ ਹੋਂਗੇ, ਤਭੀ ਤੋ ਅਭੀ ਤਕ ਯਹਾਂ ਏਕਚਿਤ ਹੂਏ ਬੈਠੇ ਹੈਂ।

ਹਮ ਨੇ ਯਹਾਂ ਜੁ ਸੰਗੀਤ ਕਾ ਕਾਰਯ ਕ੍ਰਮ ਕੀਆ, ਕਹਿ ਨਹੀਂ ਸਕਤਾ ਕਿ ਯੇਹ ਆਪ ਕੀ ਇੱਛਾ ਕੇ ਅਨੁਰੂਪ ਹੋ ਯਾ ਨਾ। ਗੁਨੀ ਲੋਗੋਂ ਕੇ ਸਾਮਨੇ ਹਮਾਰੇ ਬੱਚੋਂ ਨੇ ਜੋ ਕੁਛ ਭੀ ਪ੍ਰਸਤੁਤ ਕੀਆ। ਯੇਹ ਆਪ ਲੋਗੋਂ ਕੇ ਧੈਰਯ ਕਾ ਹੀ ਲਖਾਇਕ ਹੈ।

ਫਿਰ ਸਤਿਗੁਰੂ ਜੀ ਨੇ ਜ਼ਾਕਿਰ ਹੁਸੈਨ ਦੀ ਪ੍ਰਸੰਸਾ ਵਿਚ ਆਪਣੇ ਬਚਪਨ ਦੀ ਯਾਦ ਸੁਣਾਂਦਿਆਂ ਸ. ਭਗਤ ਸਿੰਘ ਦਾ ਹਵਾਲਾ ਦਿਤਾ : ਜ਼ਾਕਿਰ ਨੇ ਖਾਂ ਸਾਹਿਬ ਕੇ ਪਾਉਂ ਕੇ ਪਾਉਂ ਮੇਂ ਰਖ ਕਰ ਚਲਨਾ, ਮੁਸ਼ਕਿਲ ਕਾਮ ਕੀਆ ਹੈ। ਜੋ ਕੁਛ ਇਨ ਦੋਨੋਂ ਨੇ ਸਰੋਦ ਔਰ ਤਬਲੇ ਪਰ ਕੀਆ, ਮੁਝੇ ਤੋ ਸ਼ਕ ਹੈ ਕਿ ਉਸੇ ਸਮਝ ਭੀ ਸਕਾ ਹੂੰ ਯਾ ਨਹੀਂ।

ਖਾਂ ਸਾਹਿਬ ਨੇ ਤੋ ਕਹੀਂ 15 ਮਾਤਰਾ ਬਜਾ ਕਰ ਯਹਾਂ ਤਕ ਕਹਿ ਦੀਆ ਕਿ ਯਿਹ ਮੇਰੇ ਸੇ ਪ੍ਰੇਰਿਤ ਹੋ ਕਰ ਸੀਖੇ ਸਮਝੇ ਹੈਂ। ਯਿਹ ਇਨ ਕੀ ਬਡਾਈ ਹੈ।

ਆਜ ਨਾਥ ਨੇਰਲਕਰ ਭੀ ਕਹਿ ਰਹੇ ਥੇ ਕਿ ਹਮਾਰਾ ਜਾਨਾ ਉਨ ਕੋ ਅੱਛਾ ਨਹੀਂ ਲਗੇਗਾ। ਅਬ ਤੋ ਮੈਂ ਭੀ ਕੁਛ ਐਸਾ ਹੀ ਮਹਿਸੂਸ ਕਰ ਰਹਾ ਹੂੰ।

ਆਪ ਸਭ ਲੋਗ ਬਹੁਤ ਹੀ ਅੱਛੇ ਹੋ ਜੁ ਇਤਨਾ ਪ੍ਰੇਮ ਸੇ ਸ਼ਾਸਤਰੀ ਸੰਗੀਤ ਕੋ ਸੁਨਤੇ ਹੈਂ। ਔਰ ਮੈਂ ਆਪ ਸਬ ਲੋਗੋਂ ਕੋ ਕਹਿਨਾ ਚਾਹੂੰਗਾ ਕਿ ਮੰਦਿਰੋਂ ਮਸਜਿਦੋਂ ਮੇਂ ਸੰਗੀਤ ਕਾ ਪਰਚਾਰ ਔਰ ਪਰਸਾਰ ਹੋਨਾ ਚਾਹੀਏ। ਇਸਕਾ ਵਿਕਾਸ ਹੋਨਾ ਚਾਹੀਏ ਕਿਉਂਕਿ ਯਿਹ ਈਸ਼ਵਰ ਕੀ ਖ਼ੁਰਾਕ ਹੈ। ਇਸ ਕੇ ਸਾਥ-ਸਾਥ ਧਰਮ ਕਾ ਗਿਆਨ ਹੋਨਾ ਭੀ ਬਹੁਤ ਜ਼ਰੂਰੀ ਹੈ।

ਇਹਨਾਂ ਸ਼ਬਦਾਂ ਨਾਲ ਛੇ ਦਿਨਾਂ ਸੰਗੀਤ ਸਮੇਲਨ ਦੀ ਸਮਾਪਤੀ ਹੋ ਗਈ। ਅਜ ਪ੍ਰੋਗਰਾਮਾਂ ਦੀ ਸਿਖਰ ਸੀ।

ਅਜ ਦੇ 'ਮਰਾਠਵਾੜਾ' ਅਖ਼ਬਾਰ ਵਿਚ ਇਸ ਸੰਗੀਤ ਸਮੇਲਨ ਦੀ ਖ਼ਬਰ ਛਪੀ।

## 22 ਦਸੰਬਰ 1980, ਸੋਮਵਾਰ
## ਔਰੰਗਾਬਾਦ

### ਅੰਮ੍ਰਿਤ ਵੇਲਾ ਸਚੁ ਨਾਉ...

ਸ੍ਰੀ 'ਵਰਿਆਮ' ਅਤੇ ਮੈਂ 6.35 ਸਵੇਰੇ ਹੋਟਲ ਨਟਰਾਜ ਪਹੁੰਚੇ। ਸਾਰਾ 'ਵਾਤਾ-ਵਰਣ ਆਸਾ ਦੀ ਵਾਰ ਦੇ ਕੀਰਤਨ ਦੁਆਰਾ ਪਾਵਨ ਪਵਿਤਰ ਸੀ। ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ, ਉਹ ਸੁੱਚੀ ਰੇਸ਼ਮੀ ਦਸਤਾਰ ਸੀਸ ਤੇ ਸਜਾਈ, ਬਾਦਾਮੀ ਰੰਗ ਦੀ ਕੋਟੀ ਪਹਿਨੀਂ, ਚੱਦਰ ਦੀ ਬੁਕਲ ਮਾਰੀ ਸੰਤ ਨਗਰੀ ਜਥੇ ਦਾ ਵਾਹਾ ਕੀਰਤਨ ਸੁਣ ਰਹੇ ਸਨ ਅਤੇ ਕਦੇ-ਕਦੇ ਅਗਵਾਈ ਭੀ ਕਰਦੇ। 'ਤੁਮ ਘਰਿ ਆਵਹੁ ਮੇਰੇ ਮੀਤ' ਚਲ ਰਿਹਾ ਸੀ।

7.15 ਤੇ ਜਥੇਦਾਰ ਦਲੀਪ ਸਿੰਘ ਦੀ ਅਰਦਾਸ ਦੁਆਰਾ ਦੀਵਾਨ ਸਮਾਪਤੀ ਹੋਈ ਤਾਂ ਸਤਿਗੁਰੂ ਜੀ ਭੋਜਨ ਪਾਉਣ ਹਿਤ ਕਮਰਾ ਨੰ: 3 ਵਿਚ ਪਹੁੰਚ ਗਏ। ਅਜ ਆਪ ਜੀ ਨੇ 11.15 ਦਿਨੇ ਜਾਮ ਨਗਰ ਲਈ ਹਵਾਈ ਸਫਰ ਕਰਨਾ ਹੈ।

### ਮੇਲਾ ਚਲੋ ਚਲੀ ਦਾ

ਸੰਗੀਤ ਮੇਲਾ ਸਮਾਪਤ ਹੋ ਗਿਆ ਹੈ। ਅੱਜ ਰਾਤੀਂ ਬਾਹਰੋਂ ਆਏ ਸਿੰਘ ਘਰੋ ਘਰੀ ਜਾਣ ਲਈ ਗੱਡੀਆਂ ਚੜ੍ਹ ਜਾਣਗੇ। ਔਰੰਗਾਬਾਦ ਦੇ ਘਰ ਘਰ ਸੰਗੀਤ ਸਮੇਲਨ ਦੀ ਚਰਚਾ ਹੋਵੇਗੀ। ਸਤਿਗੁਰੂ ਜੀ ਨੇ ਸੰਗੀਤ ਦੀ ਦਾਤ ਅਤੇ ਆਪਣਾ ਸਨੇਹ ਬਖ਼ਸ਼ ਕੇ ਔਰੰਗਾਬਾਦ ਦੇ ਜਨ-ਜਨ ਨੂੰ ਮੋਹ ਲਿਆ ਹੈ। ਸ. ਹਰਭਜਨ ਸਿੰਘ ਨੇ ਰਾਤ ਦੀ ਸੰਗੀਤ ਇਕੱਤਰਤਾ ਵਿਚ ਖ਼ਾਸ-ਖ਼ਾਸ ਲੋਕਾਂ ਵਿਚ ਸਤਿਗੁਰੂ ਜੀ ਦੀਆਂ ਵਡੇਰੀਆਂ ਅਤੇ ਰੰਗੀਨ 500 ਫੋਟੋ ਵੰਡੀਆਂ ਹਨ। ਏਨੇ ਘਰਾਂ ਵਿਚ ਤਾਂ ਸਤਿਗੁਰੂ ਜੀ ਦੀ ਯਾਦ ਨਿਰੰਤਰ ਬਣੀ ਹੀ ਰਹੇ ਗੀ।

### ਉਸਤਾਦ ਅਮਜਦ ਕੋਲ

ਹੋਟਲ ਨਟਰਾਜ ਵਿਚੋਂ ਸਾਮਾਨ ਵਲ੍ਹੇਟਿਆ ਜਾ ਰਿਹਾ ਹੈ।

ਏਸੇ ਰਾਤ ਦਿਨ ਦੇ ਸੁਮੇਲ ਸਮੇਂ ਅੰਮ੍ਰਿਤ ਵੇਲੇ ਦੋ ਵਜੇ ਅਸੀਂ, ਗੁਰਦੇਵ ਪਤਨੀ ਗੁਰਮੀਤ ਕੌਰ, ਜਗਦੀਸ਼ ਸਿੰਘ ਅਤੇ ਮੈਂ ਹੋਟਲ ਔਰੰਗਾਬਾਦ ਦੇ ਕਮਰਾ ਨੰ: 236 ਵਿਚ ਗਏ, ਜਿਥੇ ਉਸ਼ਤਾਦ ਅਮਜਦ ਅਲੀ ਠਹਿਰੇ ਹੋਏ ਸਨ। ਗੁਰਦੇਵ-ਹਰਭਜਨ ਸਿੰਘ ਏਥੇ ਪਹਿਲਾਂ ਹੀ ਮੌਜੂਦ ਸਨ। ਅਸੀਂ ਕੇਵਲ ਉਸਤਾਦ ਅਮਜਦ ਅਲੀ ਖਾਂ ਨੂੰ ਮਿਲਣ ਹੀ ਗਏ ਸਾਂ। ਉਨ੍ਹਾਂ ਸਾਡੇ ਨਾਲ ਗੱਲਬਾਤ ਕਰਦਿਆਂ ਕਿਹਾ : ਅਗਰ ਆਜ ਸਤਿਗੁਰੂ ਜੀ ਕਾ ਪ੍ਰੋਗਰਾਮ ਨੰ ਹੋਤਾ ਤੋ ਮੈਂ ਟੈਕਸੀ ਦੁਆਰਾ ਇਤਨਾ ਲੰਬਾ ਸਫ਼ਰ ਕਰਕੇ ਆਨੇ ਵਾਲਾ ਨਹੀਂ ਥਾ। ਸਤਿਗੁਰੂ ਜੀ ਕੀ ਮੁਹੱਬਤ ਨੇ ਹਮੇਂ ਬਾਂਧ ਰਖਾ ਹੈ।

ਸ਼ਾਸਤਰੀ ਸੰਗੀਤ ਸਮੇਲਨ ਦੇ ਸਮੁੱਚੇ ਪ੍ਰਭਾਵ ਤੋਂ ਖਾਂ ਸਾਹਿਬ ਬਹੁਤ ਸੰਤੁਸ਼ਟ

ਸਨ। ਉਨ੍ਹਾਂ ਉਸ ਭਿਆਨਕਤਾ ਦਾ ਜ਼ਿਕਰ ਵੀ ਕੀਤਾ ਜਿਸ ਨਾਲ ਉਨ੍ਹਾਂ ਨੂੰ ਸਫ਼ਰ ਦਾ ਸਾਰਾ ਸਮਾਂ ਸਾਮ੍ਹਣਾ ਕਰਨਾ ਪਿਆ। ਉਨ੍ਹਾਂ ਕਿਹਾ : (ਪੰਜਾਬੀ, ਲੇਖਕ ਵਲੋਂ) ਬਹੁਤ ਜਤਨ ਨਾਲ ਮੇਰੇ ਮਿੱਤਰ ਅਰੂਪ ਸਰਕਾਰ ਨੇ ਮੇਰੇ ਲਈ ਵਾਕਫ਼ਾਂ ਦੀ ਟੈਕਸੀ ਦਾ ਪ੍ਰਬੰਧ ਕੀਤਾ। 350 ਕਿਲੋਮੀਟਰ ਦਾ ਸਫ਼ਰ ਸੀ। ਦੋ ਹੱਟੇ ਕੱਟੇ ਬੰਦੇ ਟੈਕਸੀ ਦੇ ਮਾਲਿਕ ਸਨ। ਟੈਕਸੀ ਤੇਜ਼ ਚਲੀ ਜਾ ਰਹੀ ਸੀ। ਮੇਰੇ ਪਾਸ ਹੀਰੇ ਦੀ ਮੁੰਦਰੀ ਅਤੇ ਭਾਰੀ ਭਰਕਮ ਰਕਮ ਵੀ ਸੀ। ਡਰ ਆਂਤੜੀਆਂ ਵਿਚ ਸਮਾ ਚੁਕਾ ਸੀ। ਜੇ ਇਹ ਬੰਦੇ ਕਿਸੇ ਬਦਮਾਸ਼ੀ ਤੇ ਉਤਰ ਆਏ ? ਮੈਂ ਬਾਰ-ਬਾਰ ਸਤਿਗੁਰੂ ਜੀ ਦੀ ਮੂਰਤੀ ਦਾ ਧਿਆਨ ਧਰ ਰਿਹਾ ਸਾਂ। ਏਸੇ ਡਰ, ਉਧੇੜ ਬੁਣ ਤੇ ਸਤਿਗੁਰਾਂ ਨੂੰ ਚੇਤੇ ਕਰਦਿਆਂ 8 ਘੰਟੇ ਸਫ਼ਰ ਕੀਤਾ। ਸਤਿਗੁਰੂ ਜੀ ਦੀ ਕ੍ਰਿਪਾ ਨਾਲ, ਅੰਤ, ਮੈਂ ਵੇਲੇ ਸਿਰ ਪਹੁੰਚ ਹੀ ਗਿਆ। ਅਤੇ ਸਤਿਗੁਰੂ ਜੀ ਵਲੋਂ ਬਖ਼ਸ਼ੇ ਗਏ ਪਿਆਰ-ਸਤਿਕਾਰ ਨਾਲ ਮੈਨੂੰ ਸਭ ਮੁਸ਼ਕਲਾਂ ਮੁਸੀਬਤਾਂ ਭੁਲ ਗਈਆਂ।

### ਵਿਛੜਨ ਤੋਂ ਪਹਿਲੋਂ

ਭਾਵੇਂ ਸਤਿਗੁਰੂ ਜੀ ਨੇ ਅੱਜ ਪ੍ਰਸਥਾਨ ਕਰਨਾ ਹੀ ਹੈ ਤਾਂ ਵੀ ਨਾਥ ਨੇਰਲਕਰ, ਐਸ. ਐਸ. ਰੋਮੇ, ਡਾਇਰੈਕਟਰ ਆਫ਼ ਸਟੂਡੈਂਟਸ ਵੈੱਲ ਫੇਅਰ ਮਰਾਠਵਾੜਾ ਯੂਨੀ-ਵਰਸਿਟੀ, ਪ੍ਰੋ: ਵਿਜੈ ਲਕਸ਼ਮੀ, ਐਸ. ਤਿਰਜੇ, ਸ੍ਰੀ ਰਾਮ ਮੁਕੱਦਮ ਸੁਨੀਲ, ਸ੍ਰੀ ਦੇਵੀ ਦਾਸ ਪੰਚ ਭਈ ਪ੍ਰਤੀਨਿਧ ਚਿਤ੍ਰ ਰੰਗ ਬੰਬਈ, ਆਦਿ ਨਾਲ ਆ ਗਏ। 9.00 ਵਜ ਚੁਕੇ ਸਨ।

ਕਮਰਾ ਨੰ: 8 ਨੂੰ ਚਿੱਟੀਆਂ ਚੱਦਰਾਂ ਨਾਲ ਢੱਕ ਕੇ ਸਭਾ ਸਥਾਨ ਬਣਾ ਲਿਆ ਗਿਆ। ਸਤਿਗੁਰੂ ਜੀ 10 ਮਿੰਟਾਂ ਬਾਅਦ ਇਹਨਾਂ ਸੱਜਣਾਂ ਪਾਸ ਆਏ। ਸੁਆਗਤ ਸਤਿਕਾਰ ਤੋਂ ਬਾਅਦ ਲਗਭਗ ਘੰਟਾ ਭਰ ਬਾਤ ਚੀਤ ਚੱਲੀ। ਮੁੱਢ ਵਿਚ ਸੰਗੀਤ ਸੰਮੇਲਨ ਦੀ ਸਫਲਤਾ ਦੀ ਚਰਚਾ ਹੋ ਕੇ ਡਾ: ਵਿਜੈ ਲਕਸ਼ਮੀ ਨੇ ਇੱਛਾ ਪਰਗਟ ਕੀਤੀ ਕਿ ਉਹ ਭਗਤ ਨਾਮਦੇਵ ਜੀ ਬਾਰੇ ਇਕ ਪੁਸਤਕ ਲਿਖ ਰਹੀ ਹੈ। ਨਾਮਦੇਵ ਜੀ ਨੇ ਬਹੁਤਾ ਸਮਾਂ ਪੰਜਾਬ ਵਿਚ ਬਿਤਾਇਆ, ਉਨ੍ਹਾਂ ਨੇ ਸੰਗੀਤ ਸਿੱਖਿਆ ਕਿਸ ਤੋਂ ਹਾਸਲ ਕੀਤੀ ਹੈ ? ਅਤੇ ਕਿਸ ਕਿਸ ਰਾਗ ਦੀ ਵਰਤੋਂ ਕੀਤੀ, ਇਸਦੇ ਬਾਰੇ ਉਸਨੂੰ ਦੱਸਿਆ ਜਾਇ।

ਸਤਿਗੁਰੂ ਜੀ ਨੇ ਇਸ ਬਾਰੇ ਪੰਜਾਬ ਵਿਚ ਪੜ੍ਹੀਆਂ ਜਾਂਦੀਆਂ ਜਨਮ ਸਾਖੀਆਂ ਵਾਚਣ ਦਾ ਸੁਝਾਉ ਦਿਤਾ ਤੇ ਆਪ ਨੇ ਉਹਨਾਂ ਸ਼ਬਦਾਂ ਅਤੇ ਰਾਗਾਂ ਬਾਰੇ ਵੀ ਦੱਸਿਆ ਜੁ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ।

ਇਹਨਾਂ ਵਿਦਵਾਨਾਂ ਨੂੰ ਦੋ ਤਿੰਨ ਸ਼ਬਦ ਮੌਕੇ ਤੇ ਹੀ ਗਾ-ਸੁਣਾ ਕੇ ਨਿਹਾਲ ਕੀਤਾ। 10 ਕੁ ਮਿੰਟ ਬਾਅਦ ਕੁਝ ਸਮਾਜਕ ਹਸਤੀਆਂ ਹੋਰ ਆ ਗਈਆਂ ਅਤੇ ਸਭਾ ਸੰਪੰਨ ਹੋ ਗਈ।

ਸ੍ਰੀ ਸਤਿਗੁਰੂ ਜੀ ਆਪਣੇ ਪਰਵਾਰ ਅਤੇ ਸੇਵਕ ਸਮੂਹ ਨਾਲ 11 ਵਜੇ ਤਕ ਹੋਟਲ

ਨਟਰਾਜ ਰਿਆਗ ਗਏ। ਇਸ ਅਵਸਰ ਤੇ ਹੋਟਲ ਵਿਚਲੇ ਸਿੰਘਾਂ ਨੇ ਆਦਰ ਸਤਿਕਾਰ ਨਾਲ ਆਪ ਜੀ ਨੂੰ ਵਿਦਾ ਕੀਤਾ।

## ਗੁਰਦੇਵ ਸਿੰਘ ਸਰੋਦ ਦੁਆਰਾ

ਸ਼ਾਮੀਂ ਜਦੋਂ ਮੈਂ ਗੁਰਦੇਵ-ਹਰਭਜਨ ਸੰਗੀਤਕਾਰਾਂ ਨੂੰ ਮਿਲਿਆ ਤਾਂ ਉਹਨਾਂ ਦੱਸਿਆ ਕਿ ਉਹ ਸਤਿਗੁਰੂ ਜੀ ਨੂੰ ਵਿਦਾ ਕਰਨ ਲਈ ਔਰੰਗਾਬਾਦ ਏਅਰ ਪੋਰਟ ਤੇ ਪਹੁੰਚੇ ਸਨ। ਸਤਿਗੁਰੂ ਜੀ ਨੇ ਗੁਰਦੇਵ ਪਰਵਾਰ, ਹਰਭਜਨ ਸਿੰਘ (ਸਿਤਾਰ) ਅਤੇ ਮੇਰੇ ਲਈ ਬੰਬਈ ਤਕ ਦੀਆਂ ਹਵਾਈ ਟਿਕਟਾਂ ਲੈ ਕੇ ਦੇਣ ਵਾਸਤੇ ਠੇਕੇਦਾਰ ਹਰਭਜਨ ਸਿੰਘ ਨੂੰ ਆਗਿਆ ਕੀਤੀ। ਬੰਬਈ ਤੋਂ ਅੱਗੇ ਦਿੱਲੀ ਤਕ ਦੀਆਂ ਡੀਲੱਕਸ ਮੇਲ ਦੀਆਂ ਟਿਕਟਾਂ 20.12.80 ਦੀਆਂ ਬੁਕ ਸਨ।

ਅਸਾਂ ਪੰਜ ਕੁ ਦਿਨ ਬੰਬਈ ਠਹਿਰਨ ਦਾ ਕਾਰਜ ਕਰਮ ਆਪੂੰ ਬਣਾਇਆ ਹੋਇਆ ਸੀ।

ਗੁਰਦੇਵ ਸਿੰਘ ਨੇ ਇਕ ਹੋਰ ਗੱਲ ਦੱਸੀ ਕਿ ਅੱਜ ਹਵਾਈ ਅੱਡੇ ਉਤੇ ਬਹੁਤ ਸਾਰੇ ਸ਼ਹਿਰੀਆਂ ਨੇ ਵੱਖ-ਵੱਖ ਮਿਲ ਕੇ, ਸਤਿਗੁਰੂ ਜੀ, ਠਾਕੁਰ ਦਲੀਪ ਸਿੰਘ ਜੀ, ਨਿਜੀ ਸਕੱਤਰ ਸੰਤ ਤਰਸੇਮ ਸਿੰਘ ਨੂੰ ਸੰਗੀਤ ਸੰਮੇਲਨ ਦੀ ਸਫਲਤਾ ਦੀਆਂ ਵਧਾਈਆਂ ਦਿਤੀਆਂ ਤੇ ਖ਼ੂਬ ਪ੍ਰਸੰਸਾ ਕੀਤੀ।

ਨਾਲ ਹੀ ਇਹ ਵੀ ਗੱਲ ਕਿ ਸੰਗੀਤ ਪ੍ਰਤੀ ਉਦਾਸੀਨ ਆਪਣੇ ਵਿਅਕਤੀਆਂ ਵੀ ਸੰਮੇਲਨ ਸਫਲਤਾ ਉਤੇ ਖੁਲ੍ਹ ਕੇ ਬੋਲਿਆ। ਮੈਨੂੰ ਜਾਪਿਆ ਇਸ ਪਿਛੇ ਸਤਿਗੁਰੂ ਜੀ ਦੀ ਪ੍ਰੇਰਣਾ ਹੀ ਕੰਮ ਕਰ ਰਹੀ ਹੈ। ਸੰਗੀਤ ਪ੍ਰਤੀ ਖੁਸ਼ਕ ਵਤੀਰਾ ਅਪਣਾਣ ਵਾਲਿਆਂ ਨੂੰ ਉਨ੍ਹਾਂ ਸਮਝਾਇਆ ਹੋਵੇਗਾ ਕਿ ਨਾਮਧਾਰੀਆਂ ਬਾਰੇ ਪਰਚਾਰ ਵਿਚ ਸੰਗੀਤ ਦਾ ਕੋਈ ਘੱਟ ਹਿੱਸਾ ਨਹੀਂ, ਪਿਛਲੇ ਦਿਨਾਂ ਨੇ ਇਹ ਸਪਸ਼ਟ ਕਰ ਦਿਤਾ ਹੈ।

ਕੋਈ ਸੰਦੇਹ ਨਹੀਂ ਸਾਡੀਆਂ ਪੰਜ ਹਵਾਈ ਟਿਕਟਾਂ ਵੀ ਸਤਿਗੁਰੂ ਜੀ ਦੀ ਪ੍ਰਸੰਨਤਾ ਦੀ ਹੀ ਦੇਣ ਹਨ।

ਅਜ ਜਦੋਂ ਸੰਤ ਹਰਭਜਨ ਸਿੰਘ ਠੇਕੇਦਾਰ ਮੈਨੂੰ ਮੁਸਕਾਂਦੇ ਮੁਸਕਾਂਦੇ ਮਿਲੇ ਤਾਂ ਗੁਰੂ ਕੇ ਹੁਕਮ ਅਨੁਸਾਰ 500/- ਮੈਨੂੰ ਵਿਦਾਇਗੀ ਦੇ ਗਏ। ਥੋੜੇ ਚਿਰ ਪਿਛੋਂ ਫੇਰ ਆਏ ਤਾਂ ਹੋਰ 500/- ਦੇ ਕੇ ਕਹਿਣ ਲਗੇ : ਉਹ ਹੁਕਮ ਸੀ, ਇਹ ਮੇਰੀ ਇਛਾ ਹੈ। ਤੁਸੀਂ ਵੀ ਸਮਾਜ ਸੇਵਾ ਕਰਦੇ ਹੋ। ਤੁਹਾਡਾ ਮਾਣ ਤਾਣ, ਆਦਰ ਸਨਮਾਨ ਅਤੇ ਧਿਆਨ ਰਖਣਾ ਸਾਡਾ ਕਰਤੱਵ ਹੈ।

ਗੁਰਦੇਵ ਸਿੰਘ ਤੋਂ ਮੈਨੂੰ ਇਹ ਵੀ ਪਤਾ ਲਗਾ ਕਿ ਹਰਭਜਨ ਸਿੰਘ ਹੁਰਾਂ ਹਰ ਬਾਹਰੋਂ ਆਏ ਨੂੰ 100 ਤੋਂ 1000/- ਤਕ ਨਕਦ ਭੇਟਾ ਕੀਤੀ ਹੈ। ਇਸ ਸਮਾਗਮ ਦੀ ਖੁਸ਼ੀ ਵਿਚ ਹਰਭਜਨ-ਸਰਬਜੀਤ ਐਂਡ ਐਸੋਸੀਏਟ ਨੇ ਸਤਿਗੁਰੂ ਜੀ ਦਾ ਸਤਿਕਾਰ ਵੀ 11000/- ਭੇਟਾ ਧਰ ਕੇ ਕੀਤਾ ਹੈ।

ਮੈਂ ਜਦੋਂ ਹਰਭਜਨ ਸਿੰਘ ਹੁਰਾਂ ਨੂੰ ਫੇਰ ਮਿਲਿਆ ਤਾਂ ਇਸ 10 ਦਿਨ ਮੇਲੇ ਤੇ ਹੋਏ ਕੁਲ ਖਰਚੇ ਬਾਰੇ ਜਾਣਨਾ ਚਾਹਿਆ। ਠੇਕੇਦਾਰ ਹੁਰਾਂ ਵਿਨੰਮਰ ਪਰ ਮੁਸਕਰਾ

ਕੇ ਕਿਹਾ : ਅਜੇ ਕੋਈ ਗਿਣਤੀ ਨਹੀਂ ਕੀਤੀ। ਰਕਮ ਇਕ ਥਾਂ ਰਖੀ ਹੋਈ ਹੈ, ਕੱਢ ਕੱਢ ਵਰਤੀ ਜਾਂਦੇ ਹਾਂ, ਜਦੋਂ ਕੋਈ ਪ੍ਰਬੰਧ ਸੰਬੰਧੀ ਜਾਂ ਕਲਾਕਾਰਾਂ ਨੂੰ ਦੇਣ ਲਈ ਮੰਗਦਾ ਹੈ, ਤਾਂ ਮਹਾਰਾਜ ਬੀਰ ਸਿੰਘ ਜੀ ਦੇ ਕਹੇ ਅਨੁਸਾਰ ਦਿਤੀ ਜਾਂਦਾ ਰਿਹਾ ਹਾਂ। ਜਦੋਂ ਖ਼ਤਮ ਹੋ ਜਾਵੇਗੀ, ਪਤਾ ਲਗ ਜਾਵੇਗਾ ਕਿੰਨਾ ਖਰਚ ਹੋ ਗਿਆ ਹੈ। ਜਾਂ ਬਚੇ ਹੋਏ ਬਕਾਏ ਤੋਂ ਹਿਸਾਬ ਹੋ ਜਾਵੇਗਾ। ਮੋਟੀਆਂ ਮੋਟੀਆਂ ਕੁਛ ਰਕਮਾਂ ਯਾਦ ਹਨ ਜਿਵੇਂ ਰਾਤੀਂ ਉਸਤਾਦ ਅਮਜਦ ਅਲੀ ਨੂੰ 20,000/- ਨਕਦ ਦਿਵਾਇਆ ਗਿਆ ਹੈ। ਉਨ੍ਹਾਂ ਦੀ ਰਿਹਾਇਸ਼, ਹਵਾਈ ਟਿਕਟ ਤੇ ਕੱਲ ਟੈਕਸੀ ਦਾ ਭਾੜਾ ਵਖਰਾ ਹੈ ਉਪ੍ਰੋਕਤ ਤੋਂ।

ਅਜ ਦੇ ਟਾਈਮਜ਼ ਆਫ਼ ਇੰਡੀਆ ਵਿਚ ਸੰਮੇਲਨ ਬਾਰੇ ਤਕੜੀ ਚਰਚਾ ਸੀ।

## 23 ਦਸੰਬਰ 1980, ਮੰਗਲਵਾਰ
## ਬੰਬਈ

ਔਰੰਗਾਬਾਦ ਤੋਂ ਅੱਜ ਸਾਡੇ ਗਰੁਪ ਦੀ ਵਾਪਸੀ ਲਈ ਤਿਆਰੀ ਸੀ। ਅਸਾਂ ਹਵਾਈ ਜਹਾਜ਼ ਰਾਹੀਂ ਬੰਬਈ ਜਾਣਾ ਅਤੇ ਓਥੋਂ 29.12.80 ਦਿੱਲੀ ਵਾਸਤੇ ਟ੍ਰੇਨ ਫੜਨੀ ਸੀ। ਸ ਹਰਭਜਨ ਸਿੰਘ ਠੇਕੇਦਾਰ ਘਰੋਂ ਲੰਗਰ ਪਾਣੀ ਛਕ, ਟਿਕਟਾਂ ਪ੍ਰਾਪਤ ਕਰ ਹਵਾਈ ਅੱਡੇ ਤੇ ਪਹੁੰਚੇ। ਅਸੀਂ ਸਾਂ : ਹਰਭਜਨ ਸਿੰਘ ਸਿਤਾਰ, ਗੁਰਦੇਵ ਸਿੰਘ ਸਰੋਦ, ਇਹਦੀ ਪਤਨੀ ਗੁਰਮੀਤ ਕੌਰ, ਇਹਨਾਂ ਦੇ ਬੱਚੇ ਜਿਤਿੰਦਰ ਪਾਲ, ਸਵਿੰਦਰ ਪਾਲ (ਲਾਡੀ ਅਤੇ ਲਵਲੀ) ਅਤੇ ਮੈਂ, (ਪ੍ਰੀਤਮ ਸਿੰਘ ਕਵੀ)।

ਏਅਰ ਪੋਰਟ ਤੇ ਗਿਆਂ ਪਤਾ ਲਗਾ ਕਿ 11 ਵਜੇ ਵਾਲੀ ਫਲਾਈਟ, ਦਿੱਲੀ ਵਿਚ ਮੌਸਮ ਖ਼ਰਾਬ ਹੋਣ ਕਰਕੇ 1 30 ਦੁਪਹਿਰੇ ਆਵੇਗੀ ਅਤੇ ਇਸ ਉਡੀਕ ਨੂੰ ਸੁਖਦਾਈ ਤਰੀਕੇ ਨਾਲ ਮਨਾਣ ਲਈ ਸਾਨੂੰ ਸ਼ਹਿਰ ਦੇ ਉੱਚਤਮ ਹੋਟਲ ਅਜੰਤਾ ਐਂਬੈਸੇਡਰ ਵਿਚ ਨਿਵਾਸ ਮਿਲ ਗਿਆ।

ਲੇਟ ਹੁੰਦੇ-ਹੁੰਦੇ ਇੰਡੀਅਨ ਏਅਰ ਲਾਈਨ ਦਾ ਜਹਾਜ਼ ਸਾਨੂੰ 5 ਵਜੇ ਸ਼ਾਮੀਂ ਹੀ ਮਿਲਿਆ। ਅਸਮਾਨ ਤੇ ਏਥੇ ਵੀ ਬੱਦਲਵਾਈ ਸੀ। ਜਾਪਦਾ ਸੀ ਪੰਜਾਬ ਜਾਂ ਦਿੱਲੀ ਵਲ ਕਿਧਰੇ ਤਕੜੀ ਵਰਖਾ ਹੋਈ ਹੈ।

ਅੱਧੇ ਘੰਟੇ ਬਾਅਦ ਬੰਬਈ ਪੁੱਜੇ ਤਾਂ ਬੜੇ ਗੁਰਸਿੱਖ ਅਤੇ ਬੀਬੇ ਲਗਦੇ ਸਰਦਾਰ ਨੇ ਲੁੱਟ ਲਿਆ। 5-6 ਰੁਪਏ ਦੀ ਥਾਂ 30/- ਲੈ ਕੇ ਸ. ਬਚਨ ਸਿੰਘ ਕਲਸੀ, ਠੇਕੇਦਾਰ, ਐਸ. ਕੇ. ਰੋਡ, ਵਾਟਿਕਾ ਬਿਲਡਿੰਗ, ਫਲੈਟ ਨੰ: 1 ਵਿਚ ਲਿਆ ਉਤਾਰਿਆ।

## 24 ਦਸਬਰ 1980, ਬੁਧਵਾਰ
## ਬੰਬਈ

ਅੱਜ 'ਟਾਈਮਜ਼ ਆਫ਼ ਇੰਡੀਆ' ਨੇ ਛੇਵੇਂ ਪੇਜ ਤੇ ਦੋ ਕਾਲਮੀ ਸੁਰਖੀ ਦੇ ਕੇ 22 ਦਸੰਬਰ ਦੇ ਆਯੋਜਨ ਵਿਚ ਉਸਤਾਦ ਅਮਜਦ ਅਲੀ ਦੇ ਸਰੋਦ ਵਾਦਨ ਦੀ ਪ੍ਰਸੰਸਾਤਮਕ

ਚਰਚਾ ਕੀਤੀ। ਇਹ 'ਮਿਊਜ਼ਿਕ' ਦੇ ਕਾਲਮ ਵਿਚ ਮੋਹਨ ਨਾਦ ਕਰਨੀ ਦਾ ਵਿਵੇਚਨਾਤਮਿਕ ਲੇਖ ਸੀ।

## 29 ਦਸੰਬਰ 1980, ਸੋਮਵਾਰ
## ਬੰਬਈ ਤੋਂ ਚਲਾਣੇ

24 ਤੋਂ 28 ਦਸੰਬਰ ਤਕ ਦੇ ਦਿਨ ਬੰਬਈ ਵਿਚ ਘੁੰਮਦੇ ਫਿਰਦਿਆਂ ਗੁਜ਼ਾਰੇ। ਪ੍ਰਸਿਧ ਸਾਰੰਗੀ ਵਾਦਕ ਸ੍ਰੀ ਰਾਮ ਨਾਰਾਇਣ, ਪਤ੍ਰ ਪ੍ਰੇਰਕ ਮੋਹਨ ਨਾਦ ਕਰਨੀ, ਸਿੰਘ ਬੰਧੂ (ਸ. ਤੇਜ ਪਾਲ ਸਿੰਘ-ਸ. ਸੁਰਿੰਦਰ ਸਿੰਘ), ਅਤੇ ਕੇ. ਮਹਾਬੀਰ ਆਦਿ ਗੁਣੀ ਕਲਾਕਾਰਾਂ ਨੂੰ ਮਿਲੇ। ਹਰ ਕੋਈ ਔਰੰਗਾਬਾਦ ਸੰਗੀਤ ਸਮੇਲਨ ਤੋਂ ਪ੍ਰਭਾਵਤ ਸੀ। ਸਤਿਗੁਰੂ ਜੀ ਦੇ ਪਿਆਰ, ਸਤਿਕਾਰ, ਉਦਾਰਤਾ ਅਤੇ ਮੌਲਿਕਤਾ ਦੀ ਚਰਚਾ ਕਰਦਾ ਸੀ।

ਰਿਹਾਇਸ਼ ਵਲੋਂ ਦੋ ਰਾਤਾਂ ਠੇਕੇਦਾਰ ਬਚਨ ਸਿੰਘ ਕਲਸੀ ਦੇ ਫਲੈਟ ਵਿਚ ਬਿਤਾ, ਘਰ ਵਾਲਿਆਂ ਦੀ ਖੁਲ੍ਹੇ ਮਨ ਸੇਵਾ ਸਵੀਕਾਰ ਕਰ ਫਿਰ ਪੰਜਾਬ ਨੈਸ਼ਨਲ ਬੈਂਕ ਦੇ ਇਕ ਨੌਜਵਾਨ ਕਰਮਚਾਰੀ ਸ. ਬਲਬੀਰ ਸਿੰਘ (ਮੰਡੀ, ਹਿ: ਪ੍ਰ:) ਦੇ ਮਾਹਿਮ ਵਿਚਲੇ ਘਰ ਆਣ ਉਤਰੇ। ਉਸ ਦੀ ਸੁਪਤਨੀ ਤੇ ਬੱਚਾ ਘਰ ਨ ਹੋਣ ਕਰਕੇ ਆਪਣੀ ਸੰਪਦਾ ਵਾਂਗ ਹੀ ਬਲਬੀਰ ਸਿੰਘ ਦੀ ਉਦਾਰਤਾ ਨੂੰ ਵਰਤਿਆ। ਸੰਤ ਹਜ਼ੂਰ ਸਿੰਘ ਗੁਲਾਟੀ ਬੰਬਈ ਵਿਚ ਅਜਿਹੇ ਹਨ ਜਿਨ੍ਹਾਂ ਨੇ ਸੇਵਾ, ਸਤਿਕਾਰ ਅਤੇ ਪਿਆਰ ਦੇ ਤੇ ਖਰਚ ਕਰਦਿਆਂ ਕਦੇ ਸੰਕੋਚ ਨਹੀਂ ਕੀਤਾ। ਬਦੋਬਦੀ ਸਾਡੇ ਛਕਣ-ਛਕਾਣ ਦਾ ਵਾਧੂ ਪ੍ਰਬੰਧ ਰਖਿਆ। ਸਾਰੇ ਪਰਵਾਰ ਦੀ ਖੁਲ੍ਹ ਦਿਲੀ ਅਤੇ ਉੱਦਮ ਸਾਡੇ ਕੰਮ ਆਉਂਦਾ ਰਿਹਾ। ਇਹਨੀਂ ਦਿਨੀਂ ਹੀ ਸ. ਗੁਲਾਟੀ ਪਾਸ 3-4 ਹੋਰ ਨਾਮਧਾਰੀ ਸਿੰਘ ਵੀ ਜਲ ਪ੍ਰਸ਼ਾਦ ਅਤੇ ਰਿਹਾਇਸ਼ ਦੀ ਸੇਵਾ ਲੈ ਰਹੇ ਸਨ।

ਮਾਟੁੰਗਾ ਵਿਖੇ ਛੋਟੀ ਜਿਹੀ ਨਾਮਧਾਰੀ ਧਰਮਸ਼ਾਲਾ ਵਿਖੇ ਦੋ ਦਿਨ ਦੀਵਾਨ ਮੇਰੇ ਸਾਥੀਆਂ ਵਲੋਂ ਲਗੇ। ਇਕ ਦਿਨ ਮੈਨੂੰ ਵੀ ਤਕਰੀਰ ਕਰਨ ਦਾ ਅਵਸਰ ਮਿਲ ਗਿਆ। ਬੀਤੇ ਦਿਨ ਅਸਾਂ ਐਲੀਫੈਂਟਾ ਕੇਵਜ਼ ਦਾ ਭਰਮਣ ਕੀਤਾ। ਅਤੇ ਸਮੁੰਦਰ ਸੁਖ ਮਾਣਿਆਂ।

ਮੈਨੂੰ ਦੱਸਿਆ ਗਿਆ ਕਿ ਬੰਬਈ ਵਿਚ ਪ੍ਰਧਾਨ ਕਰਤਾਰ ਸਿੰਘ ਦਾ ਕਾਰੋਬਾਰ ਬਹੁਤ ਵਧੀਆ ਹੈ। ਸ. ਬਚਨ ਸਿੰਘ ਕਲਸੀ ਵੀ ਤਕੜਾ ਕਾਰੋਬਾਰੀ ਹੈ। ਸੰਤ ਦਲੀਪ ਸਿੰਘ, ਸੰਤ ਧੰਨਾ ਸਿੰਘ, ਸੰਤ ਸਰਦਾਰ ਸਿੰਘ, ਸ. ਅਜੀਤ ਸਿੰਘ ਆਦਿ 14-15 ਘਰ ਹੀ ਨਾਮਧਾਰੀਆਂ ਦੇ ਹਨ। ਸੰਤ ਹਜ਼ੂਰ ਸਿੰਘ ਗੁਲਾਟੀ ਦੀ ਸਿੱਖੀ ਭਾਵਨਾ, ਪ੍ਰੇਮ, ਉਦਾਰ ਦਿਲੀ ਅਤੇ ਸਹਿਯੋਗ ਦੀ ਚਰਚਾ ਪਹਿਲਾਂ ਵੀ ਸੁਣਨ ਨੂੰ ਮਿਲਦੀ ਰਹੀ ਹੈ। ਉਸਦਾ ਪਰਵਾਰ ਸਾਰਾ ਹੀ ਸ਼ਲਾਘਾ ਯੋਗ ਸੇਵਕ ਹੈ।

## 31 ਦਸੰਬਰ 1980, ਬੁਧਵਾਰ
## ਨਵੀਂ ਦਿੱਲੀ

ਅਸੀਂ ਕੱਲ ਦੇ ਡੀਲੱਕਸ ਰੇਲ ਤੋਂ ਉਤਰੇ ਹੋਏ ਹਾਂ। ਮੈਨੂੰ ਆਉਂਦਿਆਂ ਹੀ ਗੁਰੂ ਕੇ ਸਕੱਤਰ ਤਰਸੇਮ ਸਿੰਘ ਦਾ ਸੁਨੇਹਾ ਮਿਲ ਗਿਆ ਕਿ ਮੈਂ 3-4 ਜਨਵਰੀ 1981 ਵਾਲੇ ਦਿਨੀਂ ਦਿੱਲੀ ਵਿਚ ਹੀ ਰਹਾਂ, ਸਤਿਗੁਰੂ ਜੀ ਦਰਸ਼ਨ ਦੇ ਰਹੇ ਹਨ।

ਅੱਜ ਰਾਤੀਂ 9.30 ਵਜੇ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਦਾ ਸਕੱਤਰ ਸੰਤ ਗੁਰਦੀਪ ਸਿੰਘ ਢੋਡਾ ਇਕ ਪੋਸਟਰ ਲੈ ਕੇ ਘਰ ਆਇਆ ਜਿਸ ਤੋਂ ਮਾਲੂਮ ਹੋਇਆ ਕਿ ਸੰਤ ਲਹਿਣਾ ਸਿੰਘ ਘਰਜਾਖ (ਗੁਰੂ ਰਾਮ ਸਿੰਘ ਜੀ ਨੂੰ ਸ੍ਰੀ ਦਸਮੇਸ਼ ਜੀ ਦੇ ਲਭੇ ਢਾਈ ਸਿੱਖਾਂ ਵਿਚੋਂ ਇਕ ਪੂਰਾ ਸਿੱਖ) ਦੀ ਯਾਦ ਵਿਚ ਇਕ ਮੇਲਾ ਦਿੱਲੀ ਵਿਚ ਹੀ 3-4 ਜਨਵਰੀ ਨੂੰ ਹੋ ਰਿਹਾ ਹੈ।

ਧਰਮਸ਼ਾਲਾ ਸਕੱਤਰ ਤੋਂ ਇਹ ਵੀ ਮਾਲੂਮ ਹੋਇਆ ਕਿ ਸੱਚੇ ਪਾਤਸ਼ਾਹ ਕੱਲ੍ਹ ਹੀ ਦਿੱਲੀ ਵਿਖੇ ਦਰਸ਼ਨ ਦੇ ਰਹੇ ਹਨ ਅਤੇ 2 ਜਨਵਰੀ 1981 ਨੂੰ ਸ. ਰਾਮ ਰਤਨ ਸਿੰਘ ਸਪੁਤਰ ਸਰਦਾਰਨੀ ਲੀਲਾ ਵੰਤੀ ਦੇ ਘਰ ਆਸਾ ਦੀ ਵਾਰ ਸਮੇਂ ਦਰਸ਼ਨ ਦੇਣਗੇ।

# ਸੰਤ ਗੁਰਮੁਖ ਸਿੰਘ ਝੱਬਰ ਵੱਲੋਂ ਹਲਫ਼ੀਆ ਬਿਆਨ

ਮੈਂ, ਪ੍ਰੀਤਮ ਸਿੰਘ ਕਵੀ, 24 ਸਤੰਬਰ 1979 ਨੂੰ ਸ. ਅਵਤਾਰ ਸਿੰਘ ਝੱਬਰ ਦੇ ਗੁਜ਼ਰ ਜਾਣ ਤੇ ਕਰੀਵਾਲੇ (ਸਰਸਾ) ਪਹੁੰਚ ਕੀਤੀ। ਏਸੇ ਦਿਨ ਹੀ ਦਮਦਮੇ (ਸਰਸਾ) ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣਾ ਸਾਲਾਨਾ ਨਿਤਨੇਮ ਆਰੰਭ ਕੀਤਾ। ਅਵਤਾਰ ਸਿੰਘ ਜੀ ਦੇ ਵੱਡੇ ਭਾਈ ਸ. ਰਜਵੰਤ ਸਿੰਘ ਝੱਬਰ ਨੂੰ ਕੁਆ-ਬੁਲਾ ਕੇ ਪਿੰਡ ਕਰੀਵਾਲੇ ਦੇ ਹੀ ਇਕ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਵਿਅਕਤੀ ਸੰਤ ਗੁਰਮੁਖ ਸਿੰਘ ਝੱਬਰ ਨੂੰ ਮਿਲਿਆ। ਇਕ ਘੰਟਾ ਉਸ ਨਾਲ ਬੈਠ ਕੇ, ਉਹਨਾਂ ਦੇ ਜੀਵਨ ਬਾਰੇ ਕੁਝ ਮਹੱਤਵਪੂਰਣ ਜਾਣਕਾਰੀ ਪ੍ਰਾਪਤ ਕੀਤੀ।

ਇਕ ਸਮੇਂ ਗੁਰਮੁਖ ਸਿੰਘ ਜੀ ਝੱਬਰ ਦੇ ਸ੍ਰੀ ਭੈਣੀ ਸਾਹਿਬ ਵਿਚ ਵੱਧਰ ਘੁਕਦੇ ਅਰਥਾਤ ਉਹ ਜੋ ਚਾਹੁਣ ਕਰ ਸਕਦੇ ਸਨ। ਸਾਰੇ ਪਿੰਡ ਵਿਚ ਉਨ੍ਹਾਂ ਦੀ ਤੀਖਣ ਬੁੱਧੀ, ਹਮਲਾ ਕਰਨ ਦੀ ਸਮਰਥਾ ਦੀ ਧਾਂਕ ਸੀ। ਨਾਮਧਾਰੀ ਜੋ ਇਸ ਪਿੰਡ ਰਹਿੰਦੇ ਸਨ, ਉਹ ਵੀ ਇਹਨਾਂ ਦੇ ਹੁਕਮ ਬਿਨਾ ਪੱਤਾ ਨਹੀਂ ਸਨ ਤੋੜ ਸਕਦੇ। ਦੇਸ਼ ਭਗਤਾਂ ਦੇ ਇਹ ਕਦਰਦਾਨ ਸਨ ਤੇ ਧੜਵੈਲ ਆਦਮੀਆਂ ਦੇ ਵੀ ਇਹ ਯਾਰ ਸਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭੈਣੀ ਸਾਹਿਬ ਦੀ ਸੁਰੱਖਿਆ ਲਈ ਇਹਨਾਂ ਨੂੰ ਪੂਰੇ ਅਧਿਕਾਰ ਦਿੱਤੇ ਹੋਏ ਸਨ। ਮੇਰੇ ਵਿਦਿਆਰਥੀ ਜੀਵਨ ਵਿਚ (1928 ਤੋਂ 1939) ਤਕ ਭੈਣੀ ਸਾਹਿਬ ਵਿਚ ਇਹ ਵੀ ਇਕ ਮੁਖੀ ਸਨ। ਇਸੇ ਸਮੇਂ ਦੀ ਜਾਂ ਸੰਬੰਧਤ ਜਾਣਕਾਰੀ ਲੈਣ ਲਈ ਮੈਂ ਅੱਜ ਇਨ੍ਹਾਂ ਨੂੰ ਮਿਲਣ ਦਾ ਕਾਰਜ ਕਰਮ ਤੈ ਕੀਤਾ ਹੋਇਆ ਸੀ।

ਸੰਤ ਗੁਰਮੁਖ ਸਿੰਘ ਅੱਸੀ ਸਾਲ ਤੋਂ ਵੱਧ ਦੀ ਉਮਰ ਦਾ ਵਿਅਕਤੀ, ਘਰ ਵਿਚ ਬੂਹੇ ਨਾਲ ਦੀ ਬੈਠਕ ਵਿਚ ਇਕ ਮੰਜੇ ਉਪਰ ਬੈਠਾ ਹੋਇਆ ਸੀ। ਦੋ ਕੁ ਸਿੰਘ ਹੋਰ ਵੀ ਉਸ ਦੇ ਪਾਸ ਬੈਠੇ ਸਨ। ਸੰਤ ਸੁੰਦਰ ਸਿੰਘ ਜੀ ਪਾਜੀ ਵਾਲਿਆਂ ਦੇ ਲੜਕੇ ਸੰਤ ਤਾਰਾ ਸਿੰਘ ਪਛਮੀ ਕਰੀਵਾਲੇ ਦੇ ਮੇਰੇ ਨਾਲ ਸਨ।

ਸਾਫ਼ੇ ਦੀ ਦਸਤਾਰ ਬੰਨ੍ਹੀ ਕੁਰਤੇ-ਕਛਹਿਰੇ ਨਾਲ ਹੀ ਸੰਤ ਗੁਰਮੁਖ ਸਿੰਘ ਨੇ ਮੇਰੇ ਕੀਤੇ ਸਵਾਲਾਂ ਦੇ ਜਵਾਬ ਦਿੱਤੇ। ਮੈਂ ਆਪਣੇ ਸਵਾਲ ਨ ਦੇ ਕੇ ਉਨ੍ਹਾਂ ਦੀ ਜ਼ਬਾਨੀ ਉਨ੍ਹਾਂ ਦੀ ਕਹਾਣੀ ਲਿਖਦਾ ਹਾਂ।

(ਸੰਤ ਤਰਸੇਮ ਸਿੰਘ ਸਾਬਕਾ ਸਕੱਤਰ ਨੇ ਇਸ ਗੱਲ ਵਿਚ ਬੜੀ ਦਿਲਚਸਪੀ ਲਈ ਹੈ ਕਿ ਸੰਤ ਜੀ ਦੇ ਵਿਚਾਰਾਂ ਨੂੰ ਏਥੇ ਦਿੱਤਾ ਜਾਏ। ਪਰ ਮੇਰੇ ਪਾਸ ਹੀ ਇਕ ਉਨ੍ਹਾਂ ਦੀ ਕੈਸੇਟ ਕੀਤੀ ਗੱਲ ਬਾਤ ਮਿਲ ਗਈ ਹੈ, ਮੈਂ ਉਹੋ ਇਸ ਸਮੇਂ ਏਥੇ ਦੇ ਰਿਹਾ ਹਾਂ—ਪ. ਸ. ਕਵੀ)

### ਪਿਛੋਕੜ

ਜੀਅ ਤਾਂ ਮੇਰਾ ਵੀ ਕਰਦਾ ਸੀ ਕਿ ਮੈਂ ਕਿਤੇ ਤੇਰੇ ਕੋਲ ਜਾਵਾਂ ਤੇ ਦੋ ਦਿਨ ਤੇਰੇ ਕੋਲ ਰਵ੍ਹਾਂ, ਪਹਿਲਾਂ ਤੈਨੂੰ ਦੱਸ ਕੇ ਕੁਛ ਲਿਖਾਵਾਂ, ਫਿਰ ਤੂੰ ਜੁ ਮੋਟੇ ਮੋਟੇ ਅੱਖਰਾਂ ਵਿਚ ਲਿਖੇਂ, ਉਹ ਪੜ੍ਹ ਕੇ ਫਿਰ ਤੈਨੂੰ ਟੇਪ ਕਰਵਾਵਾਂ।

ਮੇਰਾ ਦਾਦਾ, ਅੱਧ ਬੁੱਢ ਹੋ ਕੇ ਗੁਰੂ ਰਾਮ ਸਿੰਘ ਜੀ ਦੇ ਵੇਲੇ ਕੂਕਾ ਹੋ ਗਿਆ ਸੀ, ਉਸ ਦਾ ਨਾਂ ਸੀ ਸੋਲ ਸਿੰਘ। ਅਗੋਂ ਉਹਦੇ ਪੁੱਤਰ ਸਨ ਜਿਊਣ ਸਿੰਘ ਅਤੇ ਵਧਾਵਾ ਸਿੰਘ। ਪਿੰਡ ਸੀ ਸਾਡਾ ਝੱਬਰ ਜ਼ਿਲ੍ਹਾ ਗੁਜਰਾਂਵਾਲਾ। ਮੇਰਾ ਬਾਪ (ਸੰਤ ਜੀਊਣ ਸਿੰਘ) ਓਦੋਂ 13 ਸਾਲਾਂ ਦਾ ਸੀ, ਜਦੋਂ ਕੂਕਿਆਂ ਨਾਲ ਰਲ ਗਿਆ। ਘਰੋਂ ਨਿਕਲ ਗਿਆ। ਮੇਰੇ ਪਿਤਾ ਜੀ ਆਪਣੇ ਪਿਤਾ ਦੇ ਛੋਟੇ ਪੁੱਤਰ ਸਨ, ਤਾਇਆ ਵਧਾਵਾ ਸਿੰਘ ਵੱਡਾ ਸੀ। ਇਹ ਗੁਰੂ ਹਰੀ ਸਿੰਘ ਜੀ ਦਾ ਵੇਲਾ ਸੀ। ਮੇਰਾ ਬਾਪ ਤਾਂ ਸਾਧਾਂ ਦੇ ਜਥਿਆਂ ਵਿਚ ਸ਼ਾਮਲ ਹੋ ਗਿਆ। ਢੋਲਕ ਵਜਾਣੀ, ਸ਼ਬਦ ਪੜ੍ਹਨੇ। ਤੀਹ ਕੁ ਵਰ੍ਹਿਆਂ ਦੀ ਉਮਰ ਵਿਚ ਉਹਦਾ ਵਿਆਹ ਸੇਖਵ ਘੁਮਾਣ ਜ਼ਿਲ੍ਹਾ ਗੁਜਰਾਂਵਾਲੇ ਵਿਚ ਹੋ ਗਿਆ। ਬਾਪ ਦੇ ਸਹੁਰੇ ਦਾ ਨਾਂ ਯਾਦ ਨਹੀਂ, ਇਕ ਸਾਲਾ ਜੀਉਣ ਸਿੰਘ ਸੀ।

### ਜਨਮ ਸੰਤ ਗੁਰਮੁਖ ਸਿੰਘ

ਵਿਆਹ ਕਰਵਾ ਕੇ ਬਾਪ ਸਾਡਾ, ਭੈਣੀ ਸਾਹਿਬ ਆ ਗਿਆ। ਭੈਣੀ ਸਾਹਿਬ ਹੀ ਰਹਿਣ ਲਗਾ। ਬਿਕਰਮੀ ਦੇ ਛਪੰਜਵੇਂ (1900 ਈ:) ਵਿਚ ਕਿਸੇ ਗੱਲੋਂ ਗੁੱਸੇ ਹੋ ਕੇ ਅੰਮ੍ਰਿਤਸਰ ਤੁਰ ਗਿਆ। ਮੈਂ ਅਜੇ ਪੈਦਾ ਹੋਣਾ ਸੀ। ਬੁੱਢੇ ਥੇਹ (ਅੰਮ੍ਰਿਤਸਰ) ਦਾ ਇਕ ਬਾਬਾ ਸੀ ਗੁਰਮੁਖ ਸਿੰਘ। ਉਸ ਨੇ ਮੇਰੇ ਬਾਪ ਨੂੰ ਆਖਿਆ, "ਹੁਣ ਤਕ ਤੂੰ ਰਿਹਾ ਏਂ ਬਿਹੰਗਮ ਪਰ ਹੁਣ ਤੂੰ ਗ੍ਰਿਸਤੀ ਹੋ ਗਿਆ ਏਂ। ਏਸ ਤਰ੍ਹਾਂ ਤੁਰੇ ਫਿਰਨਾ ਠੀਕ ਨਹੀਂ। ਡੇਰਾ (ਭੈਣੀ ਸਾਹਿਬ) ਵੀ ਤੂੰ ਛੱਡ ਆਇਆ ਏਂ। ਮੇਰੀ ਮਰਜ਼ੀ ਏ ਹੁਣ ਤੂੰ ਮੇਰੇ ਕੋਲ ਚੱਲ।" ਇਸ (ਗੁਰਮੁਖ ਸਿੰਘ) ਦਾ ਅਸਲ ਪਿੰਡ ਉਮਰ ਪੁਰਾ ਸੀ, ਭੋਮੇ ਵਡਾਲੇ ਦੇ ਕੋਲ, ਬੁੱਢਾ ਥੇਹ ਵੀ ਲਾਗੇ ਈ ਹੈ। ਉਹ ਸਾਨੂੰ ਲੈ ਗਿਆ। ਓਥੇ ਮੈਂ ਪੈਦਾ ਹੋਇਆ। ਦੋ ਸਾਲ ਮੈਂ ਓਥੇ ਰਿਹਾ। ਫਿਰ ਮਹੰਤ ਖੁਸ਼ਹਾਲ ਸਿੰਘ ਖਤਰਾਈਆ ਜਾ ਕੇ ਸਾਨੂੰ ਲੈ ਆਇਆ ਕਿ ਤੁਸੀਂ ਸਾਡੇ ਕੋਲ ਰਵ੍ਹੋ।

### ਸ੍ਰੀ ਭੈਣੀ ਸਾਹਿਬ ਵਿਖੇ

ਏਥੋਂ (ਖਤਰਾਵਾਂ ਤੋਂ) ਗੁਰੂ ਹਰੀ ਸਿੰਘ ਜੀ ਨੂੰ ਪਤਾ ਲਗਾ। ਉਹ ਸਾਨੂੰ ਭੈਣੀ ਸਾਹਿਬ ਲੈ ਗਏ। ਉਹਨਾਂ ਮੇਰੇ ਬਾਪ ਨੂੰ ਆਖਿਆ : ਤੂੰ ਚੰਗਾ ਏਂ। ਜਿਉਂ ਗਿਆ

ਏਂ, ਮੁੜ ਕੇ ਆਇਆ ਈ ਨਹੀਂ। ਫਿਰ ਮੈਂ ਭੈਣੀ ਸਾਹਿਬ ਹੀ ਰਿਹਾ। ਮੈਂ ਓਦੋਂ ਸੱਤਾਂ ਸਾਲਾਂ ਦਾ ਸਾਂ ਜਦੋਂ ਗੁਰੂ ਹਰੀ ਸਿੰਘ ਜੀ ਚੜ੍ਹਾਈ ਕੀਤੇ (1906 ਈ:)। ਮੈਨੂੰ ਓਦੋਂ ਦੀ ਚੰਗੀ ਤਰ੍ਹਾਂ ਸੰਭਾਲ ਏ। ਇਕ ਦਿਨ ਦੀਵਾਨ ਲਗਾ ਹੋਇਆ ਸੀ। ਮੈਂ ਦੀਵਾਨ ਵਿਚ ਗਿਆ। ਮੱਥਾ ਟੇਕਿਆ। (ਗੁਰੂ ਹਰੀ ਸਿੰਘ ਜੀ ਦਾ) ਬਾਬਾ ਬੂਟਾ ਸਿੰਘ ਲਾਖਣੇ ਵਾਲੇ ਨੂੰ ਹੁਕਮ ਹੋਇਆ: ਇਹਨੂੰ ਪਤਾਸੇ ਦਿਓ। ਮੈਂ ਅੱਗੇ ਹੱਥ ਕੀਤੇ। ਮੇਰੇ ਤੇੜ ਕੱਛ ਨਹੀਂ ਸੀ। ਮਹਾਰਾਜ ਜੀ ਆਂਹਦੇ ਨੇ: ਝੱਗਾ ਕਰ ਆਪਣਾ, ਝੋਲੀ ਵਿਚ ਪੁਆ। ਮੈਂ ਡਰਦਾ ਝੋਲੀ ਨਾ ਕਰਾਂ। ਇਕ ਸਿੱਖ ਸੀ, ਉਸ ਨੇ ਮੇਰਾ ਝੱਗਾ ਅੱਗੋਂ ਫੜ ਕੇ ਝੋਲੀ ਬਣਾਈ। ਮੈਂ ਨੰਗਾ ਹੋ ਗਿਆ। ਮਹਾਰਾਜ ਕਹਿਣ ਲਗੇ: "ਹੈਂਹ...ਕੱਛ ਵੀ ਨਹੀਂ ਤੇੜ!"

ਮੈਂ ਪਤਾਸੇ ਝੋਲੀ ਵਿਚ ਪੁਆ ਨੱਸ ਗਿਆ।

ਓਦੋਂ ਗੁਰਦੇਈ ਮੁਖਤਿਆਰ (ਭੈਣੀ ਸਾਹਿਬ ਦੀ ਮੁਖ ਪ੍ਰਬੰਧਕ) ਸੀ। ਉਹ ਸਤਿਗੁਰਾਂ ਦੇ ਪਿਛਲੇ ਪਾਸੇ ਬੈਠੀ ਹੋਈ ਸੀ। ਸਤਿਗੁਰਾਂ ਆਵਾਜ਼ ਮਾਰੀ: ਗੁਰਦੇਈਏ! ਬਿਹੰਗਮਾਂ ਦੇ ਪੁੱਤ ਕੱਛਾਂ ਤੋਂ ਏਵੇਂ, ਲੀੜੇ ਪਾਟੇ ਹੋਏ, ਤੂੰ ਕਿਸ ਮਰਜ਼ ਦੀ ਦੁਆ ਏਂ।...ਜ਼ਮੀਨ ਵੇਚ ਕੇ ਸਾਡੇ ਪਿਉ ਨੇ ਗੁਰਦੁਆਰੇ ਪਾ ਦਿਤੀ ਸੀ।

ਅਗਲੇ ਦਿਨ ਮੈਂ ਨਵੇਂ ਲੀੜੇ ਪਾ ਕੇ ਫਿਰ ਮੱਥਾ ਟੇਕਿਆ। ਆਖਣ ਲਗੇ: ਠੀਕ ਏ। ਵੇਹਖਾਂ ਹੁਣ ਕਿੱਡਾ ਸੁਹਣਾ ਲਗਦਾ ਏ। ਫਿਰ ਪਤਾਸੇ ਦਿਤੇ ਸਤਿਗੁਰਾਂ।

## ਤਰੱਕੀ ਹੁੰਦੀ ਗਈ

ਫਿਰ ਭੈਣੀ ਸਾਹਿਬ ਹੀ ਰਹੇ ਹਾਂ, ਕਦੇ ਊਠਾਂ ਵਿਚ, ਕਦੇ ਘੋੜਿਆਂ ਵਿਚ। (ਲੇਖਕ ਨੇ ਤਰਤੀਬ ਪੁਛੀ ਤਾਂ ਗੁਰਮੁਖ ਸਿੰਘ ਬੋਲੇ) ਪਹਿਲਾਂ ਖੇੜੇ ਮਹਾਰਾਜ ਗੁਰਦਿਆਲ ਸਿੰਘ (ਜੀ) ਨਾਲ, ਫਿਰ ਚਾਰੇ ਕੱਟੇ ਵੱਛੇ, ਜ਼ਰਾ ਕੁ ਤਕੜਾ ਹੋਇਆ ਤਾਂ ਬਾਬਾ ਵੀਰ ਸਿੰਘ ਭੋਮੇ ਵਡਾਲੇ ਦਾ, ਬਾਬਾ ਸੰਤਾ ਸਿੰਘ ਘੁੱਕੇਵਾਲੀਆ ਪਾਸ ਊਠਾਂ ਵਿਚ ਆ ਗਿਆ। ਊਠਾਂ ਵਿਚ ਕਾਫ਼ੀ ਚਿਰ ਰਿਹਾ।

ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨੇੜ ਕਰ ਲਿਆ। ਇਹਨਾਂ ਫਿਰ ਘੋੜਿਆਂ ਵਿਚ ਲਾ ਲਿਆ। ਉਂਜ ਛੋਟੀ ਅਵਸਥਾ ਵਿਚ ਹੀ, 13-14 ਸਾਲ ਦੀ ਵਿਚ, ਕਦੇ-ਕਦੇ ਮੇਰੇ ਕੋਲੋਂ ਪ੍ਰਸ਼ਾਦੇ ਪਕਵਾ ਲੈਂਦੇ ਸਨ। ਘੋੜਿਆਂ ਵਿਚ ਲਾ ਕੇ ਪਹਿਲਾਂ ਮੈਨੂੰ ਕੁੱਤੇ ਸੰਭਾਲੇ, ਓਦੂੰ ਅਗਲੇ ਸਾਲ ਖੱਚਰ ਸੰਭਵਾਈ। ਓਦੂੰ ਅਗਲੇ ਸਾਲ ਕੁੱਲੀਆਂ ਘੋੜੀਆਂ ਦੀ ਸੰਭਾਲ ਤੇ ਲਾ ਦਿਤਾ। ਜਦੋਂ ਮੈਂ ਚੰਗਾ ਭੱਜਣ ਨੱਠਣ ਨੂੰ ਬਰਕਰਾਰ ਹੋ ਗਿਆ ਤਾਂ ਉਹਨਾਂ ਆਪਣੀ ਸਵਾਰੀ ਵਾਲੀ ਘੋੜੀ ਸੰਭਾਲ ਦਿਤੀ।

## ਗੁਰੂ ਚੇਲੇ ਦਾ ਪਿਆਰ ਹੋ ਗਿਆ

ਫਿਰ ਜਦੋਂ ਨਹਿਰ ਤੇ ਡੇਰਾ ਚਲਾ ਜਾਂਦਾ ਸੀ, ਓਦੋਂ ਮੈਂ ਘੋੜੀਆਂ ਚਾਰਦਾ ਹੁੰਦਾ ਸਾਂ। ਜਦੋਂ ਉਹਨਾਂ (ਸਤਿਗੁਰੂ ਪ੍ਰਤਾਪ ਸਿੰਘ ਜੀ) ਦੀ ਦਲੀਲ ਹੋਵੇ, ਓਦੋਂ ਕਹਿ ਦਿੰਦੇ: ਜਾਹ ਗੁਰਮੁਖਾ ਦੁੱਧ ਕਾੜ੍ਹ ਲਿਆ। ਫਿਰ ਉਹਨਾਂ ਨਾਲ ਬਹਿਣ ਉਠਣ ਲਗ

ਪਏ । ਪਿਆਰ ਹੋ ਗਿਆ । ਏਸੇ ਦੌਰਾਨ ਮੈਂ ਉਗਰਾਹੀ ਕਰਦਾ ਰਿਹਾ ਹਾਂ । ਜਿਸ ਸਾਲ ਮੈਨੂੰ ਉਗਰਾਹੀ ਤੇ ਲਾਇਆ ਓਦੋਂ ਉਗਰਾਹਿਆਂ ਨਾਲ ਨਾਰਾਜ਼ ਹੋ ਗਏ ਸਨ । ਮੈਨੂੰ ਉਹਨਾਂ ਆਖਿਆ : ਤੈਨੂੰ ਮੈਂ ਕਾਕਾ ਉਗਰਾਹੀ ਘੱਲਣੈ । ਤੂੰ ਊਠ, ਘੋੜੇ, ਖੱਚਰਾਂ, ਜੋ ਕੁਝ ਤੈਨੂੰ ਚਾਹੀਦੈ ਲੈ ਲੈ, ਮੈਂ ਤੈਨੂੰ ਮਹੰਤ ਬਣਾਉਣੈਂ । ਮੈਂ ਅਰਜ਼ ਕੀਤੀ : ਜੀ ਮਹੰਤ ਬਣਾਓ ਤੁਸੀਂ ਕੇਸਰ ਸਿੰਘ ਨੂੰ, ਉਹਨੂੰ ਮੈਂ ਨਾਲ ਲੈ ਜਾਵਾਂਗਾ ।

ਅਸੀਂ ਉਸ ਸਾਲ ਉਗਰਾਹੀ ਕੀਤੀ ਏ, ਗੁਰਦਾਸਪੁਰ ਦੀ, ਅੰਮ੍ਰਿਤਸਰ ਦੀ, ਸਿਆਲਕੋਟ, ਗੁਜਰਾਂਵਾਲਾ, ਸ਼ੇਖ਼ੂਪੁਰ ਤੇ ਲਾਇਲਪੁਰ ਦੀ । ਸਾਰੀ ਉਗਰਾਹੀ ਕੀਤੀ । ਤਿੰਨ ਸਾਲ ਉਗਰਾਹੀ ਕੀਤੀ ਏ ।

ਜਿਨ੍ਹਾਂ ਉਗਰਾਹੀਆਂ ਨਾਲ ਨਾਰਾਜ਼ਗੀ ਸੀ, ਦਲੀਪ ਸਿੰਘ ਠੇਠਰ, ਸੁੰਦਰ ਸਿੰਘ ਖਿਸਕੂਟ, ਅਰਜਨ ਸਿੰਘ ਨਾਂਗਾ, ਲਾਭ ਸਿੰਘ ਘੋੜਿਆਂ ਵਾਲਾ, ਸੰਤਾ ਸਿੰਘ ਘੁੱਕਾ, ਨਾਰਾਇਣ ਸਿੰਘ ਖੇਤੀਆ ।

ਇਸ ਤਰ੍ਹਾਂ ਮੇਰੇ ਕੰਮ ਬਦਲਦੇ ਰਹੇ ।

## ਵਿਸ਼ੇਸ਼ ਜ਼ਿੰਮੇਵਾਰੀ ਸੰਭਾਲੀ

ਜਦੋਂ ਅਕਾਲੀਆਂ ਨੇ (ਨਾਮਧਾਰੀ) ਸਿੰਘਾਂ ਨੂੰ ਤਰਨ ਤਾਰਨ ਮਾਰਿਆ ਓਦੋਂ ਸਤਿਗੁਰਾਂ ਨੇ ਮੈਨੂੰ ਅੰਮ੍ਰਿਤਸਰ ਸੁਨੇਹਾ ਭੇਜਿਆ ਕਿ ਛੇਤੀ ਤੋਂ ਛੇਤੀ ਭੈਣੀ ਸਾਹਿਬ ਆ ਜਾਵਾਂ । ਭੈਣੀ ਸਾਹਿਬ ਗਿਆ ਤਾਂ ਸਤਿਗੁਰਾਂ ਨੇ ਮਸਤਾਨ ਸਿੰਘ ਕਿਆਮਪੁਰੀਏ ਨੂੰ ਆਗੂ ਬਣਾ ਕੇ ਬੇਬੇ (ਭੂਪਿੰਦਰ ਕੌਰ) ਜੀ ਨੂੰ ਕੂੰਡਾ ਹਰਨਾਮ ਸਿੰਘ ਨੂੰ, ਦਰਜੀ ਭਗਵਾਨ ਸਿੰਘ ਨੂੰ, ਖੇਮੀ ਤੇ ਗੁਰਦਿਤੀ ਨੂੰ—ਖੇਮੀ ਮਸਤਾਨ ਸਿੰਘ ਦੀ ਮਾਂ ਸੀ ਤੇ ਗੁਰਦਿਤੀ ਸਿੰਘਣੀ—ਧਾਰਾ ਸਿੰਘ ਦੋਧੀ ਲਾਂਗਰੀ ਸੀ, ਸਭ ਨੂੰ ਪਹਾੜਾਂ ਵਲ ਤੋਰਿਆ ।

ਜਾਣ ਤੋਂ ਪਹਿਲਾਂ ਸਤਿਗੁਰਾਂ ਨੇ ਸਭ ਨੂੰ ਬੈਠ ਕੇ ਆਖਿਆ : ਆਹ ਮੇਰੇ ਹੱਥ ਜੋੜੇ ਵੇਖਣੇ, ਤੁਹਾਨੂੰ ਘੱਲਣ ਲੱਗਾਂ, ਕਿਸੇ ਵਿਖੇਪਤਾ ਵਿਚ ਨਹੀਂ ਪੈਣਾ, ਪਿਆਰ ਨਾਲ ਰਹਿਣਾ ।

ਮਗਰੋਂ ਆ ਗਏ ਮੈਂ ਅਤੇ ਵਰਿਆਮ ਸਿੰਘ ਦਾੜ੍ਹੀ । ਸਾਰਿਆਂ ਦੀ ਆਪੋ ਆਪਣੀ ਸ਼ਰਧਾ ਹੁੰਦੀ ਏ । ਮੇਰੀ ਇਹ ਗੱਲ ਸੀ ਕਿ ਮੈਨੂੰ ਉਂਜ ਨਾ ਆਖਣ, ਹੁਕਮ ਦੇਣ ਕਿ ਆਹ ਕਰਨਾ ਜਾਂ ਅਹੁ ਕਰਨਾ ਏਂ । ਮੈਂ ਭਾਈ (ਵਜ਼ੀਰ ਸਿੰਘ ਸਤਿਗੁਰੂ ਜੀ ਦਾ ਹਜ਼ੂਰੀ ਸੇਵਕ) ਨੂੰ ਆਖਿਆ : ਜੇ ਉਹਨਾਂ (ਸਤਿਗੁਰਾਂ) ਸਾਡੇ ਮੂਹਰੇ ਹੱਥ ਜੋੜੇ ਤਾਂ ਮੈਂ ਕੋਈ ਨਹੀਂ ਜਾਣਾ । ਜੇ ਹੁਕਮ ਦੇਣ ਤਾਂ ਭਾਵੇਂ ਦਸ ਸਾਲ ਹੀ ਪਹਾੜਾਂ ਵਿਚ ਰੱਖ ਲੈਣ ।

ਭਾਈ ਨੇ ਸਤਿਗੁਰਾਂ ਨੂੰ ਅਰਜ਼ ਕੀਤੀ । ਉਹਨਾਂ ਕਿਹਾ : ਜੇ ਘੱਲਾਂਗੇ ਤਾਂ ਜੁਤੀਆਂ ਨਾਲ ਹੀ ਘੱਲਾਂਗੇ । ਹੱਸਦੇ ਰਹੇ । ਸਾਨੂੰ ਦੋਹਾਂ ਨੂੰ ਬੁਲਾ ਕੇ ਆਖਿਆ : ਤੁਸਾਂ ਦੋਹਾਂ ਪਹਾੜਾਂ ਵਿਚ ਜਾਣਾ ਤੇ ਰਹਿਣਾ ਏਂ ।

**ਸੁਕੇਤ (ਹਿ: ਪ੍ਰ:) ਨੂੰ**

ਮਸਤਾਨ ਸਿੰਘ ਨੂੰ ਉਹਨਾਂ (ਸਤਿਗੁਰਾਂ) ਇਹ ਗੱਲ ਆਖੀ ਸੀ ਕਿ, ਜਿਹੜੀ ਚਿੱਠੀ ਮੈਨੂੰ ਭੇਜੇ, ਉਹਦੇ ਤੇ ਸਾਰਿਆਂ ਦੇ ਦਸਖਤ ਹੋਏ ਹੋਣ। ਉਹ ਚਿੱਠੀ ਮੈਂ ਮੰਨਣੀ ਏਂ। ਜਿਨ੍ਹਾਂ ਤੇ ਦਸਖਤ ਥੋੜ੍ਹੇ ਹੋਣਗੇ ਉਹ ਨਹੀਂ ਮੰਨਣੀ। ਸਾਡੇ ਜ਼ਿੰਮੇ ਕੰਮ ਸੀ ਕਿ ਅਸਾਂ ਦੋਹਾਂ ਗਾਂ ਸਾਂਭਣੀ ਸੀ; ਹੋਰ ਕੰਮ ਨਹੀਂ ਸੀ ਤੇ ਉਂਜ ਸਭ ਕਾਸੇ ਦਾ ਧਿਆਨ ਰਖਣਾ। (ਦੂਜੇ ਅਰਥਾਂ ਵਿਚ ਇ ਹ ਜਸੂਸੀ ਦਾ ਮਹਿਕਮਾ ਸੀ।)

ਏਥੋਂ (ਭੈਣੀ ਸਾਹਿਬੋਂ) ਤੁਰ ਕੇ ਗਏ ਸਰਹੰਦ। ਓਦੋਂ ਸਾਡੇ ਨਾਲ ਨਾ ਮਸਤਾਨ ਸਿੰਘ ਸੀ ਨਾ ਵਰਿਆਮ ਸਿੰਘ। ਓਦੋਂ ਸਾਂ ਮੈਂ, ਹਰਨਾਮ ਸਿੰਘ ਕੁੰਡਾ ਤੇ ਭਗਵਾਨ ਸਿੰਘ। ਪਹਿਲਾ ਹੱਲਾ ਤਾਂ ਏਥੇ ਹੀ ਬੋਲ ਗਿਆ ਕਿ ਚੋਰ ਆ ਗਏ। ਉਹਨਾਂ ਮਾਰੀਆਂ ਦੋ ਡਾਂਗਾਂ। ਸਾਡਾ ਡੇਰਾ ਸੀ ਖੱਤਰੀਆਂ ਦੇ ਨਾਲ। ਉਹਨਾਂ ਬਾਂ ਬਾਂ ਕਰ ਦਿੱਤੀ। ਮੈਂ ਉਠਿਆ ਅਤੇ ਸੋਟਾ ਫੜ ਲਿਆ। ਭਗਵਾਨ ਸਿੰਘ ਨਾ ਉਠਿਆ। ਹਰਨਾਮ ਸਿੰਘ (ਕੁੰਡਾ) ਦੇ ਹੱਥ ਵੀ ਸੋਟਾ ਸੀ। ਚੋਰ ਤਾਂ ਨੱਠ ਗਏ, ਫਿਰ ਠਾਣੇਦਾਰ ਆ ਗਿਆ। ਸਾਨੂੰ ਦਬਾਣ ਲੱਗ ਪਿਆ। ਅਸਾਂ ਆਖਿਆ : ਅਸਾਂ ਤਾਂ ਆਪਣਾ ਆਪ ਸਾਂਭਿਆ ਏ।

ਏਥੋਂ, ਅਗਲੇ ਦਿਨ ਅਸੀਂ ਤਾਂਗਿਆਂ ਤੇ ਰੋਪੜ ਗਏ। ਰੋਪੜੋਂ ਅਸਾਂ ਕੀਤੀਆਂ ਖੱਚਰਾਂ (ਕਰਾਏ ਤੇ)। ਅਗੇ ਅਸੀਂ ਇਕ ਘੁਮਿਆਰ ਦੇ ਘਰ ਰਹੇ। ਮਹਾਰਾਜ ਜਗਜੀਤ ਸਿੰਘ ਆਖੇ : ਮੈਂ ਖੱਚਰ ਤੇ ਨਹੀਂ ਚੜ੍ਹਨਾ। ਓਦੋਂ ਅਜੇ ਇਹ ਪੌਣੇ ਕੁ ਤਿੰਨ ਸਾਲ ਦੇ ਸਨ। ਮੈਂ ਫਿਰ ਇਹਨਾਂ ਨੂੰ ਮੋਢੇ ਤੇ ਚੁੱਕ ਲਿਆ। ਓਥੋਂ ਅਸੀਂ ਗਏ ਸਵਾਰ ਘਾਟ। ਏਥੋਂ ਪਹੁੰਚੇ ਬਲਾਸਪੁਰ। ਫੇਰ ਖੱਡ ਲੰਘ ਕੇ ਚੰਦੀ ਪੁਰ। ਓਥੋਂ ਤੁਰੇ ਤਾਂ ਸੁਕੇਤ ਅੱਪੜ ਗਏ।

ਫਿਰ ਇਹ ਮੇਰੇ ਜ਼ਿੰਮੇ ਕੰਮ ਲਗ ਗਿਆ ਕਿ ਮੈਂ ਬੇਬੇ (ਭੁਪਿੰਦਰ ਕੌਰ) ਜੀ ਕੋਲ ਰਹਿਣਾ ਏਂ। ਮੈਂ ਹੀ ਉਹਨਾਂ ਦੇ ਬਸਤਰ ਧੋਣੇ, ਮੈਂ ਹੀ ਇਹਨਾਂ (ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਜਿਨ੍ਹਾਂ ਦਾ ਬਚਪਨ ਦਾ ਨਾਂ) 'ਬੇਅੰਤ ਜੀ' ਨੂੰ ਖਿਡਾਣਾ। ਵਰਿਆਮ ਸਿੰਘ ਨੇ ਗਾਂ ਸਾਂਭਣੀ।

ਫਿਰ ਇਹਨਾਂ ਸਾਰਿਆਂ ਨੂੰ ਤਾਪ ਚੜ੍ਹਨ ਲਗ ਪਿਆ। ਤਾਪ ਵੀ ਏਨਾ ਚੜ੍ਹਿਆ ਕਿ ਬਿਨਾ ਬੇਬੇ ਜੀ ਤੋਂ ਕੋਈ ਨਹੀਂ ਸੀ ਬਚਿਆ।

ਰਿਹਾਇਸ਼, ਓਦੋਂ ਸੁਕੇਤ ਦੇ ਭੋਜਪੁਰ ਬਾਜ਼ਾਰ 'ਚੋਂ ਲੰਘ ਕੇ, ਕੁਛ ਪੈਲੀਆਂ ਦੀ ਵਾਟ ਤੇ ਇਕ ਬੰਗਲਾ ਸੀ, ਉਸ ਜਗਹ ਸੀ। ਅਗੇ ਬੇਬੇ ਜੀ ਦੇ ਬਸਤਰ ਗੁਰਦਿਤੀ ਖੇਮੀ ਹੁਰੀਂ ਧੋਂਦੀਆਂ ਸਨ। ਉਹਨਾਂ ਦੇ ਬਿਮਾਰ ਹੋ ਜਾਣ ਨਾਲ ਫਿਰ ਬਸਤਰ ਧੋਣੇ ਮੈਂ ਸ਼ੁਰੂ ਕਰ ਦਿਤੇ। ਮੇਰੇ ਇਹ ਕੰਮ ਕਰਦਿਆਂ ਬੇਅੰਤ ਜੀ ਨੂੰ ਵੀ ਬੁਖਾਰ ਹੋ ਗਿਆ। ਬੁਖ਼ਾਰ ਏਨਾ ਜ਼ਬਰਦਸਤ ਕਿ ਦੰਦਣਾਂ ਪ ਪੈ ਜਾਂਦੀਆਂ ਸਨ। ਇਕ ਦਿਨ ਤਾਂ ਬੇਬੇ ਜੀ ਦੀ ਉਂਗਲ ਦੰਦਾਂ 'ਚੋਂ ਕੱਢਣ ਲਈ ਪੱਖੀ ਦੀ ਡੰਡੀ ਵੀ ਦੰਦਾਂ ਵਿਚ ਅੜਾਣੀ ਪਈ। ਲੰਗਰ ਪਾਣੀ ਵੀ ਅਸੀਂ ਆਪ ਹੀ ਕਰਦੇ ਸਾਂ। ਧਾਰਾ ਸਿੰਘ ਲਾਂਗਰੀ ਵੀ ਬਿਮਾਰ ਸੀ।

ਫਿਰ ਇਕ ਦਿਨ ਮੈਨੂੰ ਬੇਬੇ ਜੀ ਆਖਿਆ : ਹੋਰ ਤਾਂ ਕੋਈ ਆਖੇ ਲਗਦਾ ਨਹੀਂ, ਤੂੰ ਹੀ ਜਾਹ ਤੇ ਮੁੜ ਕੇ ਆਈਂ : ਜਦੋਂ ਪ੍ਰਸ਼ਾਦ ਪਾਣੀ ਪਕਾ ਖਾ ਕੇ ਮੈਂ ਤਿਆਰ ਹੋ ਗਿਆ, 22 ਭਾਦਰੋਂ (1924 ਈ:) ਨੂੰ ਮੈਂ ਤੁਰਦਾ ਹਾਂ ਓਥੋਂ ।

## ਸੰਦੇਸ਼ ਵਾਹਕ

(ਸਤਿਗੁਰੂ ਜੀ ਨੂੰ ਭੈਣੀ ਸਾਹਿਬ ਏਥੋਂ ਸੁਕੇਤ ਦੀ ਹਾਲਤ ਦੱਸਣ ਜਾਣਾ ਸੀ ।) ਇਹਨਾਂ (ਬੇਅੰਤ ਜੀ) ਨੂੰ ਮੈਂ ਮੋਢੇ ਚਾ ਲਿਆ । ਕੂੰਡਾ ਮੇਰੇ ਨਾਲ ਆਇਆ । ਫਿਰ ਮੈਂ ਜੰਗਲ ਦੇ ਪੱਜ ਇਹਨਾਂ ਨੂੰ ਕੂੰਡੇ ਹੱਥ ਦੇ, ਮੈਂ ਭੈਣੀ ਸਾਹਿਬ ਵਲ ਤੁਰ ਪਿਆ । ਜਗਾਤਖਾਨੇ ਰਾਤ ਰਿਹਾ । ਫਿਰ ਰੋਪੜ ਆ ਗਿਆ । ਅੱਡੇ ਵਾਲਿਆਂ ਨੂੰ ਮੋਟਰ (ਸਵਾਰੀ) ਆਈ ਤੇ ਦੱਸਣ ਲਈ ਕਹਿ ਮੈਂ ਸੌਂ ਗਿਆ । ਜਦੋਂ ਉਠਿਆ ਤਾਂ ਮੋਟਰ ਜਾ ਚੁਕੀ ਸੀ । ਮੈਂ ਪੈਦਲ ਹੀ ਬਾਗ਼ਾਂ ਵਾਲੇ (ਮੋਰਿੰਡਾ) ਵਾਸਤੇ ਤੁਰ ਪਿਆ । ਪੰਜਾਂ ਮੀਲਾਂ ਤੇ ਇਕ ਮੋਟਰ ਨਾਲੇ ਵਿਚ ਫਸੀ ਹੋਈ ਕਢਾਈ । ਉਹਦੇ ਮਾਲਿਕ ਤਾਂ ਨਹੀਂ ਸਨ ਚਾਹੁਦੇ ਪਰ ਡਰਾਈਵਰ ਸਿੱਖ ਸੀ, ਉਸ ਨੇ ਮੈਨੂੰ ਬਾਗਾਂ ਵਾਲੇ ਤਕ ਨਾਲ ਬਹਾ ਕੇ ਲੈ ਆਂਦਾ । ਏਥੇ ਮੈਂ ਅੱਡੇ ਵਾਲਿਆਂ ਨੂੰ ਮੋਨੋ ਦੇ ਚੱਲਣ ਦਾ ਵਕਤ ਪੁਛਿਆ । ਇਸ ਦੇ ਅੱਗੇ ਇਕ ਘੋੜਾ ਜੁੱਪਦਾ ਸੀ । ਇਕ ਪਹੀਆ ਪੱਕੀ ਅਤੇ ਇਕ ਕੱਚੀ ਤੇ ਜਾਦਾ ਸੀ । ਪੰਦਰਾਂ ਵੀਹ ਸਵਾਰੀਆਂ ਲੈ ਜਾਂਦੀ ਸੀ, ਉਹ ਮੈਨੂੰ ਆਂਹਦੇ : ਸਰਦਾਰਾ ! ਅਜੇ ਅੱਧਾ ਫਰਲਾਂਗ ਨਹੀਂ ਗਈ । ਜਿਉਂ ਮੈਂ ਭੱਜਿਆ ਉਹਨੂੰ ਦੋ ਫਰਲਾਂਗ ਤੇ ਆ ਫੜਿਆ । ਉਹ ਮੈਨੂੰ ਲੈ ਗਈ ਬਸੀ । ਬਸੀ ਵਾਲੇ ਅੱਗੇ ਜਾਣ ਨੂੰ ਤਿਆਰ ਨਹੀਂ ਸਨ । ਫਿਰ ਮੈਂ ਤੁਰ ਪਿਆ । ਦੋ ਮੀਲ ਤਕ ਗਿਆ ਹੋਵਾਂਗਾ ਕਿ ਅਗੋ ਗਡਿਆਂ ਵਾਲੇ ਮਿਲ ਪਏ । ਗੱਡੇ ਵਾਲਿਆਂ ਮੈਨੂੰ ਗੱਡੇ ਤੇ ਬਹਾ ਲਿਆ, ਮੈਂ ਦੱਸਿਆ ਕਿ ਸਰਹੰਦ ਬਸੀ ਜਾਣਾ ਹੈ । ਮੈਨੂੰ ਕਿਹੋ ਨੇ ਗੱਡੇ ਤੇ ਲੰਮਾ ਪੈ ਜਾਹ ।

ਜਿਸ ਵੇਲੇ ਗਏ ਜੋਤੀ ਸਰੂਪ ਕੋਲ, ਓਥੋਂ ਮੁੜਦੈ ਮੋੜ ਸੜਕ ਦਾ । ਓਦੂੰ ਪਿਛੇ ਹੀ ਸਾਂ ਥੋੜ੍ਹਾ ਕੁ, ਕਿ ਚੋਰ ਮਿਲ ਪਏ । ਉਹਨਾਂ ਮਾਰੀ ਜ਼ੋਰ ਦੀ ਡਾਂਗ ਮੂਹਰਲੇ ਨੂੰ । ਉਸ ਨੇ ਚੀਕ ਮਾਰੀ, "ਮੈਂ ਮਰ ਗਿਆ !" ਮੈਂ ਛੇਤੀ ਨਾਲ ਉਠਿਆ ਤੇ ਸੋਟਾ ਸੰਭਾਲ ਨਾਲ ਦੇ ਨੂੰ ਉਠਾਇਆ । ਮੈਂ ਅਗਲੇ ਨੂੰ ਹੱਲਾਸ਼ੇਰੀ ਦਿਤੀ : ਡਾਂਗ ਮਾਰ ਖਿੱਚ ਕੇ, ਅਸੀਂ ਵੀ ਆਏ । ਚੋਰ ਸੁਣ ਕੇ ਨੱਸ ਗਏ । ਉਹ (ਗਾਡੀ) ਕਹਿਣ ਲੱਗੇ : ਲੌ ਜੀ, ਸਾਡਾ ਹੱਕ ਤਾਂ ਤੁਸਾਂ ਮੋੜ ਦਿਤੈ । ਸਰਹੰਦ ਦੇ ਸਟੇਸ਼ਨ ਤੇ ਜਾ ਲੱਥਾ ।

ਮੈਂ ਪੁਲ ਉਪਰ ਜਾ ਕੇ ਥੋੜ੍ਹਾ ਚਿਰ ਸੌਂ ਗਿਆ । ਓਥੋਂ ਛੇ ਕੋਹ ਬੀੜ ਸੀ । ਸਤਿਗੁਰੂ ਓਥੇ ਨਿਤਨੇਮ ਕਰ ਰਹੇ ਸਨ । ਮੈਂ ਲੌਅ ਲਗਦੀ ਨੂੰ ਬੀੜ ਵਿਚ ਪਹੁੰਚ ਗਿਆ । ਸਤਿਗੁਰ ਨਿਤਨੇਮ ਕਰਕੇ ਉਠੇ ਸਨ । ਸਾਰਿਆਂ ਵਿਚ ਮੈਂ ਮਿਲਣਾ ਨਹੀਂ ਸੀ । ਹੁਕਮ ਵੀ ਏਸ ਤਰ੍ਹਾਂ ਦਾ ਸੀ ।

ਮੈਂ ਦੂਰੋਂ ਪੱਲਾ ਹਿਲਾਇਆ । ਇਹਨਾਂ (ਸਤਿਗੁਰੂ ਜੀ ਨੇ) ਵੇਖ ਲਿਆ । ਦੂਜੀ ਸੰਗਤ ਇਹਨਾਂ ਤੋਰ ਦਿੱਤੀ । ਇਹ ਤੇ ਭਾਈ (ਵਜ਼ੀਰ ਸਿੰਘ) ਮੇਰੇ ਕੋਲ ਆਏ । ਮਿਲੇ

ਤਾਂ ਮੈਂ ਇਕ ਚਿੱਠੀ ਦਿੱਤੀ। ਬੇਬੇ ਜੀ ਦੀ ਲਿਖੀ ਦਿੱਤੀ। ਪੜ੍ਹੀਓ ਨੇ ਤੇ ਕਹਿਣ ਲਗੇ : ਆ ਡੇਰੇ ਨੂੰ ਚੱਲੀਏ; ਫਿਰ ਸਲਾਹ ਕਰਦੇ ਆਂ।

ਭਾਈ ਵਜ਼ੀਰ ਸਿੰਘ ਨੂੰ (ਸਤਿਗੁਰੂ ਜੀ) ਕਹਿਣ ਲਗੇ : ਵਜ਼ੀਰ ਸਿੰਘਾ, ਮਰਨੋਂ ਨਹੀਂ ਡਰਿਆ, ਚੌਦਾਂ ਪਹਿਰਾਂ ਵਿਚ ਆ ਗਿਆ ਏ। ਮੈਂ ਨਹਾ ਧੋ ਲਿਆ। ਪ੍ਰਸ਼ਾਦਾ ਛਕ ਕੇ ਆਖਿਆ : ਤੁਸਾਂ ਸਲਾਹ ਕਰ ਲਓ ਜੁ ਕਰਨੀ ਏਂ। ਤੁਸਾਂ ਮੈਨੂੰ ਘੋੜੇ ਤੇ ਬਹਾ ਕੇ ਸਰਹੰਦ ਭੇਜਣਾ ਏ, ਮੈਂ ਅੱਜ ਰੋਪੜ ਅੱਪੜਨਾ ਏਂ। ਮੈਂ ਵਾਅਦਾ ਕੀਤਾ ਹੋਇਆ ਏ।

ਸਲਾਹ ਕਰਕੇ ਮੈਨੂੰ ਸੁੱਤੇ ਨੂੰ ਉਠਾਇਓ ਨੇ। ਕਹਿਣ ਲਗੇ : ਤੇਰੀ ਮਰਜ਼ੀ ਕੀ ਆਂਹਦੀ ਏ ? ਮੈਂ ਆਖਿਆ : ਜੀ ਮੇਰੀ ਮਰਜ਼ੀ ਤਾਂ ਆਂਹਦੀ ਏ ਕਿ ਰੂਸ ਤਾਂ ਜਦੋਂ ਆਉਣੈ, ਓਦੋਂ ਈ ਆਉਣੈ, ਸਾਡੇ ਭਾ ਦਾ ਤਾਂ ਹੁਣੇ ਈ ਆਇਆ ਪਿਐ। ਉਹ (ਬੇਬੇ ਭੂਪਿੰਦਰ ਕੌਰ ਜੀ) ਬਿਮਾਰ ਨੇ ਤੁਸੀਂ ਉਹਨਾਂ ਨੂੰ ਏਥੇ ਸੱਦ ਲਓ। ਮੈਨੂੰ ਆਖਿਓ ਨੇ : ਤੂੰ ਤੇ ਪੈ ਜਾ ਲੰਮਾ, ਸੁਖ ਲੈ। ਉਹਨਾਂ ਨੂੰ ਅਸੀਂ ਤਾਰ ਲਿਖ ਦਿੰਦੇ ਹਾਂ।

ਤਾਰ ਚਲੀ ਗਈ। ਉਹ ਤਾਂ ਆ ਗਏ। ਬੇਅੰਤ ਜੀ ਤੇ ਬੇਬੇ ਜੀ ਪਾਲਕੀ, ਜਿਸ ਨੂੰ ਚਾਰ ਬੰਦੇ ਉਠਾ ਕੇ ਲਿਆਉਂਦੇ ਨੇ, ਵਿਚ ਬੈਠ ਕੇ ਰੋਪੜ ਆ ਗਏ। ਅਗੇ (ਨਹਿਰ ਥਾਣੀਂ) ਬੇੜੀ ਵਿਚ ਬਹਿ ਕੇ ਦੁਰਾਹੇ ਆ ਗਏ। ਦੁਰਾਹਿਓਂ ਗੱਡੀ ਚੜ੍ਹ ਕੇ ਬੀੜ ਪਹੁੰਚ ਗਏ।

## ਨੇੜਤਾ ਹੋਰ

ਸਿੰਘ ਬੀੜ ਵਿਚ ਵੀ ਬਿਮਾਰ ਸਨ। ਮਹੀਨਾ ਭਰ ਰਹਿ ਕੇ ਸ੍ਰੀ ਸਤਿਗੁਰੂ ਕਹਿਣ ਲਗੇ : ਤੂੰ ਚੱਲ ਸਾਡੇ ਨਾਲ, ਮੈਂ ਦੌਰੇ ਜਾਣਾ ਏਂ। ਫਿਰ ਅਸੀਂ ਤੁਹਾਡੇ ਇਲਾਕੇ (ਜ਼ਿਲ੍ਹਾ ਲਾਹੌਰ) ਦਾ ਦੌਰਾ ਕੀਤਾ। ਇਕ ਦੋ ਮੇਲੇ ਸਨ, ਉਹ ਹੋਏ। ਫਿਰ ਅਸੀਂ ਲਾਹੌਰ ਆਏ। ਰਾਤ ਨੂੰ ਬੈਠਿਆਂ ਸਤਿਗੁਰਾਂ ਆਖਿਆ : ਕਾਕਾ ! ਕੰਮ ਤਾਂ ਕਈ ਕੀਤੇ ਨੇ ਤੂੰ। ਮੈਂ ਤੈਨੂੰ ਇਕ ਹੋਰ ਕੰਮ ਆਖਦਾ ਹਾਂ। ਤੂੰ ਭੈਣੀ ਸਾਹਿਬ ਜਾਣਾ ਏਂ। ਮੈਂ ਆਖਿਆ : ਜੀ, ਭੈਣੀ ਸਾਹਿਬ ਮੇਰਾ ਕੋਈ ਕੰਮ ਨਹੀਂ। ਮੈਂ ਤੁਹਾਡੇ ਕੋਲ ਰਹਿੰਦਾ ਹਾਂ। ਕਦੇ ਊਠਾਂ ਵਿਚ, ਕਦੇ ਘੋੜਿਆਂ ਵਿਚ, ਆਜ਼ਾਦ ਬੰਦਾ ਹਾਂ। ਮੈਂ ਭੈਣੀ ਸਾਹਿਬ ਨਹੀਂ ਰਹਿਣਾ। ਮੈਂ ਦੋ ਵਾਰ ਜਵਾਬ ਦਿੱਤਾ ਤਾਂ ਆਖਣ ਲਗੇ : ਚੰਗਾ, ਕੱਛ ਪਰਨਾ ਫੜ ਲੈ ਤੇ ਪਿੰਡ ਚਲਾ ਜਾਹ !

## ਮੁਖ਼ਤਾਰੀ ਦਾ ਮੁੱਢ ਬੱਝਾ

ਬਾਦਸ਼ਾਹੀ ਹੁਕਮ ਸੀ ਕੋਈ ਮਖੌਲ ਤਾਂ ਨਹੀਂ ਸੀ। ਮੈਂ ਕੱਛ ਪਰਨਾ ਲਿਆ, ਗੜਵਾ ਫੜਿਆ ਤੇ ਉੱਠ ਕੇ ਤੁਰ ਪਿਆ। ਮੇਰਾ ਦਿਲ ਨ ਮੰਨੇ ਭੈਣੀ ਸਾਹਿਬ ਆਉਣ ਵਾਸਤੇ। ਜਦੋਂ ਮੈਂ ਬਾਦਾਮੀ ਬਾਗੋਂ ਟਿਕਟ ਲੈਣ ਲਗਾ ਨ ਪਿੰਡ ਦੀ, ਫਿਰ ਵਜ਼ੀਰ ਸਿੰਘ ਨੂੰ ਕਹਿਓ ਨੇ ਕਿ ਜਦੋਂ ਟਿਕਟ ਲੈਣ ਲਗੇ ਨ ਪਿੰਡ ਦੀ, ਫੜ ਕੇ ਮੇਰੇ ਕੋਲ ਲੈ

ਆਵੀਂ । ਉਹ ਖਿੱਚ ਲਿਆਇਆ : ਤਕੜਾ ਸੀ । ਮਹਾਰਾਜ ਜੀ ਕੋਲ ਫੇਰ ਆ ਗਏ । ਉਹਨਾਂ ਫਿਰ ਆਖਿਆ : ਤੈਨੂੰ ਭੈਣੀ ਸਾਹਿਬ ਈ ਜਾਣਾ ਪਊ । ਮੈਂ ਨਾਂਹ-ਨੁੱਕਰ ਕੀਤੀ ਤਾਂ ਸਤਿਗੁਰਾਂ ਕਿਹਾ : ਮੈਂ ਜਦੋਂ ਵਿਆਹ ਕਰਵਾਇਆ ਸੀ, ਓਦੋਂ ਈ ਸੋਚਿਆ ਸੀ ਕਿ ਜਦੋਂ ਮੇਰੇ ਘਰ ਪੁੱਤਰ ਜੰਮੂ ਮੈਂ ਗੁਰਮੁਖ ਸਿੰਘ ਨੂੰ ਸੰਭਾਲਾਂਗਾ । ਤੂੰ ਮੇਰੇ ਆਖੇ ਕਿਉਂ ਨਹੀਂ ਲਗਦਾ ? ਫਿਰ ਭਾਈ ਨੇ ਵੀ ਜ਼ੋਰ ਦਿੱਤਾ ।

ਮੈਂ ਸਤਿਗੁਰਾਂ ਨੂੰ ਅਰਜ਼ ਕੀਤੀ : ਜੇ ਮੈਂ ਜਾਣਾ ਏਂ ਤਾਂ ਕਿਸੇ ਜੱਟ ਦੀ ਬੋਲੀ ਨਹੀਂ ਸਹਾਰਨੀ । (ਪਿੰਡ ਦੇ) ਕਈ ਜੱਟ ਨੇ ਜਿਹੜੇ ਤੁਹਾਡੇ ਰੁਕਦੇ ਨੇ । ਸਾਥੋਂ ਜੇ ਕਿਸੇ ਨਾਲ ਵਾਧਾ ਘਾਟਾ ਹੋ ਗਿਆ, ਫਿਰ ਤੁਸੀਂ ਆਖੋ, ਨਿਕਲ ਤਾਂ ਅੱਜ ਈ ਨਾ ਘੱਲੋ ! ਉਹਨਾਂ ਆਖਿਆ : ਜੋ ਮਰਜ਼ੀ ਊ ਕਰ, ਵਾਧਾ ਘਾਟਾ ਕਰ, ਪਰ ਕਾਕੇ (ਵੱਡੇ) ਨੂੰ ਸਾਂਭ ਜਾ ਕੇ । ਤੂੰ ਉਸ ਦੀ ਸੇਵਾ ਕਰਨੀ ਏਂ ।

ਮੈਂ ਆਖਿਆ : ਚੰਗਾ ਫਿਰ, ਜੇ ਤੁਸੀਂ ਏਸ ਤਰ੍ਹਾਂ ਈ ਆਖਦੇ ਓ । ਮੈਂ ਬਾਰਾਂ ਇਕ ਵਜੇ ਡੇਰੇ (ਭੈਣੀ ਸਾਹਿਬ) ਅੱਪੜ ਪਿਆ । ਲੰਗਰੋਂ ਪ੍ਰਸ਼ਾਦਾ ਛਕ ਕੇ, ਗੱਦੀ ਸਾਹਿਬ (ਗੁਰੂ ਹਰੀ ਸਿੰਘ ਜੀ) ਵਾਲੇ ਚੁਬਾਰੇ ਵਿਚ ਜਾ ਪਿਆ ।

ਜਿਸ ਦਿਨ ਮੈਂ (ਭੈਣੀ ਸਾਹਿਬ) ਜਾਨਾਂ ਉਸ ਤੜਕੇ ਵਾਲੇ ਦਿਨ ਬਾਬਾ ਬੀਰ ਸਿੰਘ ਦਾ ਜਨਮ ਹੈ ।

ਅਗਲੇ ਦਿਨ ਮੈਂ ਗੱਦੀ ਸਾਹਿਬ ਵਾਲੇ ਚੁਬਾਰੇ ਵਿਚੋਂ ਉਠਿਆ । ਇਸ਼ਨਾਨ ਪਾਣੀ ਕੀਤਾ ਏ, ਪ੍ਰਸ਼ਾਦ ਪਾਣੀ ਛਕ ਕੇ ਤਬੇਲੇ ਚਲਿਆ ਜਾਨਾਂ । ਫੇਰ ਬੇਬੇ (ਭੂਪਿੰਦਰ ਕੌਰ) ਜੀ ਨੂੰ ਪਤਾ ਲਗਾ ਕਿ ਗੁਰਮੁਖ ਸਿੰਘ ਆ ਗਿਐ । ਉਹਨਾਂ ਸਿੰਘ ਘੱਲ ਕੇ ਸਦਾ ਲਿਆ । ਮੈਂ ਮੱਥਾ ਟੇਕਿਆ । ਮੈਨੂੰ ਉਹਨਾਂ ਆਖਿਆ : ਕਾਕਾ ! ਤੂੰ ਸਾਂਭਣੈਂ ਆਪਣੇ ਭਰਾ ਨੂੰ, ਜਿਹੜਾ ਅਗੇ ਹੈ ਸੇਵਾ ਤੇ ਉਸ ਜਾਣੈਂ ਦੋਰੇ ਨਾਲ । ਉਸ ਨੂੰ ਲੈ ਜਾ, ਬਾਹਰ ਖਿਡਾ ।

## ਜੱਟ ਖੜਕਾਈ

ਮੇਰੀ ਅਗੇ ਜਮਾਤ ਓਥੇ (ਭੈਣੀ ਸਾਹਿਬ) ਹੈਗੀ ਸੀ, ਐਵੇਂ ਆਖਾਂ ਪਿਆ ਕਿ ਨਹੀਂ । ਮੈਂ ਦੋ ਤਿੰਨ ਜੱਟ ਖੜਕਾ ਕੱਢੇ ।

ਹਰਨਾਮ ਸਿੰਘ ਨੱਢਾ ਮਹੀਂ ਤੇ ਹੁੰਦਾ ਸੀ । ਉਸ ਖੇਲ ਧੋ ਬਣਾ ਪਾਣੀ ਦੀ ਭਰੀ (ਹਲਟੀ ਵਾਲੇ ਖੂਹ ਦੀ) । ਜੁਆਹਰੇ ਨੇ ਆ ਕੇ ਮਹੀਆਂ ਆਪਣੀਆਂ ਲਾ ਦਿਤੀਆਂ (ਪਾਣੀ ਪੀਣ) । ਨੱਢਾ ਕਹਿੰਦਾ : ਵੇਖੋ, ਜੱਟ ਹਟਦਾ ਨਹੀਂ । ਸਾਡਾ ਵੀ ਕੋਈ ਮੁੰਡਾ ਹੋਵੇ ਤਾਂ ਹਟਾਵੇ । ਮੈਂ ਇਹਨਾਂ (ਬੇਅੰਤ ਜੀ) ਨੂੰ ਉਂਗਲੀ ਲਾ ਕੇ ਖਿਡਾਵਾਂ ਪਿਆ । ਜਦੋਂ ਨੱਢੇ ਆਖਿਆ ਨਾ, ਕਿ ਸਾਡਾ ਵੀ ਕੋਈ ਮੁੰਡਾ ਹੋਵੇ । ਮੈਂ ਇਹਨਾਂ (ਵਰਤਮਾਨ ਸਤਿਗੁਰੂ ਜੀ) ਨੂੰ ਆਖਿਆ : ਤੁਸੀਂ ਜ਼ਰਾ ਏਥੇ ਖਲੋ ਜਾਵੋ ।

ਮੈਂ ਜੁਆਹਰੇ ਨੂੰ ਜਾ ਆਖਿਆ : ਜੁਆਹਰਿਆ ! ਪਾਣੀ ਸਾਨੂੰ ਪਿਆ ਲੈਣ ਦਿਆ ਕਰੋ । ਜਦੋਂ ਅਸੀਂ ਪਾਣੀ ਪਿਆ ਲਿਆ ਕਰੀਏ, ਫਿਰ ਤੁਸੀਂ ਪਾਣੀ ਡਾਹ ਲਿਆ ਕਰੋ । ਅਸੀਂ ਸਾਰੇ ਪਿੰਡ ਨੂੰ ਨਹੀਂ ਡਕਦੇ ।

ਮੈਨੂੰ ਆਂਹਦੇ (ਜੁਆਹਰਾ) : ਤੁਸੀਂ ਕਿਹੜੇ ਹੁੰਦੇ ਓ, ਸੌ ਸੌ ਥਾਂ ਦੀ ਠੀਕਰੀ ਜੁੜੇ ਓ ਏਥੇ. ਚਵਲ ਜ਼ਮਾਨੇ ਦੀ ਰੋਅਬ ਪਾਂਦੇ ਜੱਟ। ਮੇਰੇ ਕੋਲ ਤਾਂ ਸੋਟਾ ਵੀ ਨਹੀਂ ਸੀ। ਨੱਢੇ ਕੋਲ ਸੀ ਦੋ ਕੁ ਹੱਥ ਦੀ ਪਰਾਣੀ। ਮੈਂ ਫੜ ਕੇ (ਜੁਆਹਰਾ) ਕੁੱਟ ਕੱਢਿਆ। ਉਹ ਬੰਦਾ ਸੀ ਮਾਈ ਜੀਉਣ ਕੌਰ ਦਾ। ਗੁਲਾਬੂ ਕਾ ਟੱਬਰ ਵੱਜਦੇ ਉਹ। ਅੰਦਰੋਂ ਮਾਈ ਜੀ ਭੱਜੇ ਆਏ : ਉਹਦੀ ਪੱਗ ਲਹਿ ਗਈ, ਉਹਦੇ ਗਲ ਪੈ ਗਿਐਂ। ਤੂੰ ਆਉਂਦਿਆਂ ਹੀ ਚੰਨ ਚਾੜ੍ਹ ਦਿਤੈ। ਮੈਂ ਕਿਹਾ : ਜੀ ਜੇ ਰਹਿਣੈਂ ਤਾਂ ਗਾਲ ਨਹੀਂ ਲੈਣੀ। ਨਹੀਂ ਤਾਂ, ਨਹੀਂ ਰਹਿਣਾ।

ਉਹਨਾਂ (ਮਾਈ ਜੀ) ਨੂੰ ਵੀ ਪਤਾ ਸੀ ਕਿ ਮਹਾਰਾਜ ਜੀ ਦਾ ਘੱਲਿਐਂ।

## ਗੁੱਜਰ ਦੀ 'ਸੇਵਾ'

ਫੇਰ, ਇਕ ਗੁੱਜਰ ਸੀ ਮੁਸਲਮਾਨ। ਉਹ ਬਾਗ ਵਿਚ ਕੁੱਟ ਘੱਤਿਆ। ਉਸ ਕੀ ਕੀਤਾ ? ਬਾਗ ਵਾਲੇ ਖੂਹ ਵਿਚ ਸਾਡਾ ਗੜਵਾ ਸੀ। ਉਸ ਨੇ ਪਾਣੀ ਕੱਢ ਕੇ, ਪੀ ਕੇ, ਗੜਵਾ ਫਿਰ ਖੂਹ ਵਿਚ ਵਗਾ ਦਿੱਤਾ। ਮੈਨੂੰ ਬਾਗ ਵਾਲੇ ਦੱਸਿਆ ਕਿ ਰੋਸ਼ਨ ਗੜਵਾ ਕੱਢ, ਪਾਣੀ ਪੀ, ਫਿਰ ਖੂਹ ਵਿਚ ਸੁੱਟ ਗਿਆ ਏ। ਪਰ੍ਹਾਂ ਘੁਮੰਡੇ ਦੇ ਹਲ ਵਗਦੇ ਸਨ। ਉਹ ਘੁਮੰਡੇ ਕਿਆਂ ਦਾ ਹਾਲੀ ਸੀ। ਮੈਂ ਓਥੇ ਜਾ ਚੰਬੜਿਆ। ਮੈਂ ਜਾ ਪਿਆ ਓਥੇ ਈ। ਉਹਦੇ ਹੱਥ ਵਿਚ ਪਰਾਣੀ ਸੀ। ਮੈਂ ਓਸੇ ਨਾਲ ਕੱਟ ਕੱਢਿਆ। ਫਿਰ ਉਹਦੀ ਪੱਗ ਈ ਉਹਦੇ ਗਲ ਪਾ ਕੇ ਇਕ ਥੰਮੇ ਨਾਲ ਲਿਆ ਬੰਨ੍ਹਿਆ। ਕਿੜ ਮੇਰੀ ਉਸ ਨਾਲ ਅੱਗੇ ਵੀ ਸੀ। ਮੈਂ ਵਾਹਵਾ ਉਹਨੂੰ ਕੁੱਟਿਆ। ਘੁਮੰਡੇ ਕੇ ਤਾਂ ਨਾ ਆਏ। ਹੋਰ ਜੱਟਾਂ ਆ ਕੇ ਛੁਡਾਇਆ। ਮੈਂ ਉਹਨਾਂ ਨੂੰ ਆਖਿਆ : ਇਹ ਏਨਾ ਵਧਿਐ ਕਿ ਸਾਡੇ ਖੂਹ ਤੇ ਆ ਕੇ ਸਾਡਾ ਈ ਸੁੱਚਾ ਗੜਵਾ ਕੱਢ ਕੇ ਮੁੜ ਸੁੱਟ ਦੇਵੇ।

## ਦਸੌਂਧੀ ਨਾਲ ਦੋ ਹੱਥ

ਆਥਣ ਨੂੰ ਬੈਠੇ ਆਂ ਬੈਂਚ ਤੇ। ਦਸੌਂਧੀ ਸਾਡੇ ਰਾਈਆਂ ਵਾਲੇ ਕੇਸ ਦਾ ਮੁਖਤਾਰ ਸੀ। ਉਹ ਵੀ ਬੈਠਾ ਹੋਇਆ ਸੀ। ਇਹ ਦਸੌਂਧੀ ਜੱਟ ਤੇ ਹਕੀਮ ਸੀ। ਮੈਨੂੰ ਆਂਹਦੇ : ਤੂੰ ਆਉਂਦੇ ਨੇ ਭੜਥੂ ਪਾ ਦਿੱਤਾ ਏ, ਗੁੱਜਰ ਮਗਰ ਸੌ ਡਾਂਗ ਏ। ਆਪਣਾ ਸਾਮਾ ਕਰ ਲੈ। ਮੈਂ ਕਿਹਾ : ਸੌ ਡਾਂਗ ਦਾ ਡਰ ਨਹੀਂ ਰਖਿਆ ਹੋਇਆ। ਗੱਲ ਇਹ ਐ ਕਿ ਉਸ ਸਾਡਾ ਖੂਹ ਵਿਚ ਵਗਿਆ ਗੜਵਾ ਕਿਉਂ ਕੱਢਿਐ ! ਏਨਾ ਵਧੋਗੇ ਤਾਂ ਅਸੀਂ ਵੀ ਵਧਾਂਗੇ। ਝਗੜਦੇ ਝਗੜਦੇ ਝਗੜ ਪਏ। ਉਸ ਆਖਿਆ : ਤੈਨੂੰ ਪਤਾ ਲਗੇਗਾ ਜਦੋਂ ਠੁਕੀਆਂ। ਉਸ ਗੱਲ ਇਕ ਕੱਥੀ ਆਖੀ।

ਮੈਂ ਲਾਹ ਕੇ ਸਿਰੋਂ ਪੱਗ ਥੱਲੇ ਸੁੱਟ ਲਿਆ ਤੇ ਚੰਗਾ ਠੋਕਿਆ।

ਭਈਆ ਤੁਲਸਾ ਸਿੰਘ ਹੁੰਦਾ ਸੀ, ਉਹ ਉਠ ਕੇ ਛੁਡਾਣ ਆਇਆ। ਪੇਸ਼ ਨਾ ਜਾਂਦੀ ਵੇਖ ਮਾਈ ਜੀ ਕੋਲ ਗਿਆ। ਮਾਈ ਜੀ ਭੱਜੇ ਆਏ। ਮੈਂ ਛੱਡ ਦਿੱਤਾ। ਉਹ ਆਖੇ : ਮੈਂ ਤੈਨੂੰ ਦੱਸਾਂਗਾ ਪਤਾ। ਮੈਂ ਆਖਾਂ : ਮੈਂ ਤੈਨੂੰ ਦੱਸਾਂਗਾ ਪਤਾ।

## ਮੁਖਤਾਰ ਨਾਮਾ ਟੁੱਟਾ

ਮੈਂ ਪਿੱਛੋ ਹਟ ਕੇ ਮਾਸਟਰ ਬਲਵੰਤ ਸਿੰਘ (ਉਸ ਵੇਲੇ ਦਾ, ਭੈਣੀ ਸਾਹਿਬ ਦਾ ਹਿਸਾਬ ਕਿਤਾਬ ਰਖਣ ਵਾਲਾ) ਨੂੰ ਆਖਿਆ ਕਿ ਸਤਿਗੁਰਾਂ ਨੂੰ ਤਾਰ ਪਾ ਦਏ। ਇਸ ਤੋਂ ਪਹਿਲੋਂ ਗੁਰਬਖ਼ਸ਼ ਸਿੰਘ ਮਾਲਿਕ ਸੀ। ਤਾਰ ਮਿਲਣ ਤੇ ਸਤਿਗੁਰੂ ਜੀ ਸੰਤ ਮੰਗਲ ਸਿੰਘ (ਮਸਤਾਨਾ-ਅਰਸ਼ੀ ਫ਼ਰਿਸ਼ਤਾ) ਨੂੰ ਲੈ ਕੇ ਆ ਗਏ। ਆਉਂਦਿਆਂ ਸਾਰ ਸਤਿਗੁਰਾਂ ਨੇ ਮੰਗਲ ਸਿੰਘ ਨੂੰ ਤੇ ਵੀਰਮਦਾਸ ਨੂੰ ਨਾਲ ਲਿਜਾ ਕੇ ਦਸੌਂਧੀ ਦਾ ਮੁਖਤਾਰ ਨਾਮਾ ਤੁੜਾ ਦਿੱਤਾ ਤੇ ਮੰਗਲ ਸਿੰਘ ਨੂੰ ਮੁਖਤਾਰ ਬਣਾ ਦਿੱਤਾ।

## ਸ਼ਕਤੀ ਦਾ ਸਮਰਥਨ

ਫਿਰ ਇਹਨਾਂ (ਸਤਿਗੁਰਾਂ) ਮਾਈ ਜੀ ਦੀ ਗੱਲ ਸੁਣੀ। ਉਹਨਾਂ ਕਿਹਾ ਇਸ ਆਹ ਕੀਤਾ, ਇਸ ਔਹ ਕੀਤਾ। ਸਤਿਗੁਰ ਆਖਣ ਲੱਗੇ : ਇਹ ਤਾਂ ਵਾਧੇ ਹੁਣ ਹੋਣਗੇ ਹੀ। ਤੁਸੀਂ ਇਸ ਗੱਲ ਤੋਂ ਨਾ ਘਬਰਾਓ। ਜੱਟ ਵੀ ਬਥੇਰੇ ਵਾਧੇ ਕਰਦੇ ਨੇ। ਜਿਹੜੇ ਸਿੱਖ ਨੇ ਮੇਰੇ, ਮੇਰੇ ਘਰ ਰਹਿੰਦੇ ਨੇ, ਉਹ ਮਾਲਕ ਨੇ ਇਸ ਘਰ ਦੇ। ਜੇ ਉਹ (ਪਿੰਡ ਦੇ ਜੱਟ) ਇਹਨਾਂ (ਸਿੱਖਾਂ) ਨੂੰ ਸੌ ਸੌ ਥਾਂ ਦੀ ਠੀਕਰੀ ਦੱਸਦੇ ਨੇ, ਤਾਂ ਇਹ ਗੱਲਾਂ ਹੋਣਗੀਆਂ ਹੀ। ਫੇਰ ਮੰਗਲ ਸਿੰਘ ਨੂੰ ਸਾਰਾ ਕੰਮ ਸੰਭਾਲ ਕੇ ਚਲੇ ਗਏ।

ਜਦੋਂ ਫੇਰ ਆਏ ਤਾਂ ਮੈਂ ਕਿਹਾ : ਮੈਨੂੰ ਦੌਰੇ ਲੈ ਚਲੋ। ਮੈਨੂੰ ਨਾਲ ਲੈ ਗਏ। ਫਿਰ ਦੌਰਾ ਕਰਦਿਆਂ ਕਰਦਿਆਂ ਅਸੀਂ ਭੈਣੀ ਸਾਹਿਬ ਆ ਗਏ। ਉਸ ਸਾਲ ਬੇਬੇ ਜੀ ਦਾ ਸਰੀਰ ਬਿਮਾਰ ਹੋ ਗਿਆ। ਮਹਾਰਾਜ ਬੀਰ ਸਿੰਘ ਦੇ ਜੰਮਣ ਸਾਰ ਹੀ ਬੁਖਾਰ ਹੋ ਗਿਆ। ਉਸ ਸਾਲ ਬਿਜਲੀਵਾਲ (1924 ਬਿ:) ਦਾ ਹੋਲਾ ਸੀ। ਬੇਬੇ ਜੀ ਨੂੰ ਲੈ ਕੇ ਨਹਿਰ ਤੇ ਚਲੇ ਗਏ। ਨਹਿਰ ਤੋਂ ਪਹਾੜ ਵਿਚ ਲੈ ਗਏ ਸਲੋਗੜ੍ਹ। ਸਾਨੂੰ ਤਾਂ ਹੁਕਮ ਹੋ ਗਿਆ ਫਿਰ ਅਮਰ ਸਿੰਘ (ਮਾਲੂਵਾਲ) ਕੋਲ ਜਾਣ ਦਾ। ਪਹਾੜ ਵਿਚ ਅਸਾਂ ਫਿਰ ਬੇਬੇ ਜੀ ਦੀ ਸੇਵਾ ਕੀਤੀ। ਬਸਤਰ ਧੋਂਦੇ ਰਹੇ ਹਾਂ। ਉਹਨਾਂ (ਬੇਬੇ ਭੁਪਿੰਦਰ ਕੌਰ ਜੀ) ਦੀ ਮਾਂ ਬਿਰਧ ਸੀ, ਉਸ ਨੂੰ ਆਖਿਆ : ਤੂੰ ਨਾ ਹੁਣ ਧੋ। ਅਗਲੀ ਗੱਲ ਤੁਹਾਨੂੰ ਦੱਸੀ ਏ।

## ਮੁਖਤਾਰੀ ਸੰਤ ਝੱਬਰ ਨੂੰ ਮਿਲੀ

ਫਿਰ ਮੈਂ ਭੈਣੀ ਸਾਹਿਬ ਦਾ ਮੁਖਤਾਰ ਬਣਿਆਂ। ਸਾਢੇ ਅੱਠ ਸਾਲ ਪਹਿਲਾਂ, ਸਾਢੇ ਅੱਠ ਸਾਲ ਪਿਛੋਂ। ਸਤਾਰਾਂ ਸਾਲ ਮੈਂ ਡੇਰੇ ਦਾ ਮੁਖਤਾਰ ਰਿਹਾਂ। ਮੇਰੀ ਪਹਿਲੀ ਮੁਖਤਾਰੀ ਤੋਂ ਪਿਛੋਂ ਭਗਤ ਸਿੰਘ (ਘੋੜਿਆਂ ਵਾਲਾ) ਮੁਖਤਾਰ ਹੋਇਆ। ਚੌਠਾ ਹਜ਼ਾਰਾ ਸਿੰਘ ਹੋਇਆ, ਕਈ ਹੋਏ। ਮੈਂ ਸਾਢੇ ਅੱਠ ਸਾਲ ਪਹਿਲੇ ਭੁਗਤਾ ਕੇ ਜਦੋਂ ਪਿੰਡ ਜਾ ਰਿਹਾ, ਫਿਰ ਹੀ ਇਹ ਮੁਖਤਾਰ ਹੋਏ।

ਮਹਾਰਾਜ ਨਿਹਾਲ ਸਿੰਘ ਤਿੰਨ ਸਾਲ ਮੁਖਤਾਰ ਬਣੇ।

ਫਿਰ ਮੈਂ ਸਾਰੀ ਉਮਰ ਹੀ ਭੈਣੀ ਸਾਹਿਬ ਰਿਹਾ। ਦੂਜੀ ਮੁਖਤਾਰੀ ਪਿਛੋਂ ਮੈਂ ਸਿੱਧਾ ਕਰੀਵਾਲੇ ਆ ਗਿਆ। ਕਲੇਮਾਂ ਵਿਚ ਮੇਰੀ ਜ਼ਮੀਨ ਏਥੇ ਆ ਗਈ ਸੀ। ਦੋ ਮੁਰੱਬੇ ਜ਼ਮੀਨ ਸੀ। ਸਰੀਰ ਮੇਰਾ ਬਿਰਧ ਹੋ ਗਿਆ ਸੀ। ਅਸੀਂ ਓਧਰੋਂ ਮਾਰ ਖਾ ਕੇ ਨਿਕਲੇ ਸਾਂ। ਮੈਂ ਸਤਿਗੁਰਾਂ ਨੂੰ ਦੋ ਚਿੱਠੀਆਂ ਲਿਖੀਆਂ ਕਿ ਸਰੀਰ ਮੇਰਾ ਬਿਰਧ ਹੋ ਗਿਐ, ਡੇਰੇ ਦਾ ਕੰਮ ਜ਼ਿਆਦਾ ਏ।

ਜਥੇਦਾਰ ਗੁਰਮੁਖ ਸਿੰਘ ਝੱਬਰ
ਪਤਨੀ : ਬੀਬੀ ਪ੍ਰੀਤਮ ਕੌਰ
ਸੰਤਾਨ : ਗੁਰਚਰਨ ਸਿੰਘ
ਸਵਰਨ ਸਿੰਘ
ਜੀਤੋ ਅਤੇ ਲੱਖੋ

# ਬੇਪਰਵਾਹ ਬੰਦਾ !

ਏਡੇ ਨਿਸ਼ੰਗ ਸ਼ਬਦ ਮੈਂ ਇਸ ਪੁਸਤਕ ਦੇ ਪ੍ਰਕਾਸ਼ਕ ਲਈ ਵਰਤੇ ਹਨ। ਮੈਨੂੰ ਉਸਦੇ ਸੁਭਾ ਲਛਣਾਂ ਦਾ ਕੁਛ ਪਤਾ ਨਹੀਂ ਸੀ। ਪਿਛਲੇ ਹੋਲੇ ਤੇ ਮੈਂ ਉਸ ਨੂੰ ਆਖਿਆ : ਤੁਸੀਂ ਏਨੇ ਹੋਰ ਖਰਚ ਕਰਦੇ ਹੋ ਜਿਨ੍ਹਾਂ ਦਾ ਕੋਈ ਮੁੱਲ ਨਹੀਂ, ਜ਼ਰਾ ਮੇਰੀ ਪੁਸਤਕ ਛਪਵਾ ਕੇ ਵੇਖੋ। ਇਹ ਤੁਹਾਡੇ ਜੈਸੇ ਸੱਜਣਾਂ ਦੇ ਉਦਮ ਉਤਸਾਹ ਨਾਲ ਹੀ ਛਪਣੀ ਹੈ। ਇਹ ਪੁਸਤਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਛਿਹੱਤਰਵੇਂ ਵਰ੍ਹੇ ਨੂੰ ਅਰਪਿਤ ਹੋਣੀ ਹੈ।

ਸ. ਸਰਵਣ ਸਿੰਘ ਬੋਲਿਆ : ਸਤਿਗੁਰਾਂ ਕੋਲੋਂ ਆਗਿਆ ਲੈ ਦੇਵੋ, ਛਪ ਜਾਵੇਗੀ।

"ਮੈਂ ਕਿਉਂ ਲਵਾਂ ਆਗਿਆ, ਤੁਹਾਨੂੰ ਲੋੜ ਹੈ ਤਾਂ ਲੈ ਲਓ।" ਮੈਂ ਆਖਿਆ।

"ਜ਼ਰਾ ਤੁਹਾਡੇ ਵਰਗੇ ਵੱਧ ਘੱਟ ਲਿਖਣ ਵਾਲੇ ਬੰਦੇ ਹੁੰਦੇ ਨੇ। ਛਪਵਾ ਕੇ ਸਭ ਕੁਝ ਹੀ ਤਬਾਹ ਕਰਨਾ ਹੁੰਦਾ ਹੈ। ਆਗਿਆ ਲੈ ਦਿਓ, ਛਪਵਾਣ ਦਾ ਮੇਰਾ ਜ਼ਿੰਮਾ !"

"ਨਹੀਂ ਜੀ, ਇਹ ਗੱਲ ਨਹੀਂ ਹੋਣੀ। ਮੈਂ ਵੀ ਕੁਝ ਅਜ਼ਬ ਕਿਸਮ ਦਾ ਬੰਦਾ ਹਾਂ।"

ਤੇ ਸਾਡੀ ਗੱਲ ਬਾਤ ਮੁੱਕ ਗਈ।

ਸ੍ਰੀ ਸਤਿਗੁਰੂ ਜੀ ਦੇ ਹੁੰਦਿਆਂ ਕਵੀ ਦਰਬਾਰ ਚਲ ਰਿਹਾ ਸੀ। ਮੈਂ ਵੀ ਸਤਿਗੁਰੂ ਜੀ ਦੇ ਕੋਲ ਹੀ ਬੈਠਾ ਸਾਂ। ਸ. ਸਰਵਣ ਸਿੰਘ ਤੋਂ ਰਿਹਾ ਨਾ ਗਿਆ। ਉਠ ਕੇ ਮੇਰੇ ਪਿੱਛੇ ਬੈਠੇ ਸੰਤ ਜਗਤਾਰ ਸਿੰਘ ਦੇ ਕੰਨ ਵਿਚ ਫੂਕ ਮਾਰੀ। ਸੰਤਾਂ ਕਿਹਾ : ਵੇਖਦਾ ਕੀ ਪਿਆ ਏਂ, ਇਹ ਤਾਂ ਯੱਗ ਏ। ਕਵੀ ਹੋਰੀਂ ਲਿਖ ਹੀ ਸਕਦੇ ਨੇ, ਛਾਪ ਨਹੀਂ।

ਅਤੇ ਸ. ਸਰਵਣ ਸਿੰਘ ਦਾ ਮਨ ਬਣ ਗਿਆ।

ਮੈਨੂੰ ਓਦੋਂ ਹੀ ਪਤਾ ਲਗਾ ਜਦੋਂ ਸਾਬਕਾ ਪ੍ਰਿੰਸੀਪਲ ਅਜੀਤ ਸਿੰਘ ਚੀਮਾਂ ਨਾਲ ਰਾਤੀਂ ਸ. ਸਰਵਣ ਸਿੰਘ ਮੇਰੇ ਡੇਰੇ ਆਇਆ ਅਤੇ ਇਕ ਥੈਲਾ ਮੇਰੇ ਕਾਗਜ਼ਾਂ ਪੱਤਰਾਂ ਵਿਚ ਸੁੱਟ ਗਿਆ।

"ਇਹ ਕੀ ਏ ਜੀ ?"

"ਤੁਹਾਡੀ ਮਾਇਆ !"

"ਮੇਰੀ ਮਾਇਆ ਹੁਣੇ ਬਣ ਗਈ ?"

"ਬੱਸ ਜੀ, ਇਹ ਤੁਹਾਡੀ ਹੀ ਹੈ।"

ਸਰਵਣ ਸਿੰਘ ਜਿਵੇਂ ਆਇਆ ਸੀ ਤਿਵੇਂ ਤੁਰ ਗਿਆ। ਨਾ ਜਲ, ਨਾ ਪਾਣੀ। ਨਾ ਕੋਈ ਵਿਸ਼ੇਸ਼ ਸਤਿਕਾਰ ਵਿਹਾਰ। ਏਥੋਂ ਮੈਨੂੰ ਸਰਦਾਰ ਦੀ ਲੋਬਾਲੀ ਤਬਹ ਦਾ ਪਤਾ ਲਗਿਆ। ਮੈਂ ਪਿਛੋਂ ਸਹਿਜ ਨਾਲ ਨੋਟ ਗਿਣੇ, 10-10 ਹਜ਼ਾਰ ਦੇ ਛੇ ਬੰਡਲ।

ਇੰਜ ਗੁਰਮੁਖ ਮਾਇਆ ਵਿਚ ਉਦਾਸੀ ਰਹਿੰਦਾ ਹੈ।

× × ×

ਅਗੇ ਹੁਣ ਮੇਰਾ ਕੰਮ ਸੀ।

ਮੇਰੇ ਨਾਲ ਇਸ ਪੁਸਤਕ ਦੇ ਪ੍ਰਕਾਸ਼ਕ ਦਾ ਕੋਈ ਵਾਸਤਾ ਨਹੀਂ। ਨਾ ਚਿੱਠੀ ਨਾ ਪੱਤਰ। ਮੈਂ ਪੁਸਤਕ ਦੀ ਛਪਾਈ ਉਪਰੰਤ ਸ੍ਰੀ ਭੈਣੀ ਸਾਹਿਬ ਗਿਆ। ਸਰਦਾਰ ਦੇ ਪਿੰਡ ਪੀਹੜ ਦਾ ਪਤਾ ਕੀਤਾ। ਪਤਾ ਲਗਾ ਪਿੰਡ ਹੁਸੈਨਾਬਾਦ, ਸ਼ਹੀਹ ਸ਼ੰਕਰ ਜ਼ਿਲਾ ਜਲੰਧਰ ਦੇ ਨੇੜੇ ਤੇੜੇ ਕਿਤੇ ਹੈ। ਸਤਿਗੁਰੂ ਜੀ ਵਲੋਂ ਸਥਾਪਤ ਸੰਤ ਦਿਆਲ ਸਿੰਘ ਫਗਵਾੜਾ ਤੋਂ ਗੱਡੀ ਲੈ ਕੇ ਜਿਉਂ ਲੱਭਣ ਚੜ੍ਹਿਆ, ਸ. ਸਰਵਣ ਸਿੰਘ ਦੇ ਵੱਡੇ ਭਾਈ ਸੰਤ ਮਹਿੰਦਰ ਸਿੰਘ ਨੂੰ ਜਾ ਲੱਭਾ। ਸਰਦਾਰ ਜੀ ਆਪ ਇੰਗਲੈਂਡ ਸਨ।

ਇਕ ਸ਼ਾਨਦਾਰ ਖੁਲ੍ਹੇ ਚੌਗਾਨ ਵਿਚ ਕੋਠੀ, ਜਿਸ ਵਿਚ ਅੰਦਰ ਵੜ ਜਾਓ ਤਾਂ ਕਮਰੇ ਹੀ ਕਮਰੇ, ਬਾਹਰ ਬੰਦ ਦੀਵਾਰਾਂ। ਚਾਰ ਕਨਾਲ ਜਗਹ ਘੇਰੀ ਹੋਈ ਬੂਹੇ ਅਗੇ ਦੋ ਫੋਰਡ ਟਰੈਕਟਰ ਟ੍ਰਾਲੀ, ਇਕ ਜੀਪ ਤੇ ਹੋਰ ਲੋੜੀਂਦਾ ਜਟਕਾ ਸਾਮਾਨ। 'ਸਤਿ ਸ੍ਰੀ ਅਕਾਲ' ਹੋਈ ਤਾਂ ਮਹਿੰਦਰ ਸਿੰਘ ਹੁਰੀ ਮੇਰੇ ਮੂੰਹ ਵਲ ਵੇਖਣ। ਇਹ ਕੌਣ ਆ ਗਿਆ, ਨਾ ਦੇਖਿਆ ਨਾ ਭਾਲਿਆ।

ਮੈਂ ਆਪਣਾ ਨਾਂ ਦੱਸ ਕੇ, ਕੁਛ ਛਕਣ-ਛਕਾਣ ਕਰਦਿਆਂ ਆਪਣੀ ਲੋੜ ਦੱਸੀ।

ਸ. ਮਹਿੰਦਰ ਸਿੰਘ ਬੋਲੇ : ਤੁਸੀਂ ਬੜਾ ਚੰਗਾ ਕੀਤਾ ਜੁ ਆਏ। ਸਾਡੀ ਰਾਮ ਕਹਾਣੀ ਏਨੀ ਕੁ ਹੀ ਹੈ। ਦੋ ਢਾਈ ਕੁ ਸੌ ਸਾਲ ਪਹਿਲਾਂ ਦੀ ਗੱਲ ਏ ਅਸਾਡੀ ਗੋਤ ਤੂਰ ਸੀ। ਚੁਗੱਤਿਆਂ ਦੇ ਵੇਲੇ ਸਾਡੇ ਕਿਸੇ ਵਡਾਰੂ ਤੋਂ ਇਕ ਚੁਗੱਤਾ ਮਰ ਗਿਆ। ਅਸੀਂ ਆਪਣੀ ਹੋਣੀ ਤੋਂ ਡਰਦਿਆਂ ਕਈਆਂ ਹੋਰ ਹੋਰ ਪਿੰਡਾਂ ਵਿਚ ਜਾ ਆਬਾਦ ਹੋਏ ਅਤੇ ਸਾਡੇ ਵਡੇਰਿਆਂ ਚੁਗੱਤਿਆਂ ਦੇ ਡਰੋਂ ਹੀ ਆਪਣੀ ਗੋਤ ਬਦਲ ਲਈ। ਕਿਸੇ ਨੇ ਆਪਣੇ ਆਪ ਨੂੰ 'ਤੱਖਰ' ਦੱਸਿਆ ਅਤੇ ਕਈਆਂ ਨੇ 'ਮਾਨੂੰ' ਗੋਤ ਰੱਖ ਲਈ। ਅਗੇ, ਸਾਡੇ ਵਡੇਰੇ ਮਰ ਮੁਕ ਚੁਕੇ ਵਿਅਕਤੀਆਂ ਦੀਆਂ ਅਸਥੀਆਂ ਹਰਦੁਆਰ ਜਾ ਕੇ ਪੰਡਿਆਂ ਦੁਆਰਾ ਗੰਗਾ ਪਰਵਾਹ ਕੀਤਾ ਕਰਦੇ ਸਨ। ਪੰਜਾਹ ਕੁ ਸਾਲ ਹੋਏ ਤਾਂ ਹਰਦੁਆਰ ਗਿਆਂ, ਪੰਡਿਆਂ ਤੋਂ ਪਤਾ ਲਗਾ ਕਿ ਸਾਡੀ ਗੋਤ ਤਾਂ 'ਤੂਰ' ਹੈ। ਹੁਣ ਅਸੀਂ 'ਤੂਰ' ਗੋਤ ਵਾਲੇ ਹਾਂ।

ਸ. ਮਹਿੰਦਰ ਸਿੰਘ ਨੇ ਇਕੋ ਸਾਹੇ ਆਪਣੀ ਗੋਤ ਦੀ ਕਹਾਣੀ ਸੁਣਾ ਦਿਤੀ।

ਇਹਨਾਂ ਦੇ ਦਾਦਾ ਇੰਦਰ ਸਿੰਘ ਹੋਰੀਂ ਵੈਸ਼ਨਵ ਤਾਂ ਸਨ, ਪਰ ਨਾਮਧਾਰੀ ਨਹੀਂ ਸਨ। ਨਾਮਧਾਰੀ ਬਣੇ ਇਹਨਾਂ ਦੇ ਪਿਤਾ ਸ. ਗਿਆਨ ਸਿੰਘ ਜੀ। ਉਸ ਵੇਲੇ ਇਹਨਾਂ ਦੀ ਆਯੂ 30 ਕੁ ਸਾਲ ਹੋਵੇਗੀ। ਇਹਨਾਂ ਦੀ ਸਾਥਣ ਬੀਬੀ ਅਮਰ ਕੌਰ ਪਿੰਡ ਭੌਡੇ

ਸਖਾਣਿਆਂ ਜ਼ਿਲਾ ਜਲੰਧਰ ਦੀ ਸੀ। ਸ. ਗਿਆਨ ਸਿੰਘ ਹੋਰਾਂ ਦੀ ਇਕੋ ਭੈਣ ਸੀ, ਬੀਬੀ ਧਨ ਕੌਰ ਜੁ ਪਿੰਡ ਲਿੱਤਰਾਂ ਦੇ ਇਕ ਜ਼ਿਮੀਦਾਰ ਸ. ਕਾਬਲ ਸਿੰਘ ਨਾਲ ਵਿਆਹੀ ਗਈ। ਤਦੋਂ ਸ. ਗਿਆਨ ਸਿੰਘ ਵੀ 20 ਏਕੜ ਜ਼ਮੀਨ ਦਾ ਮਾਲਿਕ ਸੀ।

ਸ. ਗਿਆਨ ਸਿੰਘ–ਅਮਰ ਕੌਰ ਕੀ ਜੋੜੀ ਦੇ ਘਰ ਪੰਜ ਪੁੱਤਰ ਤੇ ਤਿੰਨ ਧੀਆਂ ਹੋਈਆਂ। ਏਨੇ ਬੱਚਿਆਂ ਦੀ ਸਹੀ ਤਰ੍ਹਾਂ ਪ੍ਰਤਿਪਾਲਨਾ ਕਰਨ ਹਿਤ, ਸ. ਗਿਆਨ ਸਿੰਘ ਨੇ, ਹੋਰਨਾਂ ਦੁਆਬੀਆਂ ਵਾਂਗ, ਵਲਾਇਤ ਦੀ ਸ਼ਰਨ ਲਈ। ਇਹਨਾਂ ਜਵਾਨੀ ਦੇ ਦਿਨਾਂ ਵਿਚ ਹੀ ਯੂ. ਕੇ. ਦੇ ਸ਼ਹਿਰ ਲੈਸਟਰ ਵਿਚ ਡੇਰੇ ਲਾ ਲਏ ਤੇ ਦਬੱਲ ਕੇ ਮਿਹਨਤ ਕਰਨ ਲਗੇ। ਨੌਕਰੀ ਲਗੀ ਫੈਕਟਰੀ ਦੀ, ਸੰਜਮ ਨਾਲ ਖਾਣਾ ਪੀਣਾ ਤੇ ਬੱਚਿਆਂ ਨੂੰ ਲੈਸਟਰ ਵਿਚ ਬੁਲਾਣਾ ਸ਼ੁਰੂ ਕੀਤਾ। ਹੌਲੀ ਹੌਲੀ ਵੱਡੇ ਪੁੱਤਰ ਤੋਂ ਛੁੱਟ ਸਾਰੇ ਬੱਚੇ ਇੰਗਲੈਂਡ ਚਲੇ ਗਏ। ਬੱਚੇ ਜਿਉਂ ਜਿਉਂ ਵੱਡੇ ਹੋਈ ਗਏ, ਆਪਣਾ ਜੁਗਾੜ ਵੱਖ ਵੱਖ ਕਰਦੇ ਗਏ।

ਸ. ਸਰਵਣ ਸਿੰਘ ਜੁ ਉਮਰ ਪੱਖੋਂ ਅੱਜ ਕਲ੍ਹ 48 ਕੁ ਸਾਲਾਂ ਦਾ ਹੈ। ਸਤਵੇਂ ਦਹਾਕੇ ਵਿਚ ਵਲਾਇਤ ਅਪੜਿਆ। ਇਸ ਨੇ ਆਪਣੀ ਲਗਨ ਅਤੇ ਕੰਮ ਨਾਲ ਗਾਰਮੈਂਟ (ਪਹਿਰਾਵਾ) ਬਣਾਣ ਵਾਲੀ ਇਕ ਫੈਕਟਰੀ (ਏਰੀਆ 10,000 ਸੁ. ਫੁ.) ਖ਼ਰੀਦ ਲਈ। ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਜਿਹੀ ਬਖਸ਼ਸ਼ ਹੋਈ ਕਿ ਲੋਕ ਨਾ ਵਿਕਦੇ ਮਾਲ ਨੂੰ ਇਸ ਕੋਲ ਛਡ ਜਾਂਦੇ। ਇਹਦੇ ਦੂਣ ਸਵਾਏ ਹੋ ਜਾਂਦੇ।

ਦੂਜਾ ਇਕ ਗੈਰੇਜ ਵਿਚ ਭਾਈਵਾਲੀ ਹੈ, ਸ. ਸਤਵੰਤ ਸਿੰਘ ਗੌਰ ਨਾਲ। ਸਤਿਗੁਰਾਂ ਦੀਆਂ ਕਾਰਾਂ ਰੀਪੇਅਰ ਕਰਨ ਨੂੰ ਇਹ ਆਪਣੀ ਥਾਂ ਹੈ।

ਅੱਜ ਕਲ੍ਹ ਸ. ਸਰਵਣ ਸਿੰਘ ਪਰਵਾਰ ਪਾਸ ਨੌਂ ਨਿਧਾਂ ਅਤੇ ਅਠਾਰਾਂ ਸਿੱਧਾਂ ਹਨ, ਕਿਸੇ ਗੱਲ ਦੀ ਕਮੀ ਕਦੇ ਵਿਆਪੀ ਨਹੀਂ।

ਵਲਾਇਤ ਵਿਚ ਰਹਿੰਦੇ ਦੂਜੇ ਭਰਾ ਵੀ ਨਾਮਧਾਰੀ ਹਨ ਅਤੇ ਸਾਰੇ ਹੀ ਆਪਣੇ ਆਪਣੇ ਕਾਰੋਬਾਰ ਕਰਦੇ ਅਤੇ ਰੱਜਵੀਂ ਰੋਟੀ, ਬੇਫਿਕਰੀ ਦੀ ਖਾਂਦੇ ਹਨ।

ਸ. ਸਰਵਣ ਸਿੰਘ ਦਸਦੇ ਹਨ ; ਜਦੋਂ ਸ. ਏਨਮ ਸਿੰਘ–ਤਾਰਾ ਸਿੰਘ ਹੁਰਾਂ ਬਰਮਿੰਘਮ ਵਿਚ ਹੋਲਾ 1983 ਦਾ ਕਰਵਾਇਆ, ਉਸ ਵੇਲੇ ਇਸ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਇਹਦੀ ਲੈਸਟਰ ਵਿਚ ਖਰੀਦੀ ਫੈਕਟਰੀ ਵਿਚ ਚਰਨ ਪਾਏ ਜਾਣ। ਸਤਿਗੁਰੂ ਜੀ ਨੇ ਦਰਸ਼ਨ ਦਿਤੇ ਤੇ ਮੈਨੂੰ ਹੀ ਖਰੀਦ ਲਿਆ। ਜੀ ਕਰਦਾ ਹੈ ਸਤਿਗੁਰੂ ਜੀ ਦੀਆਂ ਫ਼ੌਜਾਂ ਮੇਰੀ ਚਮੜੀ ਦੇ ਮੌਜੇ ਹੰਢਾਂਣ। ਕਿਸੇ ਗੱਲ ਦਾ ਵਿਗੋਚਾ ਹੀ ਨਹੀਂ ਰਹਿਣ ਦਿੱਤਾ ਸਤਿਗੁਰਾਂ ਨੇ।

ਆਓ ਜ਼ਰਾ ਸ. ਗਿਆਨ ਸਿੰਘ-ਅਮਰ ਕੌਰ ਦੇ ਪਰਵਾਰ ਦਾ ਵਿਸਥਾਰ ਵੇਖੀਏ :

1.
ਸ. ਮਹਿੰਦਰ ਸਿੰਘ (50)
ਬੀਬੀ ਪਲਵਿੰਦਰ ਕੌਰ, ਬਿੱਲਾ ਮਨਸੂਰ (ਜਲੰ:)

ਲਖਬੀਰ ਸਿੰਘ (24) | ਰਮਪਾਲ ਸਿੰਘ 22) | ਹਰਜਿੰਦਰ ਕੌਰ (20)

2.
ਸ. ਸਰਵਣ ਸਿੰਘ (48)
ਬੀਬੀ ਬਲਬੀਰ ਕੌਰ, ਬੜਾਪਿੰਡ (ਜਲੰ:)

ਮਖਣ ਸਿੰਘ (20) | ਅਜਿੰਦਰ ਸਿੰਘ (18) | ਹਰਿੰਦਰ ਕੌਰ (15)

3.
ਸ. ਬਹਾਦਰ ਸਿੰਘ (46)
ਬੀਬੀ ਮਹਿੰਦਰ ਕੌਰ, ਦਾਤਾ ਚੇਲਾ (ਹੁਸ਼ਿਆਰਪੁਰ)

ਰਣਜੀਤ ਸਿੰਘ (22) | ਦਲਜੀਤ ਸਿੰਘ (20) | ਦਲਜੀਤ ਕੌਰ (18)

4.
ਸ. ਭਜਨ ਸਿੰਘ (42)
ਬੀਬੀ ਸੁਰਿੰਦਰ ਕੌਰ, ਕੁਕੜ ਪਿੰਡ (ਜਲੰਧਰ)

ਕੁਲਵਿੰਦਰ ਸਿੰਘ (20) | ਰਾਜਿੰਦਰ ਸਿੰਘ (18) | ਭੋਲੀ (16)

5.
ਸ. ਜੁਗਿੰਦਰ ਸਿੰਘ (40)
ਬੀਬੀ ਹਰਦੇਵ ਕੌਰ, ਬੁਲੇਨਾ (ਜਲੰਧਰ)

ਗੋਪੀ (15) | ਪਰਵਿੰਦਰ ਕੌਰ (13) | ਹਰਜਿੰਦਰ ਸਿੰਘ (11)

ਇਨ੍ਹਾਂ ਬੱਚਿਆਂ ਤੋਂ ਇਲਾਵਾ ਹੇਠ ਲਿਖੀਆਂ ਭੈਣਾਂ ਹਨ :

1. ਬੀਬੀ ਸੁਰਿੰਦਰ ਕੌਰ (55) ਸੁਪਤਨੀ ਸ. ਸੋਹਣ ਸਿੰਘ (ਸਵਰਗਵਾਸ), ਧਨੀ ਪਿੰਡ ।

2. ਬੀਬੀ ਮਹਿੰਦਰ ਕੌਰ (52) ਸੁਪਤਨੀ ਸ. ਭਾਗ ਸਿੰਘ, ਪਿੰਡ ਹਰੀਪੁਰ ਬਾਠ ਜਲੰਧਰ ।

3. ਬੀਬੀ ਜੁਗਿੰਦਰ ਕੌਰ (44) ਸੁਪਤਨੀ ਸ. ਭਜਨ ਸਿੰਘ, ਪਿੰਡ ਬੰਗਾ, (ਜਲੰਧਰ)

ਖੇਤੀਬਾੜੀ ਸਾਰੇ ਉਪਰੋਕਤ ਭਰਾਵਾਂ ਦੀ ਸਾਂਝੀ ਹੈ, 100 ਏਕੜ, ਜਿਸ ਨੂੰ ਸ. ਮਹਿੰਦਰ ਸਿੰਘ ਹੀ ਕੰਟਰੋਲ ਕਰਦੇ ਹਨ ।

ਸਭਨਾਂ ਭਰਾਵਾਂ ਮਿਲ ਕੇ ਆਪਣੇ ਪਿਤਾ ਜੀ ਦੀ ਯਾਦ ਵਿਚ 4 ਲੱਖ ਰੁਪਏ ਖਰਚ ਕਰਕੇ ਆਪਣੇ ਘਰ ਵਲ ਆਉਂਦੀ ਸੜਕ ਤੇ ਇਕ ਬੜਾ ਸੁੰਦਰ ਦਰਵਾਜ਼ਾ ਬਣਾਇਆ ਹੈ। ਅਤੇ ਪਿੰਡ ਦੀ ਸ਼ਮਸ਼ਾਨਸ਼ਾਲਾ ਵਿਚ ਮਾਤਾ ਪਿਤਾ ਦੀ ਯਾਦ ਵਿਚ $25\frac{1}{2} \times 17\frac{1}{2}$

ਗਜ਼ ਦਾ ਇਕ ਸ਼ੈੱਡ ਬਣਵਾਇਆ ਹੈ ਤਾਕਿ ਮੀਂਹ ਹਨੇਰੀ ਵਿਚ ਇਸ ਜਗਹ ਦੀ ਵਰਤੋਂ ਕੀਤੀ ਜਾ ਸਕੇ।

ਗੱਲ ਬਣਦੀ ਵੀ ਸੀ। ਪਿਤਾ ਜੀ ਇਹਨਾਂ ਦੇ ਜਿਉਂ ਨਾਮਧਾਰੀ ਬਣੇ, ਅੰਮ੍ਰਿਤ ਵੇਲੇ ਉਠ, ਇਸ਼ਨਾਨ ਕਰਕੇ ਦੋ ਘੰਟੇ ਜੋਤ ਜਗਾ ਕੇ, ਇਕ ਚਿੱਤ ਹੋ ਭਜਨ ਕਰਕੇ ਹੱਕ ਹਲਾਲ ਦੀ ਕਮਾਈ ਕਰਦੇ ਤੇ ਖਾਂਦੇ। ਇੰਜ ਹੀ ਇਹਨਾਂ ਦੀ ਮਾਤਾ ਦਾ ਸਾਤਵਿਕ ਚਰਿੱਤਰ ਸੀ। ਸਾਰਾ ਧਿਆਨ ਪਤੀ ਸੇਵਾ ਤੇ ਬਾਲ ਸੰਭਾਲ ਵੱਲ।

1993 ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲਾਇਤ ਗਏ। ਜਦੋਂ ਆਪ ਜੀ ਵਾਪਸ ਆਏ ਸੰਤ ਗਿਆਨ ਸਿੰਘ ਵੀ ਨਾਲ ਸਨ। ਸਰੀਰ ਬਿਮਾਰ ਹੋ ਗਿਆ : ਹਾਰਟ ਅਟੈਕ ਨਾਲ ਪੰਦਰਵੇਂ ਦਿਨ ਆਪ ਦੀ ਮਿਰਤੂ ਹੋ ਗਈ। ਆਪ ਜੀ 80 ਸਾਲ ਦੇ ਸਨ। ਸੰਤ ਜੀ ਦੀ ਇੱਛਾ ਸੀ ਕਿ ਉਨ੍ਹਾਂ ਦੀ ਪਤਨੀ ਪਹਿਲਾਂ ਚੋਲਾ ਤਿਆਗੇ, ਇਵੇਂ ਹੀ ਹੋਇਆ। ਸੰਤਾਂ ਦੇ ਗੁਜ਼ਰਿਆਂ ਤੇ ਵੀ ਸਾਰਾ ਪਰਵਾਰ ਉਹਨਾਂ ਦੀ ਯਾਦ ਵਿਚ ਹੀ ਰਿਹਾ, ਕਿਸੇ ਨੂੰ ਰੋਣ-ਕੁਲਾਣ ਨਹੀਂ ਦਿੱਤਾ ਗਿਆ।

1993 ਵਿਚ ਸ. ਸਰਵਣ ਸਿੰਘ ਨੇ ਆਪਣੇ ਮਨ ਦੀ ਆਖ਼ਰੀ ਖ਼ਾਹਿਸ ਪੂਰੀ ਕੀਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਰੋਲਜ਼ ਰਾਇਸ ਕਾਰ, ਜਿਸ ਵਿਚ ਰੇਡੀਓ, ਟੀ.ਵੀ., ਸੌਣ ਬਹਿਣ ਦੀ ਥਾਂ, ਸਾਈਜ਼ 22 ਫੁਟ ਸੀ, ਮੱਥਾ ਟੇਕੀ। ਏਥੇ ਹੀ ਬੱਸ ਨਹੀਂ ਅਗਲੇ ਸਾਲ 1994 ਵਿਚ ਇਕ ਛੋਟੀ ਰੋਲਜ਼ ਰਾਇਸ ਭੇਟਾ ਕੀਤੀ। ਇਹ ਸਤਿਗੁਰੂ ਜੀ ਨਾਲ ਮਾਨਸਿਕ ਨੇੜਤਾ ਦੀਆਂ ਗੱਲਾਂ ਹਨ।

ਹਰ ਸਾਲ ਜਦੋਂ ਸੰਤਾਂ ਦੀ ਯਾਦ ਵਿਚ ਭੋਗ ਪੈਂਦਾ ਹੈ, ਸਤਿਗੁਰੂ ਜੀ ਹੀ ਪਾਠੀ ਭੇਜਦੇ ਹਨ ਅਤੇ ਸ੍ਰੀ ਸਤਿਗੁਰੂ ਜੀ ਅਤੇ ਮਾਤਾ ਜੀ ਭੋਗ ਦੇ ਮੌਕੇ ਦਰਸ਼ਨ ਦੇਣ ਦੀ ਕਿਰਪਾ ਕਰਦੇ ਹਨ।

ਇੰਜ ਸਾਡੇ ਸਰਵਣ ਸਿੰਘ ਨੇ ਗੁਰੂ ਘਰ ਵਿਚ ਆਪਣੀ ਪਕੜ ਮਜ਼ਬੂਤ ਕੀਤੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਪਵਿੱਤਰ ਛਿਹੱਤਰਵੇਂ ਦਿਹਾੜੇ ਨੂੰ ਇਹ ਪੁਸਤਕ ਛਪਵਾ ਕੇ ਭੇਟ ਕੀਤੀ ਹੈ—ਨਿਰਮਾਣ, ਨਿਰਛਲ ਅਜਿਹੇ ਜੀਉੜੇ ਕਦੋਂ ਲੱਭਦੇ ਹਨ।

**—ਪ੍ਰੀਤਮ ਸਿੰਘ ਕਵੀ**

**14.1.1996**

# ਸੰਦਰਭ

ਹ

### ਕ

## ਟ

### ਧ



### ਨ

ਰ



ਲ



ਮੇਰੀ ਕਿਰਤ ਇਹ ਦਾਅਵਾ ਨਹੀਂ ਕਰ ਸਕਦੀ ਕਿ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨੀ ਦੇ ਸਾਰੇ ਪੱਖ ਸੰਜੋਅ ਰਖੇ ਹਨ । ਸਗੋਂ, ਹਕੀਕਤ ਇਹ ਹੈ ਕਿ ਜਦ ਕਦੇ ਸ੍ਰੀ ਸਤਿਗੁਰੂ ਜੀ ਦੀ ਨਿਕਟਤਾ ਨਸੀਬ ਹੋਈ ਹੈ, ਉਸ ਵੇਲੇ ਦੇ, ਮੇਰੇ ਸਨਮੁਖ ਬੀਤੇ ਪਲਾਂ ਨੂੰ ਸੰਭਾਲਣ ਦਾ ਹੀ ਯਤਨ ਹੈ ਮੇਰੀ ਇਹ ਲਿਖਤ ।

ਸਤਿਗੁਰੂ ਜੀ ਦੀਆਂ ਵਿਸ਼ਾਲ ਸਰਗਰਮੀਆਂ, ਉਨ੍ਹਾਂ ਦਾ ਅਧਿਆਤਮ ਖੇਤਰ ਮੇਰਾ ਵਿਸ਼ਾ ਨਹੀਂ ਰਿਹਾ—ਮੈਂ ਤਾਂ ਉਨ੍ਹਾਂ ਦੀ ਸੰਸਾਰਿਕਤਾ ਹੀ ਸਵੀਕਾਰੀ ਹੈ ।

ਥੋੜ੍ਹੇ ਪਲਾਂ ਦੀ ਨਿਕਟਤਾ ਹੀ ਉਨ੍ਹਾਂ ਦੇ ਚਰਿਤਰ ਦੇ ਅਨੇਕਾਂ ਪੱਖ ਉਜਾਗਰ ਕਰਦੀ ਹੈ ਤੇ ਇਕ ਇਤਿਹਾਸਿਕਤਾ ਸਿਰਜੀ ਜਾਂਦੀ ਹੈ । ਮੇਰੇ ਕਰਮ ਦਾ ਕੇਂਦਰੀ ਬਿੰਦੂ ਸਤਿਗੁਰੂ ਜੀ ਹਨ, ਫੇਰ ਸਮਾਜ ਅਤੇ ਫਿਰ ਦੀਨ ਦੁਨੀਆਂ । ਮੇਰੀ ਹੋਂਦ ਤਾਂ ਨਾਲ ਨਾਲ ਬਣੀ ਹੀ ਰਹਿੰਦੀ ਹੈ ।

—ਪ੍ਰੀਤਮ ਸਿੰਘ ਕਵੀ